



## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ਸਭ ਹਕ ਕਰਤਾ ਦੇ ਅਧੀਨ ਹਨ, ਬਿਨਾ ਆਗਿਆ ਕੋਈ ਨ ਛਾਪੇ ॥

੧ ਓ ਸਤਿਗੁਰਪ੍ਰਸਾਦਿ ॥

ਭਗਤ ਜਨਾ ਕੀ ਊਤਮ ਬਾਣੀ ਜੁਗ ਜੁਗ ਰਹੀ ਸਮਾਇ ॥

ਭਗਤ ਸੋਹਹਿ ਦਰਬਾਰ ਸਬਦ ਸੁਹਾਇਆ ਜੀਉ ॥

ਸਭ ਤੋਂ ਵਡੀ

# ਜਨਮਸਾਖੀ

## ਸ੍ਰੀ ਭਗਤ ਰਵਿਦਾਸ ਜੀ ਦੀ

ਜਿਸ ਵਿਚ

**ਇਕਤਾਲੀ ਸ਼ਬਦਾਂ ਦਾ ਟੀਕਾ ਹੈ**

ਜੋ

**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹਨ**

ਪ੍ਰਸਿਧ ਵਿਦਵਾਨ

**ਗਿਆਨੀ ਕਾਲਾ ਸਿੰਘ ਨਾਮਧਾਰੀ**

ਰਚਿਤ ਪੰਥ ਪ੍ਰਕਾਸ਼ ਅਤੇ ਸਾਖੀ ਸ੍ਰੀ ਭਗਤ ਨਾਮਦੇਵ ਜੀ ਆਦਿ
ਨੰਗਲ ਬਡਾ ਡਾਕਖਾਨਾ ਪੱਖੋਵਾਲ ਜਿਲਾ ਲੁਧਿਆਣਾ

ਸਾਖੀ ਦੇ ਮਿਲਣ ਦਾ ਪਤਾ—

**ਸੰਤ ਬਿਸ਼ਨ ਸਿੰਘ ਬੂਟਾ ਸਿੰਘ ਨਾਮਧਾਰੀ**

ਨੰਗਲ ਬੜ੍ਹਾ, ਡਾਕਖਾਨਾ ਪਖੋਵਾਲ ਜ਼ਿਲਾ ਲੁਧਿਆਣਾ

ਤੀਜੀ ਵਾਰ ੧੧੦੦ ਸੰਮਤ ਬਿ: ੨੦੧੦ ਮੋਖ ੨॥)

# ਮੁਖ-ਬੰਦ

ਭਾਰਤ ਦੀ ਭਾਗਾਂ ਭਰੀ ਧਰਤੀ ਨੂੰ ਅਵਤਾਰ, ਪੀਰ, ਸੂਰਮੇ ਪਕੰਬਰ ਸੰਤ ਕਵ ਭਗਤ ਪੈਦਾ ਕਰਨ ਦਾ ਮਾਣ ਹੈ, ਐਸੀਆਂ ਪਵਿੱਤ੍ਰ ਵਿਯਕਤੀਆਂ ਦੇ ਸਦਕੇ ਇਸ ਦੇਸ਼ ਦੇ ਰਹਿਣ ਵਾਲਿਆਂ ਦੀਆਂ ਰੁਚੀਆਂ ਧਰਮ-ਭਾਵ, ਸੇਵਾ ਅਤੇ ਭਗਤੀ ਵਲ ਕੁਦਰਤੀ ਤੌਰ ਤੇ ਜ਼ਿਆਦਾ ਝੁਕਦੀਆਂ ਹਨ। ਨਾਮ ਸਿਮਰਨ, ਅਤੇ ਪਰੇਮ-ਭਗਤੀ ਵਿਚ ਰੱਤੇ ਮਹਾਂਪੁਰਖਾਂ ਦੇ ਸ਼ੁਭ ਬਚਨਾਂ ਦਾ ਹੀ ਅਸਰ ਹੈ ਕਿ ਬਾਵਜੂਦ ਕਈ ਪਰਕਾਰ ਦੇ ਵਿਤਕਰੇ ਹੁੰਦੇ ਹੋਇਆਂ ਹਿੰਦੁਸਤਾਨੀ ਸਮਾਜਕ ਜੀਵਨ ਦੀ ਏਕਤਾ ਤਥਾ ਧਾਰਮਿਕ, ਆਰਥਿਕ-ਸਮਾਜਕ ਸੰਗਠਨ ਦਾ ਢਾਂਚਾ ਜਿਸ ਦੀ ਪੂਰੀ ਯਾ ਅਧੂਰੀ ਸ਼ਕਲ ਭਾਰਤ ਦੇ ਪੇਂਡੂ ਜੀਵਨਾਂ ਵਿਚ ਅਜ ਭੀ ਵਖਾਈ ਦਿੰਦੀ, ਸੈਂਕੜੇ ਸਦੀਆਂ ਤੋਂ ਥੋੜੀ ਥੋੜੀ ਸਮੇਂ ਅਨੁਸਾਰ ਬਦਲਵੀਂ ਸ਼ਕਲ ਵਿਚ ਚਲੀ ਆ ਰਹੀ ਹੈ, ਭਾਰਤ ਸੰਸਕ੍ਰਿਤੀ [illegible] ਨਿਯਮ ਸਰਬ ਵਿਆਪਕ ਪਰਮਾਤਮਾ, ਨਿੱਤ ਅਤੇ ਅਨੰਦ, ਏਥੋਂ ਦੇ [illegible] ਅਨੁਆਇਆਂ ਨੂੰ ਇਹੋ ਸੂਝ ਦਿੰਦੇ ਹਨ, ਕਿ ਮੁਕਤੀ ਯਾ ਨਿਰਵਾਨ ਦੀ [illegible] ਵਿਰੋਧ, ਦਵੇਸ਼ ਅਤੇ ਦੁਤੀਆ ਭਾਵ ਨੂੰ ਨਾਸ਼ ਕਰ ਕੇ ਹੀ ਹੋ ਸਕਦੀ ਹੈ ਅਤੇ ਇਹਨਾਂ ਦਾ ਨਾਸ਼ ਕੇਵਲ ਮਨ, ਬਚਨ ਅਤੇ ਕਰਮ ਦੁਆਰਾ ਮਨੁਸ਼ ਮਾਤਰ ਦੀ ਸੇਵਾ ਕਰਕੇ ਹੀ ਹੁੰਦੀ ਹੈ। ਭਾਰਤ ਹੀ ਇਕ ਐਸਾ ਦੇਸ਼ ਹੈ, ਜਿਥੋਂ ਦੇ ਵਾਸੀ ਆਪਣੀ ਆਤਮਾ ਦੇ ਕਲਿਆਣ ਲਈ ਵੱਡੀ ਤੋਂ ਵੱਡੀ ਕੁਰਬਾਨੀ ਦੇਵਣ ਲਈ ਹਰ ਸਮੇਂ ਤਤਪਰ ਰਹਿੰਦੇ ਹਨ, ਇਹ ਓਹੀ ਦੇਸ਼ ਹੈ, ਜਿਥੋਂ ਦੇ ਸਮਰਾਟ ਮਹਾਰਾਜੇ ਅਸ਼ੋਕ ਆਦਿਕ ਧਰਮ ਖਾਤਰ ਬਾਦਸ਼ਾਹੀਆਂ ਛੱਡ ਧਰਮ ਫੈਲਾਉਣ ਲਈ ਤਿਆਰ ਹਨ। ਜਿਥੇ ਰਾਜਾ ਹਰੀ ਚੰਦ ਜੈਸੇ ਰਾਜਗੱਦੀਆਂ ਛੱਡ ਕੇ ਮੰਗ ਕੇ ਟੁਕੜਿਆਂ ਲਈ ਦਰ ਦਰ ਅਲਖ ਜਗਾ ਸਕਦੇ ਹਨ, ਜਿਥੇ ਕਰੋੜਾਂ-ਪਤੀ ਸੇਠਾਂ ਅਤੇ ਰਿਆਸਤਾਂ ਦੇ ਮਾਲਕ ਰਾਜੇ ਮਹਾਰਾਜਿਆਂ ਨਾਲੋਂ ਗਰੀਬ, ਭਿਖਿਆ ਮੰਗ ਕੇ ਖਾਣ ਵਾਲੇ ਤੱਤਜ ਗਿਆਨ ਦੇ ਜਾਣੂ, ਸਾਧੂ, ਸੰਤਾਂ ਅਤੇ ਭਗਤਾਂ ਦੀ ਇਜ਼ਤ, ਸਨਮਾਨ ਅਤੇ ਸ਼ਰਧਾ ਲੱਖਾਂ ਗੁਣਾਂ ਜ਼ਿਆਦਾ ਹੈ।

ਭਾਰਤ ਹੀ ਐਸਾ ਦੇਸ਼ ਹੈ, ਜਿੱਥੇ ਹਜ਼ਾਰਾਂ ਸਾਲਾਂ ਤੋਂ ਆਸਤਕ ਅਤੇ ਨਾਸਤਕ, ਗਊ ਪੂਜਕ ਅਤੇ ਗਊ ਭਖਸ਼ਕ, ਸੂਕਰ-ਦੁਰਾਚਾਰੀ ਅਤੇ ਸੂਕਰ-ਆਹਾਰੀ, ਧਰਮ ਅਵਲੰਬੀ ਅਤੇ ਭਰਸ਼ਟਾਚਾਰੀ, ਚੱਕਰਵਰਤੀ ਮਹ ਰਾਜੇ ਅਤੇ ਮੰਗਤੇ, ਕਰੋੜ-ਪਤੀ ਸੇਠ ਅਤੇ ਟੱਪਰੀਵਾਸ ਧਾਣਕ, ਗੰਧੀਲ ਗਿੱਦੜ-ਮਾਰ ਅਤੇ ਮੀਣ ਹਰ ਪ੍ਰਕਾਰ, ਹਰ ਕਮਾਮ ਹਰ ਪੇਸ਼ੇ ਵਾਲੇ ਲੋਕੀ ਆਪਣੇ ਆਪਣੇ ਥਾਂ ਸੁਖੀ, ਸੁਹੇਲੇ ਰਹਿੰਦੇ ਚਲੇ ਆ ਰਹੇ ਹਨ। ਜੋ ਜੋ ਭੀ ਇਸ ਦੇਸ਼ ਵਿਚ ਆਇਆ, ਉਸ ਨੂੰ ਇਸ ਦੇਸ਼ ਵਿਚ ਥਾਂ ਮਿਲੀ, ਰੋਟਾਂ ਪਲੀ ਅਤੇ ਕੰਮ ਮਿਲਿਆ। ਇਸ ਧਰਤੀ ਨੇ ਅਤੇ ਇਸ ਦੇ ਵਸਨੀਕਾਂ ਨੇ ਵਦੇਸ਼ੀਅ, ਅਪਣਾ ਕੇ ਭਾਰਤੀ ਬਣਾਇਆ। ਇਸ ਧਰਤੀ ਦੀ ਮਿੱਟੀ ਵਿਚ ਇਹੋ ਗੁਣ ਹੈ

ਇਹੋ ਤਾਸੀਰ ਹੈ–ਇਸ ਦੀ ਵਾਯੂ ਵਿਚ ਇਹੋ ਥਰਥਰਾਹਟ ਹੈ, ਇਹੋ ਸੰਗੀਤ ਹੈ ਅਤੇ ਇਹੋ ਆਵਾਜ਼ ਹੈ, ਹਰ ਇਕ ਨੂੰ ਅਪਣਾਉ, ਕਿਸੇ ਨਾਲ ਦਵੈਸ਼ ਨਾ ਕਰੋ, ਕਿਸੇ ਨੂੰ ਦੁਖੀ ਨਾ ਬਣਾਉ ਦੇ ਅਸੂਲ ਹੀ ਭਾਰਤੀਯ ਜੀਵਨ ਦੇ ਉਪਨਿਯਮ ਹਨ. ਭਾਰਤ ਦਾ ਐਸਾ ਵਾਯੂ ਮੰਡਲ ਉਨ੍ਹਾਂ ਸੰਤਾਂ, ਭਗਤਾਂ, ਕਵੀਆਂ ਦਾ ਪੈਦਾ ਕੀਤਾ ਹੋਇਆ ਹੈ, ਜੋ ਹਜ਼ਾਰਾਂ ਸਾਲਾਂ ਤੋਂ ਸਮੇਂ ਸਮੇਂ ਇਸ ਮੁਲਕ ਵਿਚ ਪੈਦਾ ਹੁੰਦੇ ਆਏ ਹਨ, ਉਨ੍ਹਾਂ ਦੇ ਸ਼ਬਦ ਉਨ੍ਹਾਂ ਦੀ ਬਾਣੀ, ਉਨ੍ਹਾਂ ਦੇ ਉਪਦੇਸ਼ ਅਮੋਲਕ ਜਾਣਕੇ ਕੰਠਾਗਰ ਕੀਤੇ ਜਾਂਦੇ ਹਨ, ਅਤੇ ਉਨ੍ਹਾਂ ਅਨੁਸਾਰ ਜੀਵਨ ਬਿਤਾਨ ਦੀਆਂ ਕੋਸ਼ਸ਼ਾਂ ਕੀਤੀਆਂ ਜਾਂਦੀਆਂ ਹਨ।

ਸ੍ਰੀ ਭਗਤ ਰਵਿਦਾਸ ਜੀ ਦੀ ਬਾਣੀ ਸ਼ੁਭ ਗੁਣਾਂ ਨਾਲ ਭਰੀ ਹੋਈ ਨੂੰ ਪੰਚਮ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਬੀੜ ਵਿਚ ਥਾਂ ਦਿਤੀ, ਅਤੇ ਅੱਜ ਇਨ੍ਹਾਂ ਦੀ ਬਾਣੀ ਨੂੰ ਹਰ ਵਰਨ ਅਤੇ ਹਰ ਸ਼ਰੇਣੀ ਦੇ ਸਿਖ ਸ੍ਰੀ ਗੁਰੂ ਗਰੰਥ ਸਾਹਿਬ ਜੀ ਵਿਚ ਸ਼ਾਮਲ ਹੋਵਣ ਕਰਕੇ ਸੀਸ ਨਿਵਾਂਦੇ ਅਤੇ ਸਤਿਕਾਰ ਦੇ ਹਨ, ਇਸ ਦਾ ਪਾਠ ਕਰਦੇ ਹਨ, ਅਤੇ ਇਸਦੀ ਸ਼ਿਖਸ਼ਾ ਤੋਂ ਲਾਭ ਉਠਾਂਉਂਦੇ ਹਨ।

ਐਸੇ ਮਹਾਂ ਪੁਰਸ਼ ਦੀ ਜਨਮਸਾਖੀ ਯਾ ਉਸ ਦੇ ਜੀਵਨ ਵਿਚ ਉਸ ਨਾਲ ਵਾਪਰੀਆਂ [illegible] ਆਮ ਲੋਕਾਂ ਲਈ ਬਹੁਤ ਹੀ ਲਾਭਦਾਇਕ ਹੁੰਦੀਆਂ ਹਨ। ਭਗਤ ਰਵਿਦਾਸ [illegible] ਦੀ ਜਨਮ ਸਾਖੀ ਦੇ ਕਰਤਾ ਸ੍ਰੀ ਬਾਬਾ ਕਾਲਾ ਸਿੰਘ ਜੀ ਨੰਗਲ ਪਿੰਡ ਦੇ ਵਿਚ ਮਸ਼ਹੂਰ ਵਿਦਵਾਨ ਮਹਾਂਤਮਾ ਹੋ ਗੁਜ਼ਰੇ ਹਨ। ਇਨ੍ਹਾਂ ਦਾ ਜਨਮ ਦਾ ੧੯੨੫ ਬਿਃ ਅਸੂ ਮਹੀਨੇ ਵਿਚ ਗਦਰ ਦੇ ਸਮੇਂ ਦੇ ਲਗ ਭਗ ਹੋਇਆ। ਪੁਰਾਣੇ ਖਿਆਲ ਦੇ ਨਾਮਧਾਰੀ ਸਨ। ਸ੍ਰੀ ਗੁਰੂ ਗਰੰਥ ਸਾਹਿਬ ਜੀ ਅਤੇ ਗੁਰਬਾਣੀ ਤੇ ਬਹੁਤ ਸ਼ਰਧਾ ਸੀ ਹਰ ਰੋਜ਼ ੨੫ ਪਤਰੇ ਪੜਦੇ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਦਸਮ ਗਰੰਥ, ਸੂਰਜ ਪ੍ਰਕਾਸ਼, ਪੰਥ ਪ੍ਰਕਾਸ਼, ਰਾਮਾਇਣ, ਮਹਾਂ ਭਾਰਤ ਵੇਦਾਂ ਦੇ ਸਲੋਕ ਆਦਿ ਧਾਰਮਕ ਅਤੇ ਪੁਰਾਤਨ ਗਰੰਥਾਂ ਵਿਚੋਂ ਬਹੁਤ ਬਾਣੀ ਜ਼ਬਾਨੀ ਯਾਦ ਸੀ। ਸੋਹਣੇ, ਸਜੀਲੇ, ਉਚੇ ਲੰਬੇ, ਗੁਰਮੁਖੀ ਦਾਹੜੇ ਵਾਲੇ ਬਜ਼ੁਰਗ ਸਨ। ਹਰ ਗਲ ਅੰਗਰੇਜ਼ੀ ਹਕੂਮਤ ਦੇ ਖਿਲਾਫ ਕਰਦੇ ਸਨ, ਜਿੱਥੇ ਕੰਮ ਕਾਜ ਲਈ ਅੱਡਾ ਗੱਡਦੇ ਸਨ, ਗੁਰਬਾਣੀ, ਇਤਿਹਾਸ, ਚੁਟਕਲੇ, ਹਾਸ ਰਸ, ਸ਼ਿਗਾਰ ਰਸ ਦੀਆਂ ਕਵਿਤਾਵਾਂ ਸੁਣਨ ਵਾਲਿਆਂ ਅਤੇ ਘਰੋਗੀ ਮੁਆਮਲਿਆਂ ਵਿਚ ਸਲਾਹਾਂ ਲੈਣ ਵਾਲਿਆਂ ਦੀ ਭੀੜ ਲੱਗੀ ਰਹਿੰਦੀ ਸੀ। ਕੂਕਾ ਲਹਿਰ ਦਾ ਇਤਹਾਸ ਜਗਾ ਜਗਾ ਪਹੁੰਚ ਕੇ ਖੋਜ ਕੀਤੀ, ਸਭ ਜ਼ਬਾਨੀ ਯਾਦ ਸੀ, ਨਾਵਾਂ ਅਤੇ ਥਾਵਾਂ ਦੀ ਵਾਕਫੀਅਤ ਕਮਾਲ ਦੀ ਸੀ। ਬੈਠ ਬੈਠੇ ਹੀ ਕਬਿੱਤ, ਬੈਤ, ਦਵੈਯਾ, ਸਵੈਯਾ, ਕੋਰੜਾ ਛੰਦ ਆਦਿ ਉਚਾਰਨ ਕਰ ਦਿੰਦੇ ਸਨ।

ਪਛੜੀਆਂ ਸ਼ਰੇਣੀਆਂ ਵਿਚ ਜਾਗਰਤ ਪੈਦਾ ਕਰਨ ਦੀ ਲਗਨ ਸੀ ਇਸ ਹੀ ਲਗਨ ਅਨੁਸਾਰ ਭਗਤ ਰਵਿਦਾਸ ਜੀ ਦੀ ਜਨਮ ਸਾਖੀ ਬਾਬਾ ਕਾਲਾ ਸਿੰਘ ਜੀ ਨੇ ਲਿਖੀ ਅਤੇ ਇਸਦਾ ਪ੍ਰਚਾਰ ਕੀਤਾ। ਪਛੜੀਆਂ ਸ਼ਰੇਣੀਆਂ ਦੇ ਵੇਹੜਿਆਂ ਵਿਚ ਜਾ ਕੇ ਸੋਹਣੀ ਭਰਵੀਂ ਸੁਰ ਨਾਲ ਪੜ੍ਹ ਪੜ੍ਹ ਕੇ ਸਰੋਤਿਆਂ ਨੂੰ ਸੁਣਾਇਆ ਕਰਦੇ ਸਨ। ਹਾਲਾਂ ਕਿ ਬਹੁਤ ਸੱਜਨਾਂ ਨੂੰ ਕਵਿਤਾ ਬੋਧ ਸਖਾਇਆ ਅਤੇ ਅੰਮ੍ਰਿਤ ਛਕਾ ਕੇ ਕੂਕੇ (ਨਾਮਧਾਰੀ

ਸਿਖ ਸਜਾਏ।

ਸਾਰੀ ਉਮਰ ਕੱਟੜ ਨਾਮਧਾਰੀ ਰਹੇ। ੧੯੪੨ ਬਿ: ਵਿਚ ਸਿਖ ਸਜ ਕੇ ਬਾਬਾ ਹਰੀਸਿੰਘ ਜੀ ਪਾਸੋਂ ਨਾਮ ਦਾਨ ਲਿਆ।ਅੰਗਰੇਜ਼ਾਂ ਦੀ ਬਦੇਸ਼ੀ ਹਕੂਮਤ ਪਰ੍ਹੇ ਪੰਚਾਇਤਾਂ ਵਿਚ ਖੁਲ੍ਹਮ ਖੁਲ੍ਹਾ ਬੋਲਣ ਤੋਂ ਕਦੀ ਸੰਕੋਚ ਨਹੀਂ ਕਰਦੇ ਸਨ। ਦੇ ਪਖੰਡਾਂ ਦੇ ਸਖਤ ਵਿਰੋਧੀ ਸਨ। ਗੁਰਦਵਾਰਾ ਸੁਧਾਰ ਦੇ ਪੱਕੇ ਕਾਂਗਰਸ ਦੇ ਸੱਚੇ ਸਿਪਾਹੀ ਸਨ। ੧੯੨੦-੨੧ ਦੀ ਕਾਂਗਰਸ ਲਹਿਰ ਵਿ ਗਿਰਦ ਦੇ ਬਹੁਤ ਸਾਰੇ ਸਜਣਾਂ ਨੂੰ ਆਪਣੇ ਜ਼ਾਤੀ ਅਸਰ ਨਾਲ ਕਾਂਗਰਸ ਵਿਚ ਅ... ਅੰਗਰੇਜ਼ਾਂ ਦੇ ਹਾਕਮ ਬਹੁਤ ਵਾਰ ਸਾਰੇ ਟੱਬਰ ਨੂੰ ਹਾੜ ਦੇ ਮਹੀਨੇ ਨੰਗੇ ਪੈਰੀਂ ਤੁਰਕੇ ਪੇਸ਼ ਹੋਣ ਦਾ ਹੁਕਮ ਦੇਂਦੇ ਹੁੰਦੇ ਸਨ।

ਮੈਨੂੰ ਖੁਸ਼ੀ ਹੈ ਕਿ ਸ੍ਰੀ ਬਾਬਾ ਕਾਲਾ ਸਿੰਘ ਜੀ ਦੇ ਸਪੁਤ੍ਰ ਭਾਈ ਬਿਸ਼ਨ ਸਿੰਘ ਜੀ ਨੇ ਮੇਰੀ ਪਰੇਰਨਾ ਤੇ ਇਹ ਜਨਮਸਾਖੀ ਛਪਵਾਈ ਹੈ। ਸਿਧੀ ਸਾਦੀ ਬੋਲੀ ਵਿਚ ਲਿਖੀ ਹੋਈ ਇਸ ਪੁਸਤਕ ਦਾ ਅਸਰ,ਪੇਂਡੂ ਪਛੜੀਆਂ ਸ਼ਰੇਣੀਆਂ ਦੇ ਸੱਜਣਾ ਤੇ ਬਹੁਤ ਹੀ ਚੰਗਾ ਪੈ ਸਕਦਾ ਹੈ। ਕਈ ਪੁਸਤਕਾ ਕੇਵਲ ਵਿਦਵਾਨਾਂ ਲਈ ਲਿਖੀਆਂ ਜਾਂਦੀਆਂ ਹਨ ਅਤੇ ਬਹੁਤ ਸਾਰੀਆਂ ਆਮ ਜਨਤਾ ਲਈ।

ਇਸ ਮਹਿੰਗਾਈ ਦੇ ਸਮੇਂ ਅੰਦਰ ਇਸ ਪੁਸਤਕ ਨੂੰ ਛਾਪਣਾ ਭਾਈ ਬਿਸ਼ਨ ਸਿੰਘ ਜੀ ਦੀ ਪਛੜੀਆਂ ਸ਼ਰੇਣੀਆਂ ਦੀ ਸੇਵਾ ਸ਼ਲਾਘਾ ਯੋਗ ਹੈ, ਤਾਕਿ ਉਹ ਆਪਣੇ ਬਜ਼ੁਰਗਾਂ ਦੇ ਜੀਵਨ ਤੋਂ ਚਾਨਣ ਪ੍ਰਾਪਤ ਕਰ ਕੇ ਸਾਡੇ ਦੇਸ਼ ਅਤੇ ਜਨਤਾ ਦੀ ਇਕੋ ਇਕ ਸੱਚੀ ਸੇਵਾ ਕਰਨ ਵਾਲੀ ਰਾਜਸੀ ਜਮਾਤ ਵਰਤਮਾਨ ਦੇ ਨੇਤਾ ਸ੍ਰੀ ਨਹਿਰੂ ਅਤੇ ਉਹਨਾਂ ਦੇ ਸਾਥੀਆਂ ਦੀਆਂ ਹਿੰਮਤਾਂ ਤੇ ਕੋਸ਼ਸ਼ਾਂ ਨਾਲ ਨਵੇਂ ਬਣ ਰਹੇ ਹਿੰਦੋਸਤਾਨ ਵਿਚ ਆਪਣਾ ਮਨੁਸ਼ੀ ਦਰਜਾ ਸਵੈਮਾਨ ਸਹਿਤ ਪ੍ਰਾਪਤ ਕਰਨ। ਕੇਵਲ ਕਾਂਗਰਸ ਹੀ ਇਕ ਐਸੀ ਜਮਾਤ ਹੈ ਜਿਸ ਨੇ ਹਿੰਦੋਸਤਾਨ ਦੇ ਨਵੇਂ ਵਿਧਾਨ ਵਿਚ ਪਛੜੀਆਂ ਸ਼ਰੇਣੀਆਂ ਨੂੰ ਵਟ ਦਾ ਬਰਾਬਰ ਦਾ ਹਕ ਦੇਕੇ ਉਨ੍ਹਾਂ ਨੂੰ ਉੱਚਿਆਂ ਕੀਤਾ। ਸਮਾਂ ਹੈ ਕਿ ਪਛੜੀਆਂ ਸ਼ਰੇਣੀਆਂ ਕਾਂਗਰਸ ਐਸੀ ਸਰਬ-ਪਿਰਿਆ ਰਾਜਸੀ ਜਮਾਤ ਨਾਲ ਮਿਲ ਕੇ ਆਪਣਾ ਤੇ ਆਪਣੀਆਂ ਔਣ ਵਾਲੀਆਂ ਨਸਲਾਂ ਦਾ ਭਵਿਸ਼ਤ ਬਣਾ ਲੈਣ। ਹਜ਼ਾਰਾਂ ਸਾਲਾਂ ਦੇ ਦਬੇ ਹੋਏ ਇਨਸਾਨ ਕਾਂਗਰਸ ਨੇਤਾਵਾਂ ਨੇ ਇਕ ਕਲਮ ਦੀ ਨੋਕ ਨਾਲ ਉਠਾ ਕੇ ਖੜੇ ਕਰ ਦਿਤੇ ਹਨ। ਔਣ ਵਾਲਾ ਸਮਾਂ ਉਨ੍ਹਾਂ ਨੇ ਖੁਦ ਬਨਾਉਣਾ ਹੈ।

ਨਾਹਰ ਸਿੰਘ ਐਮ ਏ.
ਸਕੱਤ੍ਰ—ਸ੍ਰਦਾਰ ਸੁਰਜੀਤ ਸਿੰਘ ਮਜੀਠੀਆ
ਡਿਪਟੀ ਡੀਫੈਂਸ ਮਨਿਸਟਰ ਹਿੰਦ ਸਰਕਾਰ

---

ਮੀਤ ਪ੍ਰਿੰਟਿੰਗ ਪ੍ਰੈਸ ਕਟੜਾ ਰਾਮਗੜੀਆ ਅੰਮ੍ਰਿਤਸਰ ਵਿਚ
ਸ: ਅਰਜਨ ਸਿੰਘ ਮੀਤ ਦੇ ਪ੍ਰਬੰਧ ਹੇਠ ਛਪੀ ॥

੧ ਓ ਸ੍ਰੀ ਵਾਹਿਗੁਰੂ ਜੀ ਕੀ ਛਤਹ ॥

ਭਗਤਾਂ ਮੁਖ ਅੰਮ੍ਰਿਤ ਹੈ ਬਾਨੀ

# ਸ੍ਰੀ ਭਗਤ ਰਵਿਦਾਸ ਜੀ ਦੀ ਜਨਮਸਾਖੀ


ਸ੍ਰੀ ਮਾਨ ਸੰਤ ਗਿਆਨੀ ਕਾਲਾ ਸਿੰਘ ਨਾਮਧਾਰੀ

ਨਿਝਰ ਗੋਤ, ਸ੍ਰੀ ਨਾਮਦੇਵ ਬੰਸ ਨਾਮਧਾਰੀ ਇਤਹਾਸ

ਸ੍ਰੀ ਨਾਮਦੇਵ ਜੀ ਦੀ ਸਾਖੀ ਦਾ ਲਿਖਾਰੀ .


ਬੇਨਤੀ ॥

ਦੋਹਰਾ–ਸੱਚਾ ਨਾਮ ਅਕਾਲ ਹੈ ਜਪੇ ਜੋ ਮਨ ਚਿਤ ਲਾਏ ।
ਨਾਮ ਲੀਏ ਦੁਖ ਜਾਵਸੀ ਹੋਸੀ ਦੂਰ ਬਲਾਏ ॥
ਨਾਨਕ ਗੁਰੂ ਗੋਬਿੰਦ ਸਿੰਘ,ਗੁਰੂ ਰਾਮ ਸਿੰਘ ਜੋਏ ।
ਤਿਨ ਕੋ ਮੇਰੀ ਬੰਦਨਾ ਬਿਗਨ ਬਿਨਾਸਨ ਸੋਏ ॥
ਭਗਤ ਸ੍ਰੀ ਰਵਿਦਾਸ ਦਾ ਜੀਵਨ ਜੋ ਬਿਰਤਾਂਤ ।
ਪੜ੍ਹੋ ਸੁਣੋ ਸੰਤ ਸੇਵਕੋ ਕਰਕੇ ਬ੍ਰਿਤ ਇਕਾਂਤ ॥

ਕਬਿਤ ॥ ਆਦ ਪ੍ਰਤਿ ਬੰਦਨਾ ਸਰਨ ਪਿਆਂ ਤਾਰ ਗੁਰੂ ਸ੍ਰੀ ਗੁਰੂ ਨਾਨਕ ਜੀ ਤੇਰਾ ਜਸ ਗਾਵਣਾ । ਅੰਗਦ ਅਮਰਦਾਸ ਪੂਰੀ ਕਰੋ ਆਸ ਮੇਰੀ ਗੁਰੂ ਰਾਮਦਾਸ ਗੁਰੂ ਅਰਜਨ ਧਿਆਵਣਾ । ਸ੍ਰੀ ਹਰਿਗੋਬਿੰਦ ਹਰਿ ਰਾਏ ਸ੍ਰੀ ਹਰਿਕ੍ਰਿਸ਼ਨ ਜੀ ਨੌਮੇਂ ਦਸਮੇਸ਼ ਦੇ ਚਰਨ ਚਿਤ ਲਾਵਣਾ । ਸ੍ਰੀ ਦਸਮੇਸ਼ ਗੁਰੂ ਗਿਆਰ੍ਹਵੇਂ ਸਰੂਪ ਆਏ ਬਾਰ੍ਹਵੇਂ ਗੁਰਾਂ ਦੇ ਸੀਸ ਚਰਨ ਟਿਕਾਵਣਾ ॥ ੧ ॥

ਕਬਿਤ–ਗੁਰੂ ਹੈ ਬਾਲਕ ਸਿੰਘ ਗਿਆਰ੍ਹਵਾਂ ਸਰੂਪ ਜਾਣੋ ਸਤਿਗੁਰੂ ਰਾਮ ਸਿੰਘ ਬਾਰ੍ਹਵੇਂ ਜੋ ਆਇਓ ਹੈ । ਬਾਢੀਆਂ ਦੀ ਬੰਸ ਭੈਣੀ ਸਾਹਿਬ ਜੋ ਨਿਵਾਸ ਕੀਤਾ ਨਾਮਧਾਰੀ ਪੰਥ ਸੰਤ ਖਾਲਸਾ ਚਲਾਇਓ ਹੈ । ਗੁਰੂ ਹਰੀ ਸਿੰਘ ਜੀ ਨੇ ਦਾਸ ਤਾਈਂ ਵਰ ਦਿਤੇ

ਅਨਭਵ ਕਰ ਕਾਵਿ ਦਾਸ ਨੇ ਰਚਾਇਓ ਹੈ। ਰਾਜਨ ਕੇ ਰਾਜ ਮਹਾਰਾਜ ਪ੍ਰਤਾਪਸਿੰਘ ਤੀਨ ਲੋਕ ਪਤਿ ਕੇ ਚਰਨ ਸਿਰ ਨਾਇਓ ਹੈ॥੨॥

ਕਬਿਤ ॥ ਛਡ ਗੁਰੂ ਰੀਤੀ ਸੀ ਪ੍ਰੀਤੀ ਹੋਈ ਪਥਰਾਂ ਦੀ ਆਨਕੇ ਕੁਰੀਤੀ ਸਾਰੇ ਦੇਸ ਨੂੰ ਫਸਾਇਆ ਸੀ। ਭੈਰੋਂ ਗੁਗਾ ਔ ਸਲੀਤੀ ਛਡ ਦਿਤੀ ਵੇਦ ਨੀਤੀ,ਗਰੰਥ ਬਾਨੀ ਦੂਰ ਕੀਤੀ ਗੁਰੂ ਨੂੰ ਭੁਲਾਇਆ ਸੀ॥ ਬੇਇਤਫਾਕੀ ਬਦਨੀਤੀ ਫੁਟ ਰੂਪੀ ਭੰਗ ਪੀਤੀ ਕਰਨ ਹਿਤ ਸਰਜੀਤੀ ਬਲੀ ਜੋਧਾ ਪ੍ਰਗਟਾਇਆ ਸੀ। ਐਸੀ ਦੇਖ ਦਿਸ਼ਾ ਦਸਮੇਸ਼ ਜਾਮੇ ਬਾਰ੍ਹਵੇਂ ਚਿ ਸਤਿਗੁਰੂ ਰਾਮ ਸਿੰਘ ਹੋ ਕੇ ਆਪ ਆਇਆ ਸੀ ॥੩॥

ਕਬਿਤ—ਨਾਮ ਕਾ ਜਪਈਆ ਜੀ ਰਖਈਆ ਸਰਬ ਦੀਨਨ ਕਾ ਰੀਤ ਗੁਰੂ ਕੀ ਕਰਈਆ ਜਗ,ਹੋਮ ਕਰਵਾਇਓ ਹੈ। ਸਿੰਘ ਸੂਰਮੇ ਕਰਈਆ, ਬਾਣੀ ਸਭ ਤੇ ਪੜ੍ਹਈਆ, ਨਾ ਦਵੈਤ ਕੋ ਰਖਈਆ ਸਭ ਨਾਮ ਏਕ ਹੀ ਜਪਾਇਓ। ਕੂੜ ਕਾ ਕਟੱਈਆ ਜੀ ਤੜਈਆ ਮੜੀ ਗੋਰਨ ਕਾ ਸੋਧਕਾ ਰਖਈਆ ਮੁਖਵਾਕ ਫਰਮਾਇਓ ਹੈ । ਬੰਦਨਾ ਹੈ ਮੇਰੀ ਦਸਮੇਸ਼ ਜਾਮੇ ਬਾਰ੍ਹਵੇਂ ਨੂੰ ਸਤਿਗੁਰੂ ਰਾਮ ਸਿੰਘ ਹੋ ਕੇ ਆਪ ਆਇਓ ਹੈ ॥ ੪ ॥

ਕਬਿਤ—ਬੰਦਨਾ ਹੈ ਮੇਰੀ ਗੁਰੂ ਗਰੰਥ ਸੰਤ ਖਾਲਸੇ ਨੂੰ, ਕੰਨ ਗੁਰੂ ਮੰਤ ਭਵ ਸਿੰਧ ਪਾਰ ਉਤਾਰਦਾ। ਪੰਜ ਜੀ ਪਿਆਰੇ ਸਾਹਿਬਜ਼ਾਦੇ ਚਾਲੀ ਮੁਕਤਿਆਂ ਦੇ ਅਸੀ ਗੁਰਮੁਖਾਂ ਸੀਸ਼ ਚਰਨਾਂ ਤੇ ਡਾਰਦਾ। ਕਰੋ ਪ੍ਰਕਾਸ਼ ਬੁਧ, ਕਵਿ ਦਾ ਭੰਡਾਰ ਦੇਹੋ ਏਹੋ ਅਰਦਾਸ ਦਾਸ ਆਪ ਕਾ ਪੁਕਾਰਦਾ। ਮੰਨ ਅਰਦਾਸ ਹੁਣ ਪੂਰੀ ਕਰੋ ਆਸ ਮੇਰੀ ਕਾਲਾ ਸਿੰਘ ਭਗਤ ਜਸ ਲਿਖੇ ਅਵਤਾਰ ਦਾ ॥ ੫ ॥

(ਸਾਖੀ ਰਚਨ ਦਾ ਪਰੇਮ)

ਕਬਿਤ—ਨਿਤਨੇਮ ਸਿੰਘ ਨਾਮਧਾਰੀਏ ਦੀਵਾਨ ਲੋਣ ਸੰਗਤਾਂ ਬੇਅੰਤ ਆਈਆਂ ਹੁਮ ਜੋ ਹੁਮਾਏ ਸਨ। ਪੰਥ ਪ੍ਰਕਾਸ਼ ਨਾਮਧਾਰੀ ਇਤਹਾਸ ਕਾਵਿ ਕਥਾ ਕੀਤੀ ਤਾਹਿ ਮਾਹਿ ਸਿੰਘ ਹੁਲਸਾਏ ਸਨ।

ਵਾਰ ਵਾਰ ਸੰਗਤਾਂ ਨੇ ਆਖਿਆ ਸੀ ਦਾਸ ਤਾਈਂ ਸਾਖੀ ਨਾਮ ਦੇਵ ਲਿਖ ਆਪ ਜੋ ਛਪਾਏ ਸਨ। ਓਸੇ ਤਰਾਂ ਹੁਣ ਸ੍ਰੀ ਭਗਤ ਰਵਿਦਾਸ ਲਿਖੋ ਬੈਂਤਾਂ ਵਿਚ ਕਾਵਿ ਸਿਧੀ ਬੋਲੀ ਜੋ ਲਖਾਏ ਸਨ ॥ ੬ ॥

ਦੋਹਰਾ—ਪੂਰਨ ਕਰਦੇ ਸਤਿਗੁਰੂ ਸੰਗਤ ਵਾਲੀ ਆਸ।
ਲਿਖਦਾ ਕਾਲਾ ਸਿੰਘ ਹੈ ਸਾਖੀ ਸ੍ਰੀ ਰਵਿਦਾਸ ॥
ਲਿਖ ਇਕਤਾਲੀ ਸ਼ਬਦ ਜੋ, ਟੀਕਾ ਬੁਧ ਅਨੁਸਾਰ।
ਜਸ ਲਿਖਾਂ ਮੈਂ ਭਗਤ ਦਾ ਕਾਵਿ ਭਾਵ ਉਚਾਰ ॥
ਪੜ੍ਹੇ ਸੁਣੇ ਪਰਮੰਗ ਜੋ ਕਰ ਕੇ ਬ੍ਰਿਤਿ ਇਕਾਂਤ।
ਸਰਬ ਜਗਤ ਮੇਂ ਸੁਖ ਮਿਲੇ ਮਨ ਮੇਂ ਆਵੇ ਸ਼ਾਂਤ ॥
ਬੈਂਤ ਆਦਿ ਕਬਿਤ ਜੋ ਦਵਈਏ ਚੌਪਈ ਨਾਲ।
ਦੋਹਰੇ ਡੇਉਢੀ ਚਾਲ ਕੇ ਪੜ੍ਹ ਕੇ ਹੋਣ ਨਿਹਾਲ ॥

ਸਾਖੀ ਦਾ ਲਿਖਣਾ

ਬੈਂਤ—ਬਹੁਤ ਕਰੀ ਸੀ ਬੇਨਤੀ ਸੰਗਤਾਂ ਨੇ ਦਾਸ ਚਿਤਦੇ ਮੈਂ ਸੋਚ ਸੁਚਾਂਵਦਾ ਹਾਂ। ਰਚੇ ਕਈ ਪੁਸਤਕ ਬੈਂਤਾਂ ਵਿਚ ਪਹਿਲੇ ਅਰਥ ਬੋਧ ਨੂੰ ਲਿਖ ਲਿਖਾਂਵਦਾ ਹਾਂ। ਪੈਂਤੀ ਅਖਰੀ ਬੈਂਤਾਂ ਦੀ ਕਰੀ ਰਚਨਾ ਸ਼ਹੀਦ ਬਿਲਾਸ ਨੂੰ ਮੈਂ ਛਪਾਵਦਾ ਹਾਂ। *ਪੰਥ ਪ੍ਰਕਾਸ਼ ਲਿਖਿਆ ਨਾਮਧਾਰੀਆਂ ਦਾ ਸਤਿਗੁਰਾਂ ਤੋਂ ਮਾਣ ਨੂੰ ਪਾਂਵਦਾ ਹਾਂ। ਸਾਖੀ ਰਚੀ ਵਡੀ †ਨਾਮਦੇਵ ਜੀ ਦੀ ਕਾਹਟ ਸ਼ਬਦ ਦਾ ਟੀਕਾ ਬਨਾਂਵਦਾ ਹਾਂ। ਭਗਤ ਮਾਲਾ ਤੇ ਪਰਚੀਆਂ ਦੇਖ ਕਰ ਕੇ ਭਾਈ ਗੁਰਦਾਸ ਵਾਰਾਂ ਲਿਖ ਪਾਂਵਦਾ ਹਾ। (ਇਕਤਾਲੀ) ਸ਼ਬਦ ਗੁਰੂ ਗ੍ਰੰਥ ਸਾਹਿਬ ਅੰਦਰ ਟੀਕਾ ਕਾਵਿ ਤੇ ਕਰ ਉਲਟਾਂਵਦਾ ਹਾਂ। ਕਈ ਪੁਸਤਕਾਂ ਤ ਖੋਜ ਭਾਲ

---

*ਪੰਥ ਪ੍ਰਕਾਸ਼ ਤੇ ਪੈਂਤੀਸ ਅੱਖਰੀ ਵਿਚ ਮਲੇਰ ਕੋਟਲੇ ਦੇ ਨਾਮਧਾਰੀ ਸਿੰਘਾਂ ਦੀ ਬਹਾਦਰੀ ਤੇ ਸ਼ਹੀਦੀ ਦਾ ਹਾਲ ਹੈ। ਏਹ ਨਾਮਧਾਰੀ ਸਿੰਘਾਂ ਦੀ ਕਥਾ ਹੈ ਆਦਿ ਤੋਂ ਅੰਤ ਤਕ।

†ਨਾਮਦੇਵ ਦੇ ਕਾਹਟ ਸ਼ਬਦਾਂ ਦਾ ਟੀਕਾ ਕਬਿਤਾਂ ਵਿਚ ਜੀਵਨ ਚਰਿਤ੍ਰ ਬੈਂਤਾਂ ਵਿਚ ਬੋਲੀ ਠੇਠ ਪੰਜਾਬੀ ੧੯੧੪ ਛਪ ਚੁਕੇ ਹਨ।

ਕਰ ਕੇ ਨਾਲ ਆਪਣੀ ਬੁਧ ਰਲਾਂਵਦਾ ਹਾਂ। ਕਈ ਵਾਰ ਸੀ ਆਖਿਆ ਸੰਗਤਾਂ ਨੇ ਸਾਖੀ ਲਿਖੋ ਜੀ ਭਗਤ ਰਵਿਦਾਸ ਵਾਲੀ। ਕਾਲਾ ਸਿੰਘ ਆਖੇ ਸੁਣੋ ਪ੍ਰੇਮ ਕਰ ਕੇ ਸ੍ਰੀ ਭਗਤ ਰਵਿਦਾਸ ਪ੍ਰਕਾਸ਼ ਵਾਲੀ।

ਸ੍ਰੀ ਰਵਿਦਾਸ ਜੀ ਦਾ ਅਵਤਾਰ

ਭਾਰਤ ਵਰਸ਼ ਅੰਦਰ ਮਸ਼ਹੂਰ ਸਾਰੇ ਕਾਂਸ਼ੀ ਪੁਰੀ ਸੰਸਕ੍ਰਿਤ ਭੰਡਾਰ ਹੈ ਜੀ। ਜੋ ਮਰੇ ਏਥੇ ਮੁਕਤ ਮਿਲ ਜਾਂਦੀ ਵਰ ਸ਼ਿਵਾਂ ਦਾ ਕਹੇ ਸੰਸਾਰ ਹੈ ਜੀ। ਏਸੇ ਸ਼ੈਹਰ ਦੇ ਅੰਦਰ ਨੇ ਰਹਿਣ ਵਾਲੇ ਜਸੀ, ਗੋਤ ਤੇ ਕਾਲੂ ਚਮਾਰ ਹੈ। ਕਿਰਤ ਧਰਮ ਦੀ ਕਰਨ ਪਰਵਾਰ ਅੰਦਰ ਸੰਤੋਖ, ਪੁਤਰ ਹੋਇਆ ਪੈਦਾਵਾਰ ਹੈ ਜੀ। ਹੋਇਆ ਉਮਰ ਜੁਆਨ ਜਾਂ ਆਣਕੇ ਤੇ ਸ਼ਾਦੀ ਕਰਨ ਨੂੰ ਹੋਏ ਤਿਆਰ ਹੇ ਜੀ। ਹਾਜੀ ਪੁਰ ਚਿਤ੍ਰਕੂਟ ਖਾਸ ਵਸਤੀ, ਧਾਰੂ ਨਾਮ ਤੇ ਭਗਤ ਪਿਆਰ ਹੈ ਜੀ। ਕੌਂਸਿਆ ਦੇਵੀ ਪੁਤਰੀ, ਪਰੇਮ ਭਗਤ ਵਾਲੀ ਹੋਈ ਜੁਆਨ ਜਾਂ ਉਮਰ ਮੁਟਿਆਰ ਹੈ ਜੀ। ਧਾਲੀ ਵਾਲ ਗੋਤ ਓਸ ਦਾ ਦਸਦੇ ਨੇ ਕੰਮ ਚੰਮ ਦਾ ਕਰਨ ਵਿਚਾਰ ਹੈ ਜੀ। ਸੰਤੋਖ ਦਾਸ ਦੀ ਸ਼ਾਦੀ ਸੀ ਕਰੀ ਆਹਾ ਕੌਂਸ ਦੇਵੀ ਹੋਈ ਸੇਵਾਦਾਰ ਹੈ ਜੀ। ਕਿਰਤ ਕਰ ਕੇ ਬਿਰਤਿ ਇਕੰਤ ਰਖਦੇ ਜਾਪ ਕਰਦੇ ਸ੍ਰੀ ਕਰਤਾਰ ਹੈ ਜੀ। ਅੰਦਰੋਂ ਮੰਗ ਹੋਈ ਪੁਤਰ ਘਰ ਹੋਵੇ ਸਾਕਾਰ ਪ੍ਰਗਟ ਨਿਰਾਕਾਰ ਹੈ ਜੀ। ਦਸ ਮਾਂਹ ਜਾਂ ਦਿਨ ਬਤੀਤ ਹੋਏ ਕਾਂਸ਼ੀ ਪੁਰੀ ਅੰਦਰ ਚਮਤਕਾਰ ਹੋਇਆ। ਕਾਲਾ ਸਿੰਘ ਅਕਾਲ ਦੀ ਜੋਤ ਵਿਚੋਂ ਸ੍ਰੀ ਭਗਤ ਰਵਿਦਾਸ ਅਵਤਾਰ ਹੋਇਆ।

ਅਕਾਲ ਪੁਰਖ ਦੀ ਵਿਚਾਰ

ਸਚ ਖੰਡ ਅੰਦਰ ਨਿਰਾਕਾਰ ਪ੍ਰਭੂ ਬੈਠੇ ਦੇਖਦੇ ਧਿਆਨ ਨੂੰ ਪਾਏ ਕੇ ਜੀ ਉਤਰ ਦਖਣ, ਪੱਛਮ ਪੂਰਬ, ਦਿਸ਼ਾ ਚਾਰੇ; ਨੌਂ ਖੰਡ ਦੇਖੇ ਧਿਆਨ ਪਾਇ ਕੇ ਜੀ। ਕਈ ਠਾਕਰਾਂ ਦਾ ਬੈਠੇ ਜਾਪ ਕਰਕੇ, ਸ਼ਿਵਲਿੰਗ ਪੂਜਣ ਮਨ ਲਾਇ ਕੇ ਜੀ। ਗੋਰ ਮੜ੍ਹੀ ਮੁਸਾਣੀ ਤੇ ਸਖੀਸ ਰੱਬ, ਗੂਗੇ, ਭੈਰੋਂ ਨੂੰ ਮੰਨਣ ਮੁਨਾਇ ਕੇ ਜੀ। ਜੰਤਰ,

ਮੰਤਰ, ਤੰਤਰ,ਅਗਨੀ, ਪੌਣ, ਪਾਣੀ, ਚੰਦ, ਸੂਰਜ ਨੂੰ ਮਥੇ ਘਸਾਇਕੇ ਜੀ। ਬ੍ਰਾਹਮਣ ਵਿਚ ਹੰਕਾਰ ਦੇ ਭਰੇ ਹੋਏ ਨੇ ਪੇਟ ਪੂਜਦੇ ਰੱਬ ਭੁਲਾਇਕੇ ਜੀ। ਸ਼ੂਦਰ, ਖੱਤਰੀ, ਵੈਸ਼ ਤੇ ਪੰਥ ਜੋਗੀ ਬੈਠੇ ਆਪਣੇ ਮੱਤ ਬਨਾਇਕੇ ਜੀ। ਫਸੇ ਹੋਏ ਨੇ ਜਾਤ ਅਭਿਮਾਨ ਅੰਦਰ ਬੈਠੇ ਤੀਰਥਾਂ ਦੇ ਉਤੇ ਜਾਇਕੇ ਜੀ। ਛੂਤ ਛੂਤ ਕਰਕੇ ਬੁਰਾ ਆਖਦੇ ਸਨ ਨੀਚ ਜਾਤਾਂ ਨੂੰ ਕਹਿਣ ਦਬਾਇਕੇ ਜੀ। ਦੇਖੋ ਬੰਦਿਆਂ ਨੂੰ ਵਡਾ ਕਹਿਣ ਮਾੜਾ ਪਰੇ ਹੋਵੋ ਕਹਿੰਦੇ ਸਾਥੋਂ ਧਾਇਕੇ ਜੀ। ਜੇਹੜੇ ਭੂਤ ਪਰੇਤਾਂ ਨੂੰ ਮੰਨਦੇ ਨੇ ਕਹੀਏ ਓਹਨਾਂ ਨੂੰ ਕਿਵੇਂ ਸਮਝਾਇਕੇ ਜੀ। ਨੀਚ ਕੌਮ ਚੁਮਾਰ ਦੇ ਜਨਮ ਲੈ ਕੇ ਉਚੇ ਕਰੀਏ ਏਹਨਾਂ ਨੂੰ ਜਾਇਕੇ ਜੀ। ਨਾਲ ਦੇਵਤਿਆਂ ਕਰ ਸਲਾਹ ਪਹਿਲੇ ਰੂਪ ਆਪਣਾ ਧਾਰ ਭਗਵਾਨ ਆਏ। ਕਾਲਾ ਸਿੰਘ ਅਕਾਲ ਦਿਆਲ ਸੁਆਮੀ ਨੀਚ ਜਾਤੀ ਦੀ ਕਰਨ ਕਲਿਆਨ ਆਏ।

ਸ੍ਰੀ ਭਗਤ ਜੀ ਦਾ ਅਵਤਾਰ

(ਕ੍ਰਿਤ ਸੁਰਗਵਾਸੀ ਭਾਈ ਹੀਰਾ ਸਿੰਘ ਵਲੋਂ)

ਵਾਹਿਗੁਰੂ ਜੀ ਨੂੰ ਨਮਸ਼ਕਾਰ ਮੇਰੀ ਮਾਲਕ ਆਪ ਹੈ ਧਰਤੀ ਅਕਾਸ਼ ਹੋਇਆ। ਕਿਰਪਾ ਓਸ ਦੀ ਜੋਤ ਪ੍ਰਕਾਸ਼ ਹੋ ਕੇ ਜੀਵ ਤਾਰਨੇ ਤਰਫ ਕਿਆਸ ਹੋਇਆ। ਕਥਾ ਸੁਣੋ ਜੀ ਭਗਤ ਰਵਿਦਾਸ ਜੀ ਦੀ ਕਾਂਸ਼ੀ ਪੁਰੀ ਅੰਦਰ ਜਿਸਦਾ ਵਾਸ ਹੋਇਆ। ਸੰਮਤ ਚੋਦਾਂ ਸੋ ਇਕੱਤਰਾ ਬਿਕ੍ਰਮੀ ਸੀ ਸੰਗਰਾਂਦ ਪਹਿਲੀ ਹਾੜ ਮਾਸ ਹੋਇਆ। ਐਤਵਾਰ ਨੂੰ ਰਾਤ ਦੇ ਪਹਿਰ ਤੜਕੇ ਸ੍ਰੀ ਰਵਿਦਾਸ ਜੀ ਦਾ ਪ੍ਰਕਾਸ਼ ਹੋਇਆ। ਸੰਤੋਖਦਾਸ ਪਿਤਾ, ਕੌਂਸ ਦੇਵੀ ਮਾਤਾ, ਭਲੀ ਕੁਖੋਂ ਪਰਗਟ ਰਵਿਦਾਸ ਹੋਇਆ। ਦੇਵ ਪੁਰੀ ਅੰਦਰ ਜੈ ਜੈ ਕਾਰ ਹੋਈ ਭਰਮ ਦੂਰ ਪਖੰਡ ਦਾ ਨਾਸ ਹੋਇਆ। ਕਰਨ ਮੰਗਲਾਚਾਰ ਤੇ ਦਾਨ ਦੇਖੋ ਜਸੀ, ਗੋਤ ਨੂੰ ਬੜਾ ਹੁਲਾਸ ਹੋਇਆ। ਦਇਆ, ਧਰਮ ਤੇ ਖਿਮਾ, ਸੰਤੋਖ ਵਧਿਆ ਮਾਨੋਂ ਪਾਪੀਆਂ ਚਿਤ ਉਦਾਸ ਹੋਇਆ। ਹੀਰਾ ਸਿੰਘ ਏਹ ਨਾਮ

ਜਪਾਏ ਸਭ ਨੂੰ ਸੰਤ ਜਨਾਂ ਦਾ ਚਿਤ ਹੁਲਾਸ ਹੋਇਆ।

ਵਧਾਈਆਂ

ਦਾਈ ਆਨਕੇ ਦਿਤੀ ਵਧਾਈ ਪਹਿਲਾਂ ਪੈਦਾ ਆਪ ਦੇ ਹੋਇਆ ਹੈ ਬਾਲ ਬਾਬਾ। ਚੰਦ ਮੁਖੜਾ ਚੌਦਮੀ ਰਾਤ ਜੇਹਾ ਸੁੰਦਰ ਬਦਨ ਤੇ ਰੂਪ ਅਕਾਲ ਬਾਬਾ। ਹੋਇਆ ਵਡਾ ਪ੍ਰਕਾਸ਼ ਅਸਚਰਜ ਓਥੇ ਦੇਵ ਪੁਰੀ ਅੰਦਰ ਕੁਲਾਹਲ ਬਾਬਾ। ਲਖਪਤੀ ਦਾਦੀ ਖੁਸ਼ੀ ਬਹੁਤ ਹੋਈ ਆਂਡ ਗੁਆਂਡ ਤੇ ਖੁਸ਼ੀ ਨਿਹਾਲ ਬਾਬਾ।

ਪਿਤਾ ਜੀ ਵਲੋਂ ਦਾਨ

ਹੋਇਆ ਸੂਰਜ ਪ੍ਰਕਾਸ਼ ਤੇ ਖੁਸ਼ੀ ਹੋਈ ਲੋਕ ਦੇਂਵਦੇ ਆਣ ਵਧਾਈਆਂ ਜੇ। ਸੰਤੋਖ ਦਾਸ ਨੇ ਖੁਸ਼ੀ ਦੇ ਨਾਮ ਉਤੇਂ ਚੀਜ਼ਾਂ ਵੰਡੀਆਂ ਦੂਣ ਸਵਾਈਆਂ ਜੇ। ਗੁੜ, ਚੌਲ, ਬਸਤਰ ਦਿਤੇ ਮਨ ਭਾਉਂਦੇ ਰਸਦਾਂ ਸਾਧੂਆਂ ਤਾਈਂ ਪੁਚਾਈਆਂ ਜੇ। ਮੂੰਹੋਂ ਮੰਗਿਆ ਦਾਨ ਗਰੀਬ ਲੈਂਦੇ ਖੁਸ਼ੀਆਂ ਸ਼ਹਿਰ ਅੰਦਰ ਸਾਰੇ ਆਈਆਂ ਜੇ। ਬਾਬੇ ਸ੍ਰੀ ਰਵਿਦਾਸ ਦੇ ਨਾਮ ਉਤੇ ਪਿਤਾ ਦਾਨ ਦਿੰਦਾ ਕਦੇ ਥੱਕਿਆ ਨਾ। ਧੰਨ ਧੰਨ ਦਾਨੀ ਹੀਰਾ ਸਿੰਘ ਆਖੇ 'ਸੰਤੋਖ' ਦਾਨ ਦੇ ਕੇ ਅਜੇ ਅੱਕਿਆ ਨਾ।

ਭਗਤ ਜਨਾ ਕਉ ਸਦਾ ਨਿਵ ਰਹੀਐ॥

ਜੋਤਸ਼ੀ ਨੇ ਰਵਿਦਾਸ ਭਗਤ ਦੇ ਦਰਸ਼ਨ ਕਰਨੇ

ਆਇਆ ਜੋਤਸ਼ੀ ਜਦੋਂ ਦੀਦਾਰ ਕੀਤਾ ਕੀਤੀ ਬੰਦਨਾ ਚਰਨ ਪ੍ਰਨਾਮ ਹੈ ਜੀ। ਲਗਨ ਸੋਹਣਾ ਨਸ਼ੱਤਰ ਮਹੂਰਤਾਂ ਦਾ ਪੰਡਤ ਧਰਦਾ ਭਗਤ ਦਾ ਨਾਮ ਹੈ ਜੀ। ਈਸ਼ਰ ਜੋਤ ਤੇ ਰਾਮ ਦੀ ਮੂਰਤੀ ਹੈ ਜਗਤ ਕਰੇ ਪੂਜਾ ਏਹਦੀ ਆਮ ਹੈ ਜੀ। ਭਗਤੀ ਭਜਨ ਜਪਾਵੇਗਾ ਨਾਮ ਸਭ ਨੂੰ ਦੁਖ ਨਾਸ ਹੋਵੇ ਜਪੇ ਰਾਮ ਹੈ ਜੀ। ਨੀਚ ਜਾਤ ਨੂੰ ਮਾਣ ਦਿਵਾਉਨ ਵਾਲਾ ਮੰਨੇ ਏਸ ਨੂੰ ਜਗਤ ਤਮਾਮ ਹੈ ਜੀ। ਰਵਿਦਾਸ ਨਾਮ ਏਹਦਾ ਸੂਰਜ ਵਾਂਗ ਚਮਕੇ ਸੂਰਜ ਚੰਦ ਤਕ ਨਾਮ ਆਮ

ਹੈ ਜੀ। ਪਿਤਾ ਦਾਨ ਦੇ ਕੇ ਪੰਡਤ ਵਿਦਾ ਕੀਤਾ ਖੁਸ਼ੀ ਹੋਇਆ ਸੀ ਦਾਨ ਨੂੰ ਪਾਇਕੇ ਜੀ। ਹੀਰਾ ਸਿੰਘ ਪੰਡਤ ਕਰੇ ਉਸਤਤੀ ਨੂੰ ਬੈਠਾ ਲੋਕਾਂ ਦੇ ਤਾਈਂ ਸਮਝਾਇਕੇ ਜੀ।

### ਭਗਤ ਜੀ ਦੀ ਬਾਲ ਲੀਲ੍ਹਾ

ਪਹਿਲੇ ਸਾਲ ਮਥਾ ਚੰਦ ਵਾਂਗ ਸੋਹਣਾ ਮਾਤਾ ਦੇਖ ਕੇ ਬਹੁਤ ਪਿਆਰ ਕਰਦੀ। ਖਿਲਿਆ ਮੁਖ ਗੁਲਾਬ ਮਤਾਬ ਜੇਹਾ ਸ਼ੀਰ ਦੇ ਸੀਨਾ ਠੰਡਾ ਠਾਰ ਕਰਦੀ। ਸਾਲ ਦੂਸਰੇ ਸੀਸ ਤੇ ਕੇਸ ਸੋਹਣੇ ਜੂੜਾ ਕੇਸਾਂ ਦਾ ਬੰਨ੍ਹ ਦਸਤਾਰ ਕਰਦੀ। ਸੁੰਦਰ ਦੰਦ ਅਨਾਰ ਦੀਪਾਰ ਆਹਾ ਨੇਤਰ ਦੇਖ ਬਲਿਹਾਰ ਬਲਿਹਾਰ ਕਰਦੀ। ਸਾਲ ਤੀਸਰੇ ਖੇਡਦੇ ਅੰਙਣੇ ਮੈਂ ਫਿਰਨ ਹਸਦੇ ਮਾਤਾ ਨਿਹਾਰ ਕਰਦੀ। ਖਿੜੇ ਰਹਿੰਦੇ ਗੁਲਾਬ ਦੇ ਫੁਲ ਵਾਂਗੂ ਆਂਡ ਗੁਆਂਡ ਖੇਲਣ ਦੇ ਵਿਚਾਰ ਕਰਦੀ। ਚੌਥੇ ਸਾਲ ਨੂੰ ਪਾਈ ਪੁਸ਼ਾਕ ਸੁੰਦਰ ਮਾਈ ਪੁਤਰ ਦਾ ਨਿਤ ਦੀਦਾਰ ਕਰਦੀ। ਸਾਲ ਪੰਜਵੇਂ ਬਚਨ ਸਪਸ਼ਟ ਆਖਣ ਮਾਤਾ ਮੁਖ ਤੇ ਜਿਵੇਂ ਉਚਾਰ ਕਰਦੀ। ਆਖੇ ਬੋਲ ਪੁਤਰ ਰਾਮ ਨਾਮ ਮੂੰਹੋਂ ਮਾਤਾ ਸਿਖਿਆ ਨਿਤ ਪੁਕਾਰ ਕਰਦੀ। ਛੀਵੇਂ ਸਾਲ ਦੇ ਭਗਤ ਜੀ ਆਣ ਹੋਏ ਮਾਤਾ ਕਹੇ ਵਿਹਾਰ ਦੀ ਸਾਰ ਕਰਦੀ। ਜਾਕੇ ਗੰਗਾ ਤੇ ਕਰਨ ਅਸ਼ਨਾਨ ਪਹਿਲੇ ਨਾਮ ਜਪਣ ਦਾ ਵਲ ਉਚਾਰ ਕਰਦੀ। ਕਦੇ ਭਗਤ ਜੀ ਬੈਠਕੇ ਨਾਮ ਜਪਦੇ ਮਾਲਾ ਫੇਰਦੇ ਬਿਰਤੀ ਟਿਕਾਏ ਕੇ ਜੀ। ਚਾਲ ਦੁਨੀਆਂ ਤੋਂ ਭਗਤਾਂ ਦੀ ਵਖਰੀ ਹੈ ਹੀਰਾ ਸਿੰਘ ਏਹ ਕਹਿਣ ਸਮਝਾਇਕੇ ਜੀ।

### ਪਿਤਾ ਨੇ ਭਗਤ ਜੀ ਨੂੰ ਪਾਠਸ਼ਾਲਾ ਵਿਚ ਪੜ੍ਹਨੇ ਪਾਉਣਾ

ਨੌਂ ਬਰਸ ਦੇ ਭਗਤ ਜਾਂ ਆਣ ਹੋਏ ਕਹਿਣ ਪਿਤਾ ਹੁਣ ਪੜ੍ਹਨ ਸਿਖਾਇ ਦਈਏ। ਸੰਸਕ੍ਰਿਤ ਤੇ ਨਾਗਰੀ ਪੜ੍ਹਤ ਜੇਹੜੀ ਵਿਆਕਰਨ ਤੇ ਬੋਧ ਪੜ੍ਹਾਇ ਦਈਏ। ਕਰਨ ਵਣਜ ਵਪਾਰ ਸੰਸਾਰ ਅੰਦਰ ਸ਼ਹਿਰ ਕੋਈ ਦੁਕਾਨ ਹੀ ਪਾਇ ਦਈਏ। ਪਾਠਸ਼ਾਲਾ ਅੰਦਰ ਲੈ ਗਏ

ਭਗਤ ਜੀ ਨੂੰ ਕਹਿਣ ਪਾਂਧੇ ਨੂੰ ਮਿਠਾ ਵਰਤਾ ਦਈਏ। ਹਥ ਜੋੜ ਸੰਤੋਖ ਜੀ ਕਹਿਣ ਲਗੇ ਏਹ ਰਵਿਦਾਸ ਨੂੰ ਅਖਰ ਪੜ੍ਹਾਓ ਪੰਡਤ। ਸੈਸਕ੍ਰਿਤ ਅੰਦਰ ਕਰੋ ਤਤਵੇਤਾ ਹੀਰਾਸਿੰਘ ਨੂੰ ਛੇਤੀ ਬਣਾਓ ਪੰਡਤ।

ਪਾਠਸ਼ਾਲਾ ਤੇ ਵਿਦਿਆ

ਪਾਠਸ਼ਾਲਾ ਵਡੀ ਕਾਂਸ਼ੀ ਪੁਰੀ ਅੰਦਰ ਜਿਥੇ ਪੜ੍ਹਦੇ ਸੀ ਬੈਠੇ ਵਿਸ਼ੇਖ ਸਾਧੂ। ਬ੍ਰਾਹਮਣ, ਉਚੀਆਂ ਕੁਲਾਂ ਦੇ ਕਵੀ, ਪੰਡਿਤ, ਜੋਗੀ, ਗੁਣੀ ਸੰਨਿਆਸੀ ਸੀ ਭੇਖ ਸਾਧੂ। ਗਿਆਨੀ, ਵਿਆਕਰਨੀ ਕਈ ਬੇਦ ਕੰਠੀ ਲਿਖੇ ਫਟੀਆਂ ਤੇ ਅਜੇ ਲੇਖ ਸਾਧੂ। ਛੇ ਸ਼ਾਸਤਰ ਪੁਰਾਣਾ ਦੀ ਬਹਿਸ ਹੁੰਦੀ ਆਪਸ ਵਿਚ ਲੜਦੇ ਰਹਿਣ ਭੇਖ ਸਾਧੂ। ਅਸੀਂ ਵਡੇ ਹਾਂ ਦੁਨੀਆਂ ਸਾਰੀਆਂ ਤੋਂ, ਕੁਲ ਉੱਚੀ ਤੇ ਭੇਖ ਸੰਨਿਆਸੀਆਂ ਦਾ। ਸਾਰਸੁਤ ਵਡੇ ਪੰਡਤ ਤਤਵੇਤਾ ਹੀਰਾ ਸਿੰਘ ਝਗੜਾ ਰੰਗਾ ਵਾਸੀਆਂ ਦਾ।

ਪਾਠਸ਼ਾਲਾ

ਪੰਡਤ ਆਖਦਾ ਆਓ ਜੀ ਬਾਲ ਕਾਕਾ ਤੁਹਾਨੰ ਵਿਦਿਆ ਬੋਧ ਪੜ੍ਹਾਵਾਂ ਪਹਿਲੇ। ਕਾ, ਖਾ, ਗਾ, ਘਾ, ਙਾ ਆਖੋ ਅਖਰ ਲਿਖਣੇ ਇਹੋ ਸਿਖਾਵਾਂ ਪਹਿਲੇ। ਮੂਹੋਂ ਬੋਲ ਆਖਣ ਅਖਰ ਪੰਜ ਪਹਿਲੇ ਹੋਰ ਬਾਲਾਂ ਤੋਂ ਬੋਧ ਬਤਲਾਵਾਂ ਪਹਿਲੇ। ਭਗਤ ਚੁਪ ਰਹੇ ਮੂਹੋਂ ਬੋਲਦੇ ਨਹੀਂ ਪਾਂਧਾ ਕਹੇ ਮੈਂ ਕੀ ਸਮਝਾਵਾਂ ਪਹਿਲੇ। ਤੇਰੀ ਜਾਤ ਚੁਮਾਰ ਕੀ ਸਾਰ ਜਾਣੇ ਬਚੇ ਉਚੀਆਂ ਕੁਲਾਂ ਦੇ ਸਾਰ ਕਰਦੇ। ਕਵੀ, ਜੋਗੀ, ਸੰਨਿਆਸੀ ਤੇ ਗੁਣੀ ਪੰਡਤ ਗਿਆਨੀ ਸੂਰਮੇ ਬੈਠੇ ਵਿਚਾਰ ਕਰਦੇ। ਬਚੇ ਉਚੀਆਂ ਕੁਲਾਂ ਦੇ ਪੜ੍ਹਨ ਏਥੇ ਲੋਕ ਬੇਦ ਪੁਰਾਨਾਂ ਦੀ ਸਾਰ ਕਰਦੇ। ਅਖਰ ਸਿਖ ਤੇ ਬੇਦ ਪੁਰਾਨ ਪੜ੍ਹ ਜਾ ਅਸੀ ਦਸ ਤੈਨੂੰ ਵਾਰ ਵਾਰ ਕਰਦੇ। ਚੁਪ ਕਾਸ ਤੇ ਹੋਇਆ ਤੂੰ ਬੋਲਦਾ ਨਹੀਂ ਤੈਨੂੰ ਵਿਦਿਆ ਪੜ੍ਹਨ ਦੀ ਸਾਰ ਨਹੀਓਂ। ਹੀਰਾ ਸਿੰਘ ਨੀਚ ਜਾਤ ਨੂੰ ਪਤਾ ਕਾਹਦਾ ਸ਼ਬਦ ਸੁਧ ਜੋ ਕਹਿਣ ਉਚਾਰ ਨਹੀਓਂ।

ਭਗਤ ਜੀ ਨੇ ਏਹ ਸ਼ਬਦ ਉਚਾਰਨ ਕੀਤਾ

ਰਾਗੁ ਰਾਮਕਲੀ ਬਾਣੀ ਸ੍ਰੀ ਰਵਿਦਾਸ ਜੀ ਕੀ

ੴ ਸਤਿਗੁਰਪ੍ਰਸਾਦਿ ॥

ਪੜੀਐ ਗੁਨੀਐ ਨਾਮੁ ਸਭੁ ਸੁਨੀਐ ਅਨਭਉ ਭਾਉ ਨ ਦਰਸੈ ॥ ਲੋਹਾ ਕੰਚਨੁ ਹਿਰਨ ਹੋਇ ਕੈਸੇ ਜਉ ਪਾਰਸਹਿ ਨ ਪਰਸੈ ॥ ੧ ॥ ਦੇਵ ਸੰਸੈ ਗਾਂਠਿ ਨ ਛੂਟੈ ॥ ਕਾਮ ਕ੍ਰੋਧ ਮਾਇਆ ਮਦ ਮਤਸਰ ਇਨ ਪੰਚਹੁ ਮਿਲ ਲੂਟੇ ॥ ੧ । ਰਹਾਉ ॥ ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ ॥ ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ ॥ ੨ ॥ ਕਹੁ ਰਵਿਦਾਸ ਸਭੈ ਨਹੀ ਸਮਝਸਿ ਭੂਲਿ ਪਰੇ ਜੈਸੇ ਬਉਰੇ ॥ ਮੋਹਿ ਅਧਾਰੁ ਨਾਮੁ ਨਾਰਾਇਨ ਜੀਵਨ ਪ੍ਰਾਨ ਧਨ ਮੋਰੇ ॥ ੩ ॥ ੧ ॥੨੮ ।

ਅਰਥ—ਕਬਿਤ ॥ ਭਾਵੇਂ ਇਨਾ ਵੇਦਾਂ ਤੇ ਪੁਰਾਣਾ ਨੂੰ ਵਿਚਾਰ ਲਈਏ ਰਾਤ ਦਿਨੇ ਬੈਠ ਉਠ ਕਰਿਓ ਵਖਿਆਨ ਜੀ । ਸਾਰੀ ਉਮਰ ਸਾਸਾਂ ਵਿਚ ਪੜ੍ਹਕੇ ਜੇ ਕੰਠ ਧਰੇ ਦਿਲ ਵਿਚ ਹੋਵੇ ਨਾ ਸਚਾ ਸੁਚਾ ਗਿਆਨ ਜੀ । ਲੋਹਾ ਸੋਨਾ ਬਣੇ ਕਿਵੇਂ ਲਗੇ ਬਿਨ ਪਾਰਸ ਦੇ ਗੁਰ ਬਿਨ ਜੀਵ ਕੈਸੇ ਪਾਵੇ ਕਲਿਆਨ ਜੀ । ਕਾਮ,ਕਰੋਧ, ਮਾਇਆ, ਮੋਹ ਤ੍ਰਿਸ਼ਨਾ ਦੀ ਮਾਰ ਕੋਲੋਂ ਲੁਟੇ ਗਏ ਤੁਸੀ ਸਾਰੇ ਕਰੋ ਖਾਂ ਧਿਆਨ ਜੀ ।੧।

ਕਬਿਤ—ਤੁਸਾਂ ਨੂੰ ਹੰਕਾਰ ਅਸੀ ਵਡੀ ਜਾਤ ਵਾਲੇ ਜੰਤ ਪੰਡਿਤ ਤੇ ਜੋਗੀ ਸੰਨਿਆਸੀ ਪਾਠ ਸਾਰੀਏ । ਮਾਨ ਅਭਿਮਾਨ ਵਿਚ ਫਸੇ ਹੋਏ ਕਵੀ ਰਾਜ ਗਿਆਨੀ ਅਸੀਂ ਭਾਰੇ ਹੁਣ ਕਿਸੇ ਤੇ ਨਾ ਹਾਰੀਏ । ਦਾਨੀ, ਅਭਿਮਾਨੀ ਮੰਨੋ ਸੂਰਮੇ ਹੀ ਆਪ ਤਾਈਂ ਬੁਧੀਵਾਨ ਅਸੀਂ ਹੋਏ ਬੜੇ ਹੀ ਹੰਕਾਰੀਏ । ਕਹਿਤ ਰਵਿਦਾਸ ਭੁਲੇ ਨਾਮ ਦੀ ਪਛਾਨ ਬਿਨਾ ਬੌਰਿਆਂ ਦੇ ਵਾਂਗ ਚਿਤ ਹੋਏ ਨੇ ਬਸਾਰੀਏ । ਮਾਣ ਜਾਤ ਵਾਲਾ ਇਕ ਛਿਨ ਵਿਚ ਨਾਸ ਹੋਵੇ ਪਰੇਮ ਪਿਆਰ ਬਾਝੋਂ ਬੌਰੇ ਸੁਣੇ ਨੇ ਗਿਆਨੀਏਂ । ਮੈਨੂੰ ਨਾਮ ਦਾ ਅਧਾਰ ਹੋਵੇ ਜੀਵਨ ਪ੍ਰਾਨ ਧਨ

ਨਿਰੰਕਾਰ ਬਿਨਾ ਬੋਥੇ ਤੁਸੀ ਬਖਿਆਨੀਏਂ ।

ਪੰਡਤਾਂ ਦਾ ਮਾਣ ਦੂਰ ਹੋਣਾਂ

ਸਭੇ ਕਹਿਣ ਪੰਡਿਤ ਹਥ ਜੋੜ ਸਾਰੇ ਸੰਤੋਖ ਦਾਸ ਤੂੰ ਕਰੀਂ ਕਿਆਸ ਬਾਬਾ। ਏਸ ਬਾਲ ਨੇ ਬੋਧ ਦਾ ਭਾਸ਼ ਕੀਤਾ ਇਕੋ ਸ਼ਬਦ ਕਰ ਮੂੰਹੋਂ ਪ੍ਰਕਾਸ਼ ਬਾਬਾ। ਤੇਰੇ ਬਾਲ ਅੰਮ੍ਰਿਤ ਭਰਿਆ ਹੈ ਸੋਮਾ ਕਰੇ ਲੋਕਾਂ ਦੀ ਬੰਦ ਖਲਾਸ ਬਾਬਾ। ਭਗਤ ਜਨਾ ਦੀ ਉਤਮ ਹੈ ਬਾਣੀ ਜੁਗੋ ਜੁਗ ਏਹ ਦੇਵੇ ਧਰਵਾਸ ਬਾਬਾ। ਸੰਸਕ੍ਰਿਤ ਤੇ ਬੇਦਾਂ ਦਾ ਤਤ ਦਸਦਾ ਰਿਹਾ ਸਬਦ ਸੋਹਣਾ ਸੁਧ ਭਾਸ ਬਾਬਾ। ਸਾਨੂੰ ਜਾਤ ਦਾ ਮਾਣ ਹੈ ਠੀਕ ਭਾਈ ਮਾਫੀ ਮੰਗਦੇ ਕਰ ਅਰਦਾਸ ਬਾਬਾ। ਸੰਤੋਖ ਪਿਤਾ ਜੀ, ਖੁਸ਼ੀ ਦੇ ਵਿਚ ਹੋਇਆ ਸਿਖੀ ਵਿਦਿਆ ਭਗਤ ਰਵਿਦਾਸ ਬਾਬਾ। ਹੀਰਾ ਸਿੰਘ ਪਹਿਲੇ ਪਾਠਸ਼ਾਲ ਵਿਚੋਂ ਚਲ ਆਏ ਸੀ ਘਰ ਰਵਿਦਾਸ ਬਾਬਾ।

ਭਗਤ ਰਵਿਦਾਸ ਜੀ ਨੇ ਕਿਰਤ ਸਿਖਣੀ

ਦਸਵੇਂ ਸਾਲ ਅੰਦਰ ਕੰਮ ਸਿਖਣ ਲਗੇ ਰੰਬੀ ਪਕੜ ਲਈ ਹਥ ਹਥਿਆਰ ਹੈ ਜੀ। ਪਧਰੀ, ਫਲੀ, ਥਰਨਾ ਫੜੇ, ਲੇਸਨਾ, ਬੀ ਪੰਨੇ ਨਾਲ ਖਵੀਲ ਸੁਧਾਰ ਹੈ ਜੀ। ਕੋਰਾਂ, ਜੋੜੇ, ਕੰਡਿਆਰੀ ਵੀ ਕਰੇ ਕਾਰੀ ਸੂਈ ਪਕੜੇ ਹੋਏ ਹੁਸ਼ਿਆਰ ਹੈ ਜੀ। ਸਿੰਗੀ ਫੇਰੇ ਕਲਬੂਤ ਸਬੂਤ ਲਾਵੇ ਜੋੜਾ ਠੀਕ ਬਣਦਾ ਨੋਕਦਾਰ ਹੈ ਜੀ। ਚਿਤ੍ਰਕਾਰੀਆਂ ਕਢਦਾ ਖੂਬ ਤਿਲਾ ਪਿਤਾ ਦੇਖ ਕੇ ਕਹੇ ਬਲਿਹਾਰ ਹੈ ਜੀ। ਪੜੇ ਵਿਦਿਆ ਰੋਹੀ ਇਕੰਤ ਜਾਕੇ ਜਪੇ ਨਾਮ ਇਕੋ ਕਰਨਹਾਰ ਹੈ ਜੀ। ਜੋੜਾ ਦੇਂਵਣਾ ਸੰਤ ਅਤੀਤ ਤਾਈਂ ਮੰਗੇ ਮੁਲ ਨਾ ਮੂੰਹੋਂ ਉਚਾਰ ਹੈ ਜੀ। ਜਸ ਹੋਂਵਦਾ ਭਗਤ ਦਾ ਦਿਨੇ ਰਾਤੀ ਦਰਸ ਕਰਨ ਖਾਤਰ ਕਈ ਆਂਵਦੇ ਨੇ। ਗਿਆਰਾਂ ਸਾਲ ਦੀ ਉਮਰ ਦੇ ਵਿਚ ਭਾਈ ਕਰਨ ਮੰਗਣੀ ਖੁਸ਼ੀ ਮਨਾਂਵਦੇ ਨੇ।

ਭਗਤ ਜੀ ਦਾ ਵਿਆਹ

ਨਾਨਾ ਭਗਤ ਦਾ ਧਾਰੂ ਸੀ ਨਾਮ ਆਹਾ ਰਿਸ਼ਤਾ ਭਗਤ ਦੇ ਤਾਈਂ ਕਰਾਂਵਦੇ ਨੇ। ਸ਼ਾਦੀ ਵਾਸਤੇ ਸਭ ਸਾਮਾਨ ਲਿਆਂਦੇ ਖੰਡ ਘਿਓ ਤੇ ਬਸਤਰ ਮੰਗਾਂਵਦੇ ਨੇ। ਅੰਗ ਸਾਕ ਆਇ ਮਾਮੇ ਮਾਮੀਆਂ ਭੀ ਗੀਤ ਮੰਗਲਾਚਾਰ ਦੇ ਗਾਂਵਦੇ ਨੇ। ਸੰਮਤ ਚੌਦਾਂ ਸੌ ਇਆਸੀਏ ਜੇਠ ਅੰਦਰ ਗ੍ਰੈਹ ਸੋਧ ਕੇ ਦਿਨ ਲਿਖਾਵਦੇ ਨੇ। ਜੰਵ ਬਣ ਚਲੇ ਅੰਗ ਸਾਕ ਸਾਥੀ ਮਿਰਜਾ ਪੁਰ ਪਹੁੰਚੇ ਸੁਖ ਪਾਂਵਦੇ ਦੇ। ਲੜਕੀ ਵਾਲਿਆਂ ਆਣ ਸੰਭਾਲ ਕੀਤੀ ਛੋਹੇ ਲਿਆ ਪ੍ਰਸ਼ਾਦ ਛਕਾਂਵਦੇ ਨੇ। ਅਧੀ ਰਾਤ ਅੰਦਰ ਵੇਦੀ ਰਚ ਕਰ ਕੇ ਕੇਲੇ ਥੰਨ੍ਹ ਕੇ ਸੋਹਜ ਬਣਾਂਵਦੇ ਨੇ। ਸੁਧ ਘਿਓ ਦੀ ਹਮਨ ਵਿਚ ਪਾ ਅਹੂਤੀ ਮੰਤਰ ਵੇਦਾਂ ਦੇ ਪੜ੍ਹ ਪੜ੍ਹਾਂਵਦੇ ਨੇ। ਫੇਰੇ ਚਾਰ ਦੇ ਕੇ ਭਾਗਣ ਭਾਗ ਵਾਲੀ ਵੰਡ ਸੀਰਨੀ ਭਾਈ ਵਰਤਾਂਵਦੇ ਨੇ। ਡੋਲੇ ਚਾੜ੍ਹਕੇ ਸਗਨ ਮਨਾ ਪਹਿਲੇ ਮੰਜਲੋਂ ਲੰਘ ਕਾਂਸ਼ੀ ਪੁਰੀ ਆਂਵਦੇ ਨੇ। ਮਾਤਾ ਡੋਲੇ ਨੂੰ ਵੇਖ ਕੇ ਖੁਸ਼ੀ ਹੋਈ ਪਾਣੀ ਵਾਰਨੇ ਕਰ ਪਿਲਾਂਵਦੇ ਨੇ। ਨਾਰਾਂ ਗਾਉਂਦੀਆਂ ਬੋਲ ਮਿਲਾ ਸੋਹਣੇ ਲਾਹਿ ਡੋਲਿਓਂ ਘਰ ਲੈ ਜਾਂਵਦੇ। ਕੀਤੇ ਸਗਨ, ਦਾਨ ਦਿਤੇ ਪੂਰ ਸਭ ਨੂੰ ਰੋਟੀ ਵਿਚ ਪ੍ਰਸ਼ਾਦ ਬਨਾਂਵਦੇ ਨੇ। ਖੁਸ਼ੀ ਵਿਚ ਪਰਵਾਰ ਦੇ ਨਿਤ ਰਹਿੰਦੀ ਕਿਰਤ ਕਰਨ ਭਗਤ ਮਨ ਲਾਇ ਸੰਤੋ। ਹੀਰਾ ਸਿੰਘ ਜੀ ਨਿਤ ਅਸ਼ਨਾਨ ਕਰਦੇ ਅੰਮ੍ਰਿਤ ਵੇਲੇ ਗੰਗਾ ਵਿਚ ਜਾਇ ਸੰਤੋ।

ਸਾਖੀ ਦੁਬਾਰਾ ਲਿਖਣੀ ਸੰਤ ਕਾਲਾ ਸਿੰਘ ਨੇ

ਸੰਮਤ ਉਨੀ ਸੋ ਵਿਚ ਪੰਜੱਤਰੇ ਦੇ ਸਾਖੀ ਰਚ ਪ੍ਰਸੰਗ ਬਣਾ-ਇਆ ਸੀ। ਹੋਣੀ ਸਿਰ ਤੇ ਕੂਕਦੀ ਬੰਦਿਆਂ ਦੇ ਉਸ ਆਣ ਕੇ ਦਰਸ ਦਿਖਾਇਆ ਸੀ। ਕਤਕ ਵਦੀ ਗਿਆਰਾਂ ਵੀਰਵਾਰ ਤੜਕੇ ਕਲਮ ਰਖ ਸਰੀਰ ਸਮਾਇਆ ਸੀ। ਛਬੀ ਸਾਲ ਉਮਰ ਹੀਰਾ ਸਿੰਘ ਜੀ ਦੀ ਮੌਤ ਆਣ ਘੇਰਾ ਝਟ ਪਾਇਆ ਜੀ। ਹਰੀ ਭਰੀ ਜੁਆਨੀ ਦੇ ਵਿਚ ਸੰਤੋ ਵਿਛੜ ਅਸਾਂ ਤੋਂ ਸੁਰਗ ਸਿਧਾਇਆ ਸੀ।

ਤਥਾ—ਪੁਤਰ ਗੁਜਰਿਆਂ ਦੇ ਸਲ ਬੜੇ ਹੁੰਦੇ ਖੂਨ ਜਿਗਰ ਦਾ ਸਾਰਾ ਹੀ ਸੁਕ ਜਾਂਦਾ। ਕੰਮ ਲਖ ਹੋਵੇ ਕੋਈ ਕਰਨ ਵਾਲਾ ਮੌਤ ਸਾਮ੍ਹਣੇ ਸਭੋ ਹੀ ਰੁਕ ਜਾਂਦਾ। ਮੌਤ ਪੁਤਰ ਦੀ ਤੇ ਪਿਤਾ ਮਰੇ ਪਹਿਲਾਂ ਦੁਖ ਸੁਖ ਵਾਲਾ ਪੈਂਡਾ ਮੁਕ ਜਾਂਦਾ। ਹੈ ਗਲ ਮਸ਼ਹੂਰ ਜਹਾਨ ਅੰਦਰ ਫੁਲ ਟੁਟਿਆਂ ਤੇ ਬੂਟਾ ਸੁਕ ਜਾਂਦਾ।

ਤਥਾ—ਨੌਂ ਬਰਸਾਂ ਪਿਛੋਂ ਦਿਲ ਸ਼ਾਂਤ ਆਈ ਪੂਰੇ ਗੁਰਾਂ ਦਾ ਕੀਤਾ ਧਿਆਨ ਸੰਤੋ। ਕਈ ਵਾਰ ਸੀ ਆਖਿਆ ਸੰਗਤਾਂ ਨੇ ਲਿਖੋ ਭਗਤ ਜੀਵਨ ਮੇਹਰਵਾਨ ਸੰਤੋ। ਪੜਨ ਸੁਣਨ ਵਾਲੇ ਸਭੋ ਖੁਸ਼ੀ ਹੋਵਨ ਬੈਂਤਾਂ ਵਿਚ ਹੋਵੇ ਦਾਸਤਾਨ ਸੰਤੋ। ਕਾਲਾ ਸਿੰਘ ਮੈਂ ਲਿਖੂੰ ਪ੍ਰਸੰਗ ਅਗੇ ਤੋੜ ਚਾੜੇਗਾ ਆਪ ਭਗਵਾਨ ਸੰਤੋ।

### ਪੰਡਤਾਂ ਦੇ ਬਾਬੇ ਪ੍ਰਤੀ ਬਚਨ

ਭੇਖੀ ਜੋਗੀ ਸੰਨਿਆਸੀ ਜੋ ਤੱਤਵੇਤਾ ਪੰਡਤ ਬੇਦ ਕਥਾ ਜੋ ਫੋਲਦੇ ਸਨ। ਕਵੀ ਗੁਣੀ ਗਿਆਨੀ ਸਭੋ ਖੁਸ਼ ਹੋ ਗਏ ਨੀਚ ਆਖ ਜੇਹੜੇ ਜੈਹਰ ਘੋਲਦੇ ਸਨ। ਲਗੇ ਉਸਤਤੀ ਕਰਨ ਰਵਿਦਾਸ ਜੀ ਦੀ ਆਸ ਪਾਸ ਬੈਠੇ ਜੇਹੜੇ ਕੋਲ ਦੇ ਸਨ। ਧੰਨ ਧੰਨ ਸੰਤੋਖ ਜੀ ਪੁਤਰ ਤੇਰਾ ਧੰਨ ਧੰਨ ਰਵਿਦਾਸ ਜੀ ਬੋਲਦੇ ਸਨ।

### ਭਗਤ ਜੀ ਦਾ ਵਿਚਾਰ

ਅੰਤਰ ਧਿਆਨ ਰਵਿਦਾਸ ਜੀ ਘਰ ਆਏ ਹੋਈ ਚਿਤ ਦੇ ਵਿਚ ਵਿਚਾਰ ਹੈ ਜੀ। ਗੁਰੂ ਬਿਨਾ ਨਾ ਕਦੇ ਕਲਿਆਨ ਹੋਵੇ ਗੁਰੂ ਬਿਨਾ ਨਾ ਮਿਲੇ ਕਰਨਹਾਰ ਹੈ ਜੀ। ਬ੍ਰਹਮਾ ਨਾਰਦ ਬਿਆਸ ਨੇ ਗੁਰੂ ਧਾਰੇ ਪਾਇਆ ਏਸ ਸੰਸਾਰ ਤੋਂ ਪਾਰ ਹੈ ਜੀ। ਏਹ ਮੁਢ ਕਦੀਮੀ ਦੀ ਰੀਤ ਜਾਹਰੀ ਗੁਰੂ ਬਿਨਾਂ ਨਾ ਹੋਵੇ ਛੁਟਕਾਰ ਹੈ ਜੀ। ਸ਼ਾਸਤ੍ਰ ਬੇਦ ਪੁਰਾਣ ਪੁਕਾਰਦੇ ਨੇ ਗੁਰੂ ਬਿਨਾ ਨਾ ਹੁੰਦਾ ਉਧਾਰ ਹੈ ਜੀ। ਗਿਆਨ ਧਿਆਨ ਇਸ਼ਨਾਨ ਹੈ ਗੁਰੂ ਕਰਕੇ ਗੁਰੂ ਸਾਰਿਆਂ ਤੋਂ ਤਤਸਾਰ ਹੈ ਜੀ। ਬਿਨਾ ਗੁਰਾਂ ਤੇ ਰਾਹ ਨਾ ਮਿਲੇ ਅਸਲੀ ਗੁਰੂ ਕਰਨ ਇਸਦਾ ਚਮਤਕਾਰ

ਹੈ ਜੀ। ਜਿਵੇਂ ਘੜੇ ਬਿਨਾਂ ਪਾਣੀ ਨਹੀਂ ਰਹਿੰਦਾ ਤਿਵੇਂ ਪਾਣੀ ਬਿਨਾ ਘੜਾ ਬਣਾਂਵਦਾ ਨਹੀਂ। ਦੇਹ ਧਾਰੀ ਗੁਰੂ ਦੇ ਬਿਨਾਂ ਸਾਰੇ ਏਹ ਜੀਵ ਤਿਵੇਂ ਸੋਭਾ ਪਾਂਵਦਾ ਨਹੀਂ।

੧ ਓ ਸ੍ਰੀ ਵਾਹਿਗੁਰੂ ਜੀ ਕੀ ਫਤਹ ॥
ਰਚਿਤ ਗਿਆਨੀ ਕਾਲਾ ਸਿੰਘ

ਦੋਹਰਾ—ਨਾਨਕ ਗੁਰੂ ਗੋਬਿੰਦ ਸਿੰਘ ਗੁਰੂ ਰਾਮ ਸਿੰਘ ਨਾਮ।
ਦੁਆਦਸ ਗੁਰੂ ਮਮ ਬੰਦਨਾ ਬਾਰ ਬਾਰ ਪ੍ਰਨਾਮ ॥

ਬੈਂਤ—ਰਾਮ ਚੰਦ੍ਰ ਜੀ ਗੁਰੂ ਵਸ਼ਿਸ਼ਟ ਕੀਤਾ ਦੁਰਬਾਸ਼ਾ ਰਿਸ਼ੀ ਗੁਰੂ ਕ੍ਰਿਸ਼ਨ ਭਗਵਾਨ ਦਾ ਹੈ। ਨਾਰਦ ਭਾਲ ਸੀ ਗੁਰੂ ਦੀ ਨਿਤ ਕਰਦਾ ਰਸਤਾ ਲਭਿਆ ਇਹੋ ਕਲਿਆਨ ਦਾ ਹੈ। ਬਿਆਸ ਵਿਦਿਆ ਵਿਚ ਪ੍ਰਬੀਨ ਹੈ ਸਨ ਲਿਖਿਆ ਸਾਰ ਜਿਨ ਬੇਦ ਪੁਰਾਨ ਦਾ ਹੈ। ਚਮਕ ਜਾਪਦੀ ਭਾਵੇਂ ਹੈ ਲੋਹੇ ਅੰਦਰ ਲੋਹਾ ਲੋਹੇ ਨੂੰ ਮਿਲੇ ਚਮਕਾਨ ਦਾ ਹੈ। ਗੁਰਾਂ ਬਾਝ ਅੰਧੇਰ ਗੁਬਾਰ ਸਾਰੇ ਪਤਾ ਗੁਰੂ ਦਿੰਦਾ ਜੋਗ ਗਿਆਨ ਦਾ ਹੈ। ਗੁਰੂ ਧਾਰਿਆਂ ਬਿਨਾ ਹੈ ਖਬਰ ਕਾਹਦੀ ਗੁਰੂ ਧਾਰਨਾ ਕੰਮ ਇਨਸਾਨ ਦਾ ਹੈ। ਨਾਮਦੇਵ ਤੇ ਭਗਤ ਕਬੀਰ ਧੰਨੇ ਗੁਰੂ ਧਾਰੇ ਤੇ ਹੋਏ ਬੁਲੰਦ ਆਹਾ। ਤਿਵੇਂ ਭਗਤ ਜੀ ਚਿਤ ਵਿਚਾਰ ਕੀਤੇ ਮੈਂ ਭੀ ਗੁਰੂ ਧਾਰਾਂ ਰਾਮਾਨੰਦ ਜੇਹਾ।

ਭਗਤ ਰਵਿਦਾਸ ਨੇ ਗੁਰੂ ਧਾਰਨਾ

ਰਵਿਦਾਸ ਗੰਗਾ ਦੇ ਕੰਡੇ ਜਾ ਕਰ ਕੇ ਬੈਠੇ ਨੰਦ ਜੀ ਨੂੰ ਨਿਮਸਕਾਰ ਕਰਦਾ। ਹਥ ਜੋੜ ਦੋਵੇਂ ਗਲ ਪਾ ਪੱਲਾ ਨਾਲ ਨਿੰਮਰਤਾ ਅਰਜ ਗੁਜਾਰ ਕਰਦਾ। ਰਾਮ ਨਾਮ ਅੰਦਰ ਮੇਰੇ ਪੂਰ ਦੇਵੋ ਖੜਾ ਭਗਤ ਬਿਨਤੀ ਬਾਰ ਬਾਰ ਕਰਦਾ। ਰਾਮਾ ਨੰਦ ਦੇਖੇ ਓਹਦੀ ਉਮਰ ਛੋਟੀ ਸ੍ਰੀ ਮੁਖ ਤੇ ਆਪ ਉਚਾਰ ਕਰਦਾ। ਕੀ ਨਾਮ ਤੇਰਾ ਜਨਮ ਕਿਸ ਘਰ ਦਾ ਕੀ ਕਰਮ ਕਰਦਾ ਦਸ ਬਾਲ ਸੋਹਣੇ। ਕਾਲਾ ਸਿੰਘ ਮੈਂ ਜਾਪ ਤੇ ਨਾਮ ਦਸਾਂ ਮਿਠੇ ਲਗਦੇ ਬਾਲ ਸਵਾਲ ਸੋਹਣੇ।

ਭਗਤ ਰਵਿਦਾਸ ਜੀ ਦਾ ਰਾਮਾਨੰਦ ਜੀ ਨੂੰ ਆਪਣਾ ਨਾਮ ਦਸਣਾ

ਹਡ ਮਾਸ ਮਲ ਮੂਤਰ ਸਰੀਰ ਸਾਰਾ ਹੈ ਅਸੁਧ ਸਰੀਰ ਜੋ ਚਰਮ ਮੇਰਾ। ਮਲ ਮੂਤਰ ਬਿਨਾ ਸੁਧ ਆਤਮਾ ਹੈ ਰਚਿਆ ਠੀਕ ਪੂਰਨ ਏਹੋ ਬ੍ਰਹਮ ਮੇਰਾ। ਮੇਰਾ ਨਾਮ ਰਵਿਦਾਸ ਉਦਾਸ ਗੁਰ ਜੀ ਹੈ ਘਰ ਚਮਾਰਾਂ ਦੇ ਜਰਮ ਮੇਰਾ। ਵੰਡ ਛਕਣਾ ਕਿਰਤ ਮੈਂ ਕਰਾਂ ਘਰ ਦੀ ਧਿਆਨ ਅਤੇ ਇਸ਼ਨਾਨ ਹੈ ਕਰਮ ਮੇਰਾ।

ਸ੍ਰੀ ਰਾਮਾਨੰਦ ਜੀ

ਰਾਮਾ ਨੰਦ ਜੀ ਚਿਤੋਂ ਅਨੰਦ ਹੋਏ ਸੁਣਿਆ ਨਾਮ ਸੀ ਤੇਰਾ ਜਰੂਰ ਭਗਤਾ। ਪਾਠਸ਼ਾਲਾ ਦੇ ਪਾਂਡੇ ਨਿਹਾਲ ਹੋਏ ਵਿਚ ਕਾਂਸ਼ੀ ਦੇ ਤੂੰ ਮਸ਼ਹੂਰ ਭਗਤਾ। ਤੂੰ ਤਾਂ ਆਪ ਹੀ ਨਾਮ ਦਾ ਰੂਪ ਹੈਂ ਜੋ ਭੇਜਿਆ ਰਾਮ ਨੇ ਆਪਣਾ ਨੂਰ ਭਗਤਾ। ਮੈਂ ਵੈਸ਼ਨੋ ਮੱਤ ਦਾ ਭੇਖ ਧਾਰੀ ਪਰੇ ਰਹੋ ਮੈਥੋਂ ਕਿਤੇ ਦੂਰ ਭਗਤਾ। ਮੇਰੀ ਸਮਝ ਨਾ ਤੁਸਾਂ ਭਜਨ ਦਸਾਂ ਭਗਤ ਰੂਪ ਤੂੰ ਨੈਂ ਨਿਹਾਲ ਸੋਹਣੇ। ਕਾਲਾ ਸਿੰਘ ਹੈ ਜਾਤ ਚਮਾਰ ਤੇਰੀ ਸੁਖਨ ਬੋਲਦਾ ਮੂੰਹੋਂ ਕਮਾਲ ਸੋਹਣੇ।

ਭਗਤ ਰਵਿਦਾਸ ਜੀ

ਬੜੀ ਨਾਲ ਅਧੀਨਗੀ ਭਗਤ ਆਖੇ ਦੇਵੋ ਭਜਨ ਚੁਰਾਸੀਓਂ ਛੁਟ ਜਾਸਾਂ। ਦੇਹਾਂ ਝੂਠੀਆਂ ਦਾ ਇਤਬਾਰ ਕਾਹਦਾ ਭਾਂਡੇ ਕੱਚ ਦੇ ਵਾਂਗਰਾਂ ਟੁਟ ਜਾਸਾਂ। ਕਿਰਪਾ ਕਰੋ ਤੇ ਨਾਮ ਦੀ ਦਾਤ ਬਖਸ਼ੋ ਅੰਮ੍ਰਿਤ ਪੀ ਕੇ ਲੁਟ ਨੂੰ ਲੁਟ ਜਾਸਾਂ। ਰਹਿਤ ਦਸੋ ਮੈਨੂੰ ਮੈਂ ਸੋਈ ਕਰਸਾਂ ਜੰਮਣ ਮਰਨ ਤੇ ਫੇਰ ਨਖੁਟ ਜਾਸਾਂ। ਨੀਵੀਂ ਜਾਤ ਦੇ ਜਾਣ ਕੇ ਟਾਲ ਕੀਤੀ ਹੋ ਵਿਚੋਂ ਸੰਸਾਰ ਦੇ ਗੁਟ ਜਾਸਾਂ। ਏਸ ਦੇਹ ਵਿਚੋਂ ਮੈਂ ਉਡ ਜਾਵਾਂ ਖਾਲੀ ਪਿੰਜਰਾ ਮੈਂ ਏਥੇ ਸੁਟ ਜਾਸਾਂ। ਜੇਕਰ ਨਾਮ ਦਾ ਵਿਓਗੀ ਹਥ ਡੰਡਾ ਸ੍ਰੀ ਸੱਪ ਹੰਕਾਰ ਦੀ ਕੁਟ ਜਾਸਾਂ। ਕਿਰਪਾ ਕਰ ਕੇ ਚਾੜ ਜਹਾਜ਼ ਦੇਵੋ ਕਿਤੇ ਐਵੇਂ ਨਾ ਗੁਰੂ ਜੀ ਹੁਟ ਜਾਸਾਂ। ਭਜਨ ਦਸ ਦੇਵੋ ਗੁਰੂ ਦਾਸ ਤਾਈਂ ਨਿਰਾਕਾਰ ਅੰਦਰ ਜੁਟ ਜੁਟ ਜਾਸਾਂ। ਨਾਲ ਨਿੰਮ੍ਰਤਾ

ਅਰਜ ਗੁਜਾਰ ਪਹਿਲੇ ਮਸਤ ਹੋਕੇ ਸ਼ਬਦ ਉਚਾਰਦਾ ਹੈ। ਕਾਲਾ ਸਿੰਘ ਹੁਣ ਨੰਦ ਜੀ ਖੁਸ਼ੀ ਹੋਏ ਭਗਤ ਆਪਣਾ ਆਪ ਸੁਧਾਰਦਾ ਹੈ।

ਰਾਗ ਗੌੜੀ ਬਾਣੀ ਸ੍ਰੀ ਰਵਿਦਾਸ ਜੀ ਕੀ ਪਦੇ ਗੁਆਰੇਰੀ

ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥

ਮੇਰੀ ਸੰਗਤਿ ਪੋਚ ਸੋਚ ਦਿਨ ਰਾਤੀ ॥ਮੇਰਾ ਕਰਮੁ ਕੁਟਿਲਤਾ ਜਨਮ ਕੁਭਾਂਤੀ ॥੧॥ ਰਾਮ ਗੁਸਈਆ ਮੇਰੇ ਜੀਅ ਕੇ ਜੀਵਨਾ ਮੋਹਿ ਨ ਬਿਸਾਰਹੁ ਮੈ ਜਨ ਤੇਰਾ ।੧॥ ਰਹਾਉ ॥ ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ। ਚਰਣ ਨ ਛਾਡਉ ਸਰੀਰ ਕਲਿ ਜਾਈ ॥ ੨ ॥ ਕਹੁ ਰਵਿਦਾਸ ਪਰਉ ਤੇਰੀ ਸਾਂਭਾ ॥ ਬੇਗਿ ਮਿਲਹੁ ਜਨ ਕਰਿ ਨ ਬਿਲਾਂਬਾ । ੩ ॥ ੧ । ੨ ॥

ਅਰਥ—ਕਬਿਤ ॥ ਨੀਚਾਂ ਨਾਲ ਸੰਗ ਮੇਰਾ ਦਿਨੇ ਰਾਤ ਕੰਮ ਕਰਾਂ ਠੀਕ ਜਾਤ ਮੇਰੀ ਤੁਸੀ ਜਾਣੋ ਖਾਂ ਚਮਾਰ ਜੀ। ਗੁਸਾਈਂ ਦਸੋ ਨਾਮ ਮੇਨੂੰ ਜੀਆ ਕੇ ਜਿਵਾਨ ਮੈਨੂੰ ਦੇ ਕੇ ਭਜਨ ਅਜ ਕਰੋ ਤੁਸੀ ਪਾਰ ਜੀ। ਦਸ ਕੇ ਤੇ ਨਾਮ ਮੇਰੀ ਬਿਪਤਾ ਨੂੰ ਦੂਰ ਕਰੋ ਚਰਨਾਂ ਤੇ ਸਿਰ ਮੇਰਾ ਦਿਓ ਅਜ ਤਾਰ ਜੀ। ਭਗਤ ਰਵਿਦਾਸ ਤੇਰੀ ਸਾਂਭ ਵਿਚ ਸਾਮ ਗੁਰੂ ਦੇ ਦਿਓ ਨਾਮ ਜਿਸ ਰਟਾਂ ਵਾਰ ਵਾਰ ਜੀ।

ਰਾਮਾਨੰਦ ਜੀ ਨੇ ਭਗਤ ਰਵਿਦਾਸ ਨੂੰ ਗੁਰਮੰਤਰ ਦੇਣਾ

ਮੂਹੋਂ ਸ਼ਬਦ ਸੁਣਿਆ ਰਾਮਾ ਨੰਦ ਜੀ ਨੇ ਦੀਵਾ ਸ਼ਬਦਾਂ ਦ ਹਥ ਫੜਾਉਣ ਲੱਗਾ। ਨਾਲ ਆਤਮਾ ਜੋੜ ਜੁੜਾਨ ਖਾਤਰ ਜਨਮ ਮਰਨ ਤੇ ਪੜਦਾ ਪੜਾਉਣ ਲਗਾ। ਕੜਿਆ ਦੁਧ ਸੀ ਜਿਵੇਂ ਤਿਆਰ ਹੋਇਆ ਨੰਦ ਨਾਮ ਦੀ ਜਾਗ ਹੈ ਲਾਉਣ ਲਗਾ। ਭਾਂਡਾ ਦੇਖਿਆ ਸੁਧ ਸੀ ਆਤਮਾ ਦਾ ਜਪ ਵਾਹਿਗੁਰੂ ਨਾਮ ਸੁਨਾਉਣ ਲਗਾ। ਭਏ ਪ੍ਰਕਾਸ ਭਰਮ ਭਉ ਭਾਗਾ ਰਾਹ ਮੰਤਰ ਚਾਰ ਕੰਨ ਸਮਝਾਉਣ ਲਗਾ। ਵਾਹਿਗੁਰੂ ਮੰਤਰ ਇਹੋ ਦਸ ਦਿਤਾ ਸਾਸ ਸਾਸ ਜਪ ਕਹਿ ਫਰਮਾਉਣ ਲਗਾ। ਬੋਲੇ ਰਹਿਤ ਦਸੇ ਰਾਮਾਨੰਦ ਪਹਿਲੇ ਅਠੇ ਪਹਿਰ ਏਹ ਨਾਮ ਵਿਸਾਰਨਾ ਨਹੀਂ। ਕਾਲਾ ਸਿੰਘ ਨਿਰਮਾਣ ਹੋ ਜਾਪ ਕਰ ਲੈ ਚਿਤ

ਆਪਣੇ ਕਦੇ ਹੰਕਾਰਨਾ ਨਹੀਂ ।

ਸ੍ਰੀ ਰਾਮਾਨੰਦ ਜੀ ਨੇ ਰਹਿਤ ਦਸਣੀ

ਕਿਰਿਆ ਵੈਸ਼ਨੋ ਸਭ ਤੇ ਹੈ ਉਚੀ ਸੁਚ ਸੋਧ ਦਾ ਕਰਨਾ ਹੈ ਹਾਰ ਬੇਟਾ। ਜਟਾ ਜੂਟ ਰਹਿਣਾ ਸਿਰ ਤੇ ਕੇਸ ਧਰਕੇ ਕੇਸੀ ਸਣੇ ਨ੍ਹੌਣਾ ਨੀਰ ਧਾਰ ਬੇਟਾ। ਜੰਗਲ ਜਾਣਾ ਤੇ ਪਾਣੀ ਨੂੰ ਸਾਥ ਲੈਣਾ ਆ ਕੇ ਨ੍ਹਾਵਣਾ ਏ ਦੂਜੀ ਵਾਰ ਬੇਟਾ। ਔਡੀ ਧੋਤੀ ਬਸਤ੍ਰ ਸ਼ੁਧ ਧੋ ਦੇਣੇ ਪੂਜੋ ਠਾਕਰਾਂ ਨੂੰ ਨਿਰਾਧਾਰ ਬੇਟਾ। ਕਿਰਿਆ ਰਖਣੀ ਨਿਤ ਸੁਚੇਤ ਹੋ ਕੇ ਮੰਨੀ ਆਪ ਨੂੰ ਨਾਹੀਂ ਚਮਾਰ ਬੇਟਾ। ਮਾਲਾ, ਤਿਲਕ, ਜੰਞੂ, ਉਰਸਾ ਪਾਸ ਚੰਨਣ ਰਖੀਂ ਸੰਖ ਘੜਿਆਲ ਵਿਚਾਰ ਬੇਟਾ। ਦਾਰੂ ਮਾਸ ਖਾਵੇ ਜੋ ਜੀਵ ਮਾਰੇ ਓਹਦਾ ਕਰੀਂ ਨਾ ਭੁਲ ਅਹਾਰ ਬੇਟਾ। ਕਰਨੀ ਸੰਧਿਆ ਗਾਇਤ੍ਰੀ ਭਜਨ ਇਹੋ ਤੜਕੇ ਪੈਹਰ ਦੇ ਨ੍ਹੌਣਾ ਹੈ ਕਾਰ ਬੇਟਾ। ਬ੍ਰਹਮ ਗਿਆਨ ਅੰਦਰ ਭਗਤ ਪੂਰ ਤੂਹੀਂ ਤੇਥੋਂ ਵਖ ਨਾਹੀਂ ਪ੍ਰਵਦਗਾਰ ਬੇਟਾ। ਏਹੋ ਭਜਨ ਤੇ ਰਹਿਤ ਬਿਤਾ ਦੇਣੀ ਜੇਹੜਾ ਬਣੇ ਤੇਰਾ ਸੇਵਾਦਾਰ ਬੇਟਾ। ਵਿਚ ਦੇਸ ਪ੍ਰਦੇਸ ਦੇ ਜਾਇਕੇ ਤੇ ਬੈਰਾਗ ਮੱਤ ਦਾ ਕਰੀਂ ਪਰਚਾਰ ਬੇਟਾ। ਬਰਨ ਚਾਰ ਪੂਜਣ ਤੈਨੂੰ ਆਣ ਕਰਕੇ ਮੁਕਤ ਪਾਇਗਾ ਤੇਥੋਂ ਸੰਸਾਰ ਬੇਟਾ। ਕਾਲਾ ਸਿੰਘ ਸੁਣਕੇ ਭਗਤ ਮਸਤ ਹੋ ਕੇ ਸੂਹੀ ਰਾਗ ਗਾ ਕੇ ਸ਼ਬਦ ਬੋਲਿਆ ਜੀ। ਵਡੀ ਗੁਰੂ ਜੀ ਤੁਸਾਂ ਦੀ ਮੇਹਰ ਹੋਈ ਲਗਾ ਭਰਮ ਦਾ ਜੰਦਰਾ ਖੋਲ੍ਹਿਆ ਜੀ।

ਰਾਗ ਸੂਹੀ ਬਾਣੀ ਸ੍ਰੀ ਰਵਿਦਾਸ ਜੀਉ ਕੀ

ੴ ਸਤਿਗੁਰਪ੍ਰਸਾਦਿ ॥

ਸਹੁ ਕੀ ਸਾਰ ਸੁਹਾਗਨਿ ਜਾਨੈ ॥ ਤਜਿ ਅਭਿਮਾਨੁ ਸੁਖ ਰਲੀਆ ਮਾਨੈ ॥ ਤਨੁ ਮਨੁ ਦੇਇ ਨ ਅੰਤਰ ਰਾਖੈ ॥ ਅਵਰਾ ਦੇਖਿ ਨ ਸੁਨੈ ਅਭਾਖੈ ॥ ੧ ॥ ਸੋ ਕਤ ਜਾਨੈ ਪੀਰ ਪਰਾਈ ॥ ਜਾਕੇ ਅੰਤਰਿ ਦਰਦੁ ਨ ਪਾਈ । ੧ ॥ ਰਹਾਉ ॥ ਦੁਖੀ ਦੁਹਾਗਨਿ ਦੁਇ ਪਖ ਹੀਨੀ ॥ ਜਿਨਿ ਨਾਹ ਨਿਰੰਤਰ ਭਗਤਿ ਨ ਕੀਨੀ ॥ ਪੁਰਸਲਾਤ ਕਾ ਪੰਥ ਦੁਹੇਲਾ ॥ ਸੰਗਿ ਨ ਸਾਥੀ ਗਵਨੁ ਇਕੇਲਾ ॥ ੨ ॥ ਦੁਖੀਆ ਦਰਦਵੰਦ ਦਰਿ ਆਇਆ ॥ ਬਹੁਤੁ ਪਿਆਸ ਜਬਾਬੁ ਨ ਪਾਇਆ ॥ ਕਹਿ ਰਵਿਦਾਸ ਸਰਨਿ ਪ੍ਰਭ ਤੇਰੀ ॥ ਜਿਉ ਜਾਨਹੁ ਤਿਉ ਕਰ ਗਤ ਮੇਰੀ ॥ ੩ ॥ ੧ ॥ ੨ । ੫ ॥

ਅਰਥ—ਬੈਂਤ ॥ ਸੁਹਾਗਨ ਇਸਤ੍ਰੀ ਪਤੀ ਸਤਕਾਰ ਹੈ ਜੀ ਛੁਟਣ ਜਾਣਦੀ ਪਤੀ ਪਿਆਰ ਕਾਹਨੂੰ। ਤਨ, ਮਨ, ਧਨ ਪਤੀ ਦੀ ਵਿਚ ਸੇਵਾ ਬਿਨਾ ਪਤੀ ਦੇ ਮੰਨੇ ਭਰਤਾਰ ਕਾਹਨੂੰ। ਨਹੀਂ ਦੇਖਦੀ ਕਿਸੇ ਵਲ ਤਕਕੇ ਤੇ ਪਤੀਬ੍ਰਤ ਹੁੰਦੀ ਵਿਭਚਾਰ ਕਾਹਨੂੰ। ਤਿਉਂ ਸਿਖ ਹੀ ਗੁਰੂ ਦੀ ਸਾਰ ਜਾਣੇ ਹੁਕਮ ਗੁਰੂ ਦਾ ਮੰਨੇ ਗੁਵਾਰ ਕਾਹਨੂੰ। ਪੁਰਸਲਾਤ ਪੈਂਡਾ ਜਿਵੇਂ ਬਿਖੜਾ ਹੈ ਨਾਚ ਕਰਨਾ ਧਾਰ ਤਲਵਾਰ ਉਤੇ । ਤਿਉਂ ਗੁਰੂ ਦੇ ਦੁਆਰ ਤੇ ਜਾਵਣਾ ਹੈ। ਦੁਖੀ ਵੈਦਾਂ ਦੀ ਭਾਲ ਸੰਸਾਰ ਉਤੇ । ਮੈਂ ਗੁਰੂ ਜੀ ਤੁਸਾਂ ਦੀ ਸਰਨ ਤੱਕੀ ਮੇਹਰ ਕਰੋ ਰਵਿਦਾਸ ਚੁਮਾਰ ਉਤੇ। ਚਰਨ ਤੁਸਾਂ ਦੇ ਗੁਰੂ ਜੀ ਆਨ ਪਕੜੇ ਦਇਆ ਕਰੋ ਗੁਰੂ ਗੁਨਾਂਹਗਾਰ ਉਤੇ ਨਦਰ ਗੁਰਾਂ ਦੀ ਤੇ ਕਿਰਪਾ ਆਣ ਹੋਈ ਇਕ ਪਲਕ ਅੰਦਰ ਭਾਂਡੇ ਪੂਰ ਹੋ ਗਏ। ਰਾਮਾਨੰਦ ਨੂੰ ਮਿਲ ਆਨੰਦ ਹੋਏ ਕਾਲਾ ਸਿੰਘ ਜੈਸੇ ਕੋਹਨੂਰ ਹੋ ਗਏ।

### ਸ੍ਰੀ ਭਗਤ ਜੀ ਦਾ ਨਿਤਨੇਮ

ਮਿਲ ਕੇ ਗੁਰਾਂ ਨੂੰ ਗਿਦੜੋਂ ਸ਼ੇਰ ਬਣ ਗਏ ਰਾਮ ਨਾਮ ਸੇਤੀ ਚਿਤ ਲਾਇਆ ਜੀ। ਅਠੇ ਪਹਿਰ ਅੰਦਰ ਜਿਹਬਾ ਨਾਮ ਜਪਦੇ ਅੰਮ੍ਰਿਤ ਰਸ ਦਾ ਸੋਮਾਂ ਪ੍ਰਗਟਾਇਆ ਜੀ। ਕਿਰਤ ਕਰਕੇ ਜੋੜੇ ਨੂੰ ਗੰਢ ਛਡਦੇ ਤਿਆਗ ਰੂਪ ਹੋ ਸਮਾ ਬਿਤਾਇਆ ਜੀ। ਸਾਧੂ ਸੰਤ ਗਰੀਬਾਂ ਨੂੰ ਦੇਣ ਜੋੜੇ ਪੈਸੇ ਮੰਗੇ ਨਾ ਦੂਣ ਸਵਾਇਆ ਜੀ। ਪੂਜਣ ਠਾਕਰਾਂ ਨੂੰ ਤਿਲਕ ਪਾ ਜੰਞੂ ਠਾਕਰ ਦਵਾਰਾ ਇਕ ਵਖ ਬਣਾਇਆ ਜੀ। ਕਰਨ ਗੰਗਾ ਤੇ ਨਿਤ ਇਸ਼ਨਾਨ ਤੜਕੇ ਗੰਗਾ ਦਰਸ ਦੇਹ ਸੰਖ ਫੜਾਇਆ ਜੀ। ਪੰਜ ਮੁਖੀਆ ਸੰਖ ਸੀ ਨਿਤ ਵਜੇ ਹਮਨ ਧੂਪ ਘੜਿਆਲ ਖੜਕਾਇਆ ਜੀ। ਕਾਂਸ਼ੀ ਸ਼ਹਿਰ ਮੇ ਨਿਤ ਪਰਚਾਰ ਕਰਕੇ ਰਬੋਂ ਭੁਲਿਆਂ ਨੂੰ ਰਾਹੇ ਪਾਇਆ ਜੀ। ਦੇਖ ਦੇਖ ਕੇ ਸੜਦੇ ਰਹਿਣ ਬ੍ਰਾਹਮਣ ਕਹਿਣ ਅਛੂਤਾਂ ਕਿੱਡਾ ਰੌਲਾ ਪਾਇਆ ਜੀ। ਰਾਤ ਦਿਨੇ ਵਧੇ ਤੇਜ ਭਗਤ ਜੀ ਦਾ ਬ੍ਰਾਹਮਣ ਅੰਦਰੋਂ ਦੇਖ ਕੇ ਸੜ ਰਹੇ

ਸਨ। ਉਚੀ ਜ਼ਾਤ ਦਾ ਮਾਣ ਸੀ ਬਹੁਤ ਕਰਦੇ ਨਿਤ ਨਿੰਦਿਆ ਕਰਨ ਤੇ ਕੜ੍ਹ ਰਹੇ ਸਨ।

ਸ੍ਰੀ ਰਾਮਾਨੰਦ ਜੀ ਦੇ ਹੋਰ ਚੇਲਿਆਂ ਦੀਆਂ ਸ਼ਾਖਾਂ

ਬਾਰਾਂ ਚੇਲੇ ਹੈ ਸਨ ਰਾਮਾ ਨੰਦ ਜੀ ਦੇ *ਕਬੀਰ ਭਗਤ ਜੀ ਵਡਾ ਸਦਾਂਵਦਾ ਹੈ। †ਸੈਨ ਭਗਤ ਨਾਈ ਚੇਲਾ ਦੂਸਰਾ ਜੋ ਬੰਦੋਗੜ੍ਹ ਬੈਠਾ ਜਸ ਗਾਂਵਦਾ ਹੈ। ‡ਪੀਪਾ ਗਾਂਗਰੇ ਸ਼ਹਿਰ ਦਾ ਖਾਸ ਰਾਜਾ

---

*ਸ੍ਰੀ ਕਬੀਰ ਜੀ ਦਾ ਜਨਮ; ਸੰਮਤ ਚੌਦਾਂ ਸੌ ਪਚਵੰਜਾ ਵਿਚ ਹੋਇਆ ਹੈ, ਉਸ ਦੀ ਜਨਮ ਸਾਖੀ ਵਿਚ ਲਿਖਿਆ ਹੈ, ਚੌਦਾਂ ਸੌ ਪੱਚਵੰਜੇ ਭਾਈ ਜਨਮੇ ਪ੍ਰਭ ਕਬੀਰ ਗੋਸਾਈ, ਸੋਮਵਾਰ ਜੇਠ ਦੀ ਪੰਦਰਾਂ ਨੂੰ ਮੀਰੂ ਜੁਲਾਹੇ ਦੇ ਘਰ ਆਏ। ਪਿਤਾ ਮੀਰੂ ਸੰਮਤ ਚੌਦਾਂ ਸੌ ਬਾਹਠ ਵਿਚ ਪਾਣੀ ਦਾ ਹੜ੍ਹ ਆਉਣ ਕਰ ਕੇ ਜੁਲਾਹਾ ਪੁਰੋ ਨਗਰ ਜੋ ਬਨਾਰਸ ਦੇ ਬਾਰਾਂ ਕੋਹ ਸੀ ਛਡਕੇ ਬਨਾਰਸ ਵਿਚ ਆਣ ਵਸੇ। ਕਬੀਰ ਜੀ ਨੇ ਰਾਮਾ ਨੰਦ ਜੀ ਨੂੰ ਗੁਰੂ ਧਾਰਨ ਵੇਲੇ ਗੰਗਾ ਦੇ ਕੰਢੇ ਅੰਮ੍ਰਿਤ ਵੇਲੇ ਜਿਸ ਰਸਤੇ ਰਾਮਾ ਨੰਦ ਜੀ ਹਮੇਸ਼ਾਂ ਗੰਗਾ ਜਾ ਕੇ ਇਸ਼ਨਾਨ ਕਰਦੇ ਸੀ ਕਬੀਰ ਜੀ ਓਸ ਡੰਡੀ ਤੇ ਜਾ ਪਏ। ਜਦ ਰਾਮਾ ਨੰਦ ਜੀ ਗੰਗਾ ਤੋਂ ਅਸ਼ਨਾਨ ਕਰ ਕੇ ਵਾਪਸ ਆਏ ਤਾਂ ਓਧਰ ਕਬੀਰ ਜੀ ਨੇ ਚੀਕ ਮਾਰੀ, ਰਾਮਾ ਨੰਦ ਜੀ ਬੋਲੇ,ਬਚਾ ਰਾਮ ਕੋ ਰਾਮ ਕਹੋ। ਬਸ ਏਥੇ ਗੁਰੂ ਦੀਖਿਆ ਮਿਲੀ ਇਤਿਆਦਿਕ ਕਈ ਕਿਤਾਬਾਂ ਪਖੰਡਾਂ ਦੇ ਖੰਡਨ 'ਚ ਲਿਖੀਆਂ।

†ਸ੍ਰੀ ਸੈਨ ਜੀ ਬਿਕ੍ਰਮੀ ਚੌਦਾਂ ਸੌ ਸਤਾਰਾਂ ਬੰਦੂ ਗੜ੍ਹ ਰਾਜਾ ਰਾਮ ਦੇ ਪਿਤਾ ਦੇ ਘਰ ਅਸੂ ਦੀ ਦਸਮੀ ਨੂੰ ਜਨਮੇ। ਗੁਰੂ ਰਾਮਾ ਨੰਦ ਜੀ ਨੂੰ ਧਾਰ ਕੇ ਆਪ ਬੀਜਾ ਗੜ੍ਹ ਰਾਜ ਰਾਜੇ ਦੀ ਟਹਿਲ ਕਰਨ ਲਗੇ। ਇਕ ਦਿਨ ਘਰ ਵਿਚ ਸੰਤਾਂ ਦੇ ਆਉਣ ਕਰ ਕੇ ਸ੍ਰੀ ਸੈਨ ਜੀ ਉਨਾਂ ਨਾਲ ਸਤਿਸੰਗ ਕਰਦੇ ਰਹੇ ਤੇ ਰਾਜ ਦਰਬਾਰ ਵਿਚ ਨਾ ਪਹੁੰਚ ਸਕੇ। ਰਾਮ ਜੀ ਨੇ ਸੈਨ ਦਾ ਰੂਪ ਧਾਰ ਕੇ ਰਾਜ ਦਰਬਾਰ ਦਾ ਕੰਮ ਪੂਰਾ ਕਰ ਦਿਤਾ।

‡ਭਗਤ ਪੀਪਾ ਜੀ ਦਾ ਜਨਮ ਸੰਮਤ ੧੪੯੨ ਨੂੰ ਰਾਜਪੂਤ ਘਰਾਨਿਆਂ ਵਿਚ ਹੋਇਆ। ਆਪ ਪਹਿਲੇ ਦੇਵੀ ਦਾ ਭਗਤ ਸੀ। ਫਿਰ ਰਾਮਾਨੰਦ ਜੀ ਦਾ ਚੇਲਾ ਹੋ ਕੇ ਵੈਸ਼ਨੋ ਹੋ ਗਿਆ ਅਤੇ ਬੋਲਿਆ-

ਮੈਂ ਉਨ ਰਾਂਡਨੇ ਠਗਿਓ ਜਾਈ। ਅਬ ਲੌ ਬਿਰਥੀ ਅਉਧ ਗਵਾਈ।ਮੈਂ ਮੂਰਖ
ਜਨਮ ਅਮੋਲਕ ਹਾਰਾ। ਗਈ ਓਧ ਕੋ ਦੇਵਨਹਾਰਾ। ਇਨ ਸਰਪਨ ਮੈਂ ਖਾਇਆ
ਸਭ ਅੰਗ ਬਿਖ ਗਈ ਖਾਇ। ਗਰੜ ਤੁਮ ਹਰ ਸਾਥ ਹੋ, ਮੈਂ ਤੁਮਰੀ ਸਰਨਾਇ।

ਏਹ ਰਾਜਾ ਆਪਣੀ ਸੀਤਾ ਇਸਤ੍ਰੀ ਸਮੇਤ ਰਾਜ ਤਿਆਗ ਕੇ ਰਾਮਾ ਨੰਦ ਜੀ ਦਾ ਚੇਲਾ ਹੋ ਕੇ ਪੰਜਾਬ ਵਿਚ ਪਿਪਨਾਕ ਪਿੰਡ ਵਿਚ ਜਾ ਕੇ ਸਰੀਰ ਤਿਆਗ ਦਿਤਾ। ਇਥੇ ਓਹਨਾਂ ਦੇ ਨਾਮ ਤੇ ਇਕ ਸਰੋਵਰ ਹੈ ਜੋ ਕਿਲਾ ਦੀਦਾਰ ਸਿੰਘ ਪਾਸ ਹੈ।

ਰਾਂਜਪੂਤ ਆ ਸਰਨ ਤਕਾਂਵਦਾ ਹੈ। *ਸੁਰਸਰਾ ਨੰਦ ਜੀ ਪੰਜਵੇਂ ਖਾਸ ਚੇਲੇ ਸੁਖਾਨੰਦ ਜੀ ਛੀਵਾ ਕਹਾਂਵਦਾ ਹੈ। ਭੱਭਾ ਨੰਦ ਚੇਲਾ ਏਹਦਾ ਸੱਤਵਾਂ ਹੈ ਪੰਥ ਆਪਣਾ ਏਹ ਬਨਾਵਦਾ ਹੈ। ਸ੍ਰੀ ਧੰਨਾ ਜੀ ਖੋਰਠ ਸ਼ਹਿਰ ਦਾ ਸੀ ਰਬ ਨਾਲ ਮਿਲ ਖੇਤੀ ਰਚਾਂਵਦਾ ਹੈ। ਚੇਲਾ ਨੌਆਂ ਆਸਾ ਨੰਦ ਦਾਸ ਹੋ ਕੇ ਰਾਮਾ ਨੰਦ ਪੈਰ ਪੂਜਾਂਵਦਾ ਹੈ। ਮਹਾਂ ਨੰਦ ਅਤੇ ਪਰਮਾਨੰਦ ਜੀ ਨੇ ਸ੍ਰੀ ਨੰਦ ਜੀ ਭੀ ਜਸ ਗਾਂਵਦਾ ਹੈ। ਸ੍ਰੀ ਭਗਤ ਰਵਿਦਾਸ ਚੁਮਾਰ ਜਾਤੀ ਸੱਤ ਧਰਮ ਅੰਦਰ ਰੰਗ ਲਾਂਵਦਾ ਹੈ। ਬਹੁਤ ਮੱਤ ਨੇ ਏਹਨਾਂ ਬਿਰਾਗੀਆਂ ਦੇ ਰਾਮਾ ਨੰਦ ਦੇ ਚੇਲਿਆਂ ਸਾਰਿਆਂ ਦੇ। ਕਈ ਮਜਬ ਤੇ ਸ਼ਾਖਾਂ ਕਈ ਹੋਈਆਂ †ਬਹੁਤੇ ਮਤ ਨੇ ਏਹਨਾਂ ਪਿਆਰਿਆਂ ਦੇ।

ਜੀਵ ਹਿੰਸਾ ਹਟਾ ਕੇ ਸਚੇ ਮਾਰਗ ਵਿਚ ਲਾਉਣਾ ਅਤੇ ਜਾਪ ਦਸਣਾ

ਪੂਰੇ ਸਤਿਗੁਰਾਂ ਦਾ ਸਤਿ ਸੰਗ ਕਰਕੇ, ਭਗਤ ਜਾਪ ਕਰਤਾਰ ਕਰਤਾਰ ਜਪਦਾ। ਹਰ ਰੋਜ਼ ਨਿਤ ਨੇਮ ਬਨਾਂ ਅੰਦਰ, ਸਮਾਧੀ ਲਾਕੇ ਤੇ ਨਿਰਾਕਾਰ ਜਪਦਾ। ਸ਼ਕਲ ਸੋਹਣੀ ਤੇ ਸਾਲ ਜਵਾਨ ਹੋ ਗਏ, ਬਿਰਤੀ ਰੂਪ ਹੋ ਕੇ ਕਰਨਹਾਰ ਜਪਦਾ। ਨਿਰਾਕਾਰ ਦੇ ਨਿਤ ਦੀਦਾਰ

---

*ਸੂਰਦਾਸ ਸੁਰਸਰਾ ਨੰਦ ਨੇ ਸੂਰ ਸਾਗਰ ਪੁਸਤਕ ਲਿਖਿਆ ਹੈ,ਇਹਦੀ ਸਮਾਧ ਕਾਂਸ਼ੀ ਵਿਚ ਹੈ ਏਹ ਬੜੇ ਕਵੀ ਸਨ।

ਨਾਬਾਨੰਦ ਜੀ ਡੂਮ ਜਾਤੀ ਦੇ ਸਨ ਆਪ ਪੰਜ ਸਾਲ ਦੀ ਉਮਰ ਵਿਚ ਅੰਧੇ ਹੋ ਗਏ ਸਨ ਆਪ ਦੇ ਮਾਤਾ ਪਿਤਾ ਜੀ ਆਪ ਨੂੰ ਜੰਗਲ ਵਿਚ ਛਡ ਆਏ ਸਨ। ਇਹਨਾਂ ਦਾ ਨਾਮ ਨਾਰਾਇਨ ਦਾਸ ਸੀ। ਇਹਨਾਂ ਦੀ ਸਮਾਧ ਜਹਾਂਗੀਰ ਦੇ ਸਮੇਂ ਦਿਲੀ ਵਿਚ ਬਣਾਈ ਗਈ। ਆਪ ਵੈਸ਼ਨੋ ਮਤ ਦੇ ਸੀ।

†ਰਾਮਾਨੰਦ ਜੀ ਨੇ ਗੁਰੂ ਰਾਘਵਾ ਨੰਦ ਤੋਂ ਵਖ ਹੋ ਕੇ ਆਪਣੇ ਮੱਤ ਦੀ ਪੂਜਾ ਕਰਵਾਈ ਇਸ ਮਤ ਵਿਚ ਰਾਮ ਨਾਮ ਦਾ ਜਾਪ ਹੈ। ਸ੍ਰੀ ਰਾਮ ਮੰਤਰ ਹੈ ਗੁਰੂ ਮੰਤਰ ਮਿਲਣ ਸਮੇਂ ਜੈ ਰਾਮ, ਜੈ ਸੀਤਾ ਰਾਮ, ਰਾਮ ਚੰਦਰ ਆਦਕਾਂ ਦੀ ਪੂਜਾ ਮੰਨਦੇ ਹਨ। ਸਭ ਤੇ ਵਡੇ ਅਵਤਾਰ ਰਾਮ ਜੀ ਹਨ। ਤੁਲਸੀ ਤੇ ਸਾਲਗਰਾਮ ਦੀ ਪੂਜਾ ਕਰ ਕੇ ਠਾਕਰਾਂ ਅਗੇ ਮਰਜੰਗੀਆਂ ਵਜਾਉਂਦੇ ਨੇ। ਇਸ਼ਨਾਨ ਕਰ ਕੇ ਪ੍ਰਸ਼ਾਦ ਛਕਦੇ ਹਨ ਲੁਕ ਕੇ। ਕਿਸੇ ਦੇ ਨਾਲ ਲਗ ਕੇ ਰੋਟੀ ਨਹੀਂ ਖਾਂਦੇ। ਵੈਸ਼ਨੋ ਮਤਾਂ ਦੇ ਕਈ ਭੇਤ ਹੋ ਗਏ ਸਨ। ਇਹਨਾਂ ਭਗਤਾਂ ਦੀ ਬਾਣੀ ਵਖੋ ਵਖ ਭਾਸ਼ਾ ਵਿਚ ਹੈ।

ਹੁੰਦੇ, ਦਿਲ ਜਿਨ੍ਹਾਂ ਦੇ ਹੈ ਕਰਨਹਾਰ ਵੱਸਦਾ।

ਦੋਹਿਰਾ— ਰੋਹੀ ਬਣ ਦੇ ਵਿਚ ਜਾਇ ਕੇ ਲਗੇ ਸੁਰਤ ਟਿਕਾਨ।
ਸਿਮਰਨ ਵਿਚ ਮਸਤ ਹੋ ਨਿਤ ਨੇਮ ਕਰਵਾਨ॥

ਦਵੈਯਾ

ਇਸ ਰੋਹੀ ਬਣ ਵਿਚ ਇਕ ਦਿਨ ਚਲ ਸ਼ਿਕਾਰੀ ਆਇਆ,
ਖਾਤਰ ਮਿਰਗਾਂ ਪਕੜਨ ਕਾਰਨ ਛਿਪ ਕੇ ਦਾਓ ਲਗਾਇਆ।
ਪਾਸ ਘੜਾ ਮੁਖ ਚਮੜੇ ਮੜ੍ਹਿਆ ਪੰਖ ਮੋਰ ਦਾ ਪਾਵੇ,
ਘੜਾ ਹੇਠਾਂ ਰੱਖ ਸ਼ਿਕਾਰੀ ਹਥਾਂ ਨਾਲ ਵਜਾਵੇ।
ਮਿਰਗਾਂ ਸੁਣੀ ਆਵਾਜ਼ ਘੜੇ ਦੀ ਮਸਤੀ ਅੰਦਰ ਆਏ,
ਡਾਰਾਂ ਮਿਰਗ ਰੋਹੀ ਇਸ ਰਹਿੰਦੇ ਪਾਸ ਸ਼ਿਕਾਰੀ ਧਾਏ।
ਇਕ ਹਰਨੀ ਦੋ ਬਚੇ ਉਸਦੇ ਛਡ ਬਚਿਆਂ ਨੂੰ ਧਾਈ,
ਲਾ ਕੇ ਦਾਓ ਸ਼ਿਕਾਰੀ ਪਾਪੀ ਰਸੀ ਗਲ ਵਿੱਚ ਪਾਈ।
ਭੁਲਾ ਰਾਗ ਦਲੀਲੋਂ ਸਾਰਾ ਹਰਨੀ ਪਕੜ ਸ਼ਿਕਾਰੀ,
ਪਲ ਪਲ ਯਾਦ ਕਰੇਂਦੀ ਬਚੇ ਕੁਦਰਤ ਮੌਤ ਹਮਾਰੀ।
ਪਕੜ ਜ਼ਾਲਮਾਂ ਮੈਨੂੰ ਬੱਧਾ ਸੀਖੀਂ ਮਾਸ ਪਕਾਵਣ,
ਬਚੇ ਮੇਰੇ ਸ਼ੀਰ ਖੋਰੇ ਨੇ ਤੜਫ ਤੜਫ ਮਰ ਜਾਵਣ।
ਵਾਰ ਵਾਰ ਉਹ ਦਿਲ ਵਿਚ ਸੋਚੇ ਰੱਸਾ ਗਲੋਂ ਲੁਹਾਵਾਂ।
ਬਚਿਆਂ ਤਾਈਂ ਦੁਧ ਪਿਲਾ ਕੇ ਪਾਸ ਸ਼ਿਕਾਰੀ ਆਵਾਂ।
ਮਾਰੇ ਸਰਲੀ ਰੋਂਦੀ ਬਿਟ ਬਿਟ ਟਪੇ ਬਹੁਤ ਵਿਚਾਰੀ।
ਦੇਖ ਦਿਸ਼ਾ ਇਹ ਹਰਨੀ ਵਾਲੀ ਆਖੇ ਫੇਰ ਸ਼ਿਕਾਰੀ
ਕੱਟ ਵੱਢ ਮਾਸ ਕੇ ਹਰਨੀਏਂ ਪੁਤਰ ਮੇਰੇ ਖਾਵਣ,
ਭੁਖ ਓਹਨਾਂ ਦੀ ਦੂਰ ਕਰਾਂ ਮੈਂ ਘਰ ਨੂੰ ਲਗਾ ਧਾਵਣ
ਉਸ ਹਰਨੀ ਜੋ ਦੁਖੀਆ ਭਾਰੀ ਸੁਣੇ ਫਰਿਆਦ ਨਾ ਕਾਈ,
ਯਾਦ ਕਰੇਂਦੀ ਰੱਬਾ ਆ ਕੇ ਤੂੰਹੀਓਂ ਆ ਛਡਾਈਂ
ਜਾਨੀ ਜਾਣ ਰਵਿਦਾਸ ਭਗਤ ਜੀ ਆਇਓ ਪਾਸ ਸ਼ਿਕਾਰੀ,

ਉਸ ਹਰਨੀ ਸ਼ਿਕਾਰੀ ਵਾਲੀ ਸਮਝੀ ਭਾਸ਼ਾ ਸਾਰੀ।
ਆਖੇ ਭਗਤ ਸੁਣੋ ਸ਼ਿਕਾਰੀ ਨਾਲ ਧਿਆਨ ਗਲ ਮੇਰੀ,
ਬਚੇ ਇਸ ਦੇ ਦੁਧ ਪਿਆਸੇ ਏਹ ਹਰਨੀ ਕਿਉਂ ਘੇਰੀ।
ਇ ਦੀ ਮਰਜੀ ਅਸੀਂ ਹਾਂ ਜਾਮਨ ਬਚਿਆਂ ਸ਼ੀਰ ਪਿਲਾਵੇ,
ਦੁਧ ਚੁੰਘਾਵੇ ਦੇਇ ਦਿਲਾਸੇ ਪਾਸ ਤੁਮਾਰੇ ਆਵੇ।
ਹਥ ਜੋੜ ਕੇ ਕਹੇ ਸ਼ਿਕਾਰੀ ਏਹ ਜੰਗਲ ਦੇ ਵਾਸੀ,
ਥੋਥੇ ਜਾਮਨ ਦਿਤਿਆਂ ਛੱਡਾਂ ਲੋਕ ਕਰਨਗੇ ਹਾਸੀ।
ਗਲ ਤੋਂ ਰੱਸੀ ਲਾਹਵਾਂ ਜੇਕਰ ਜੰਗਲ ਅੰਦਰ ਧਾਵੇ,
ਭੁਖਾ ਟੱਬਰ ਮਾਸ ਬਿਨਾ ਹੈ ਤੜਫ ਤੜਫ ਮਰ ਜਾਵੇ।
ਨਾਲ ਨਿੰਮਰਤਾ ਕਹਿਣ ਭਗਤ ਜੀ ਮੰਨੋ ਮੇਰਾ ਕਹਿਣਾ,
ਭਵ ਸਾਗਰ ਤੋਂ ਲੈ ਖਿਲਾਸੀ ਜੋ ਦੁਨੀਆਂ ਵਿਚ ਰਹਿਣਾ।
ਕਰਸਾਂ ਮੈਂ ਮਜਦੂਰੀ ਤੇਰੀ ਟਬਰ ਤਾਈਂ ਰਿਝਾਵਾਂ,
ਕੁਟ ਕੁਟ ਚੂਰੀ ਘਿਓ ਵਿਚ ਖਾਵੇ ਰਜ ਰਜ ਅੰਨ ਖੁਲਾਵਾਂ।
ਸੁਣ ਸੁਣ ਗੱਲਾਂ ਕਾਂਸ਼ੀ ਵਾਸੀ ਬੁਢੇ ਸਿਆਣੇ ਆਏ,
ਕਹਿੰਦੇ ਸ੍ਰੀ ਰਵਿਦਾਸ ਜੀ ਤਾਈਂ ਬਾਂਦੀ ਦੇਇ ਛੁਡਾਏ।
ਹਰਨੀ ਨੂੰ ਛਡ ਦਿਤਾ ਸ਼ਿਕਾਰੀ ਜਾ ਬਚਿਆਂ ਸ਼ੀਰ ਪਿਲਾਵੇ,
ਬਾਬੇ ਜੀ ਨੂੰ ਜਾਮਨ ਦਿੱਤਾ ਕਹਿ ਕਹਿ ਦੁਧ ਚੁੰਘਾਵੇ।
ਮਾਣੋ ਉਮਰ ਤੁਸੀ ਮੈਂ ਵਾਰੀ ਇਸ ਰੋਹੀ ਵਿਚਕਾਰੇ,
ਹਰੀ ਅੰਗੂਰੀ ਖਾ ਕੇ ਜੀਵੋ ਜਿਗਰੋਂ ਟੁਕੜੇ ਪਿਆਰੇ।
ਆਖਰ ਸ਼ੀਰ ਅਸਾਂ ਤੋਂ ਪੀਵੋ ਮੁੜ ਨਾ ਅਸਾਂ ਪਿਲਾਣਾ,
ਜਾਮਨ ਭਗਤ ਦੀ ਪੂਰੀ ਕਰਨੀ ਜਾਲਮ ਮੈਨੂੰ ਖਾਣਾ।
ਸੁਣ ਗੱਲਾਂ ਬਚੇ ਦੋਏ ਛੰਬੜਨ ਨਾਲ ਹਰਨੀ ਦੇ ਧਾਏ,
ਬਾਬੇ ਜੀ ਅਰ ਪਾਸ ਸ਼ਿਕਾਰੀ ਛਾਲਾਂ ਲਾ ਲਾ ਆਏ।
ਚਲੋ ਭਗਤ ਦੇ ਦਰਸ਼ਨ ਕਰੀਏ ਸੰਗ ਮਾਤਾ ਦੇ ਜਾਈਏ,
ਕਹਿਣ ਮਾਤਾ ਜੀ ਨਾਲ ਤੁਸਾਂ ਦੇ ਅਸੀ ਬੀ ਸੀਸ ਕਟਾਈਏ।

ਗਲ ਬਚਿਆਂ ਦੀ ਸੁਣਕੇ ਹਰਨੀ ਬਕ ਦੋਨੋਂ ਲੈ ਆਈ,
ਬਾਬਾ ਜੀ ਦੇ ਚਰਨਾਂ ਉਤੇ ਨਿਵ ਨਿਵ ਕਰਨ ਬਡਾਈ।
ਧੰਨ ਧੰਨ ਰਾਮ ਦੇ ਭਗਤ ਪਿਆਰੇ ਜੀਵ ਜੰਤ ਦੇ ਵਾਲੀ,
ਕਟ ਦਿਓ ਚੁਰਾਸੀ ਸਾਡੀ ਦੀਨ ਦੁਨੀ ਦੇ ਵਾਲੀ।
ਹੋਯਾ ਸਿਖ ਸ਼ਿਕਾਰੀ ਉਸ ਦਿਨ ਚਰਨੀ ਸੀਸ ਨਿਵਾਇਆ,
ਬਾਬੇ ਜੀ ਨੇ ਉਸ ਦਿਨ ਓਥੇ ਸ੍ਰੀ ਮੁਖ ਸ਼ਬਦ ਸੁਨਾਇਆ।

ਆਸਾ ਬਾਣੀ ਸ੍ਰੀ ਰਵਿਦਾਸ ਜੀਉ

ੴ ਸਤਿਗੁਰਪ੍ਰਸਾਦਿ ॥

ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ ॥ ਪੰਚ ਦੋਖ ਅਸਾਧ ਜਾ ਮਹਿ ਤਾਕੀ ਕੇਤਕ ਆਸ ॥ ੧ ॥ ਮਾਧੋ ਅਬਿਦਿਆ ਹਿਤ ਕੀਨ ॥ ਬਿਬੇਕ ਦੀਪ ਮਲੀਨ ॥੧॥ ਰਹਾਉ ॥ ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ ਅਸੋਚ ॥ ਮਾਨੁਖਾ ਅਵਿਤਾਰ ਦੁਲਭ ਤਿਹੀ ਸੰਗਤ ਪੋਚ ॥ ੨ ॥ ਜੀਅ ਜੰਤ ਜਹਾ ਜਹਾ ਲਗੁ ਕਰਮ ਕੇ ਬਸਿ ਜਾਇ ॥ ਕਾਲ ਫਾਸਿ ਅਬਧ ਲਾਗੇ ਕਛੁ ਨ ਚਲੈ ਉਪਾਇ ॥ ਰਵਿਦਾਸ ਦਾਸ ਉਦਾਸ ਤਜ ਭ੍ਰਮੁ ਤਪਨ ਤਪੁ ਗੁਰ ਗਿਆਨ ॥ ਭਗਤ ਜਨ ਭੈ ਹਰਨ ਪਰਮਾਨੰਦ ਕਰਹੁ ਨਿਦਾਨ ॥ ੪ ॥ ੧ ॥ ੭ ॥

ਅਰਥ—ਕਬਿਤ ॥ ਜੀਵ ਜੰਤ ਮਾਰ ਖਾਨ ਵਾਲਿਓ ਵਿਚਾਰ ਕਰੋ ਮੇਰੀ ਵਲ ਨਿਗਾਹ ਕਰ ਸੁਣ ਓਇ ਸ਼ਿਕਾਰੀਆ। ਕੰਨਾਂ ਵਾਲੇ ਰੋਗ ਨੇ ਗਵਾਈ ਜਾਨ ਹਰਨੀ ਦੀ ਬਚਿਆਂ ਸਮੇਤ ਆਈ ਚਲ ਕੇ ਵਿਚਾਰੀਆ। ਮੱਛੀ ਦਾ ਸੁਆਦ ਜੀਭ ਫਸ ਜਾਵੇ ਕੁੰਡੀਵਿਚ ਕੇਤਕੀ ਦੇ ਫੁਲ ਦੇਖ ਭੌਰ ਜਿੰਦ ਵਾਰੀਆ। ਪਤੰਗ ਦੇਖ ਦੀਪਕ ਜਿੰਦ ਆਪਣੀ ਹੈ ਵਾਰ ਦੇਵੇ ਕਾਗਜਾਂ ਦੀ ਹਥਨੀ ਤੇ ਹਾਥੀ ਖਾਵੇ ਮਾਰੀਆ ॥ ੧ ॥

ਕਬਿਤ—ਇਕ ਇਕ ਦੋਸ਼ ਦੇ ਸੁਆਦ ਵਿਚ ਫਸੇ ਹੋਏ ਪੰਜ ਚੋਰ ਤੇਰੇ ਵਿਚ ਕਰ ਲੈ ਵਿਚਾਰ ਤਾਂ। ਕਾਮ, ਕਰੋਧ, ਲੋਭ, ਮੋਹ, ਮਦ ਹੈਗੇ ਤੇਰੇ ਵਿਚ ਪੰਜੇ ਦੋਖ ਦੇਖ ਬੰਦੇ ਛੇਤੀ ਲੈਣ ਮਾਰ ਤਾਂ। ਝੂਠਾ ਹੈ ਸੰਸਾਰ ਜਿਸ ਨਾਲ ਤੈਂ ਪਰੀਤ ਲਾਈ ਇਸ ਦੇ ਪਰੇਮ ਵਿਚ ਫਸੇਂ ਵਾਰ ਵਾਰ ਤਾਂ। ਦੀਵਾ ਤੇਰਾ ਮੈਲਾ ਨਹੀਂ ਰਾਮ ਦੀ ਪਛਾਨ ਵਿਸ

ਚਿਤ ਵਿਚ ਗਿਆਨ ਕਰ ਆਪ ਵਾਲੀ ਸਾਰ ਤਾਂ। ਮਾਨਸ ਜਨਮ ਨਹੀਂ ਮਿਲਣਾ ਹੈ ਵਾਰ ਵਾਰ ਛਡ ਕੇ ਸ਼ਿਕਾਰ ਭਾਈ ਜਪੀਂ ਕਰਤਾਰ ਤਾਂ ॥ ੨ ॥

ਕਬਿਤ—ਸਪ ਕਾਂ ਸੂਰ ਨਹੀਂ ਜਾਣਦੇ ਨੇ ਪਾਪ ਪੁੰਨ ਸਤ ਤੇ ਅਸੱਤ ਵਾਲੀ ਨਹੀਂ ਹੈ ਵਿਚਾਰ ਜੀ। ਮਾਨਸ ਜਨਮ ਲਖ ਜੂਨ ਤੋਂ ਹੈ ਸਿਰਤਾਜ ਕਾਮ ਬਸ ਹੋ ਕੇ ਬੰਦਾ ਹੁੰਦਾ ਹੈ ਖੁਆਰ ਜੀ। ਜੇਹੜਾ ਬੰਦਾ ਟੇਢੀਆਂ ਜੂਨਾਂ ਵਿਚ ਖੇਲਦਾ ਹੈ ਦਿਨ ਰਾਤ ਐਵੇਂ ਰਿਹਾ ਨਾਮ ਨੂੰ ਵਿਸਾਰ ਜੀ। ਜੈਸੀ ਕਰੇ ਮਿਲੇ ਸਜਾ ਸਚੀ ਦਰਗਾਹ ਵਿਚ ਪਾਪੀ ਤਾਈਂ ਫਾਂਸੀ ਜਮਾਂ ਵਾਲੀ ਹੈ ਤਿਆਰ ਜੀ ॥ ੩ ॥

ਕਬਿਤ—ਜਮਾਂ ਕੋਲ ਫੇਰ ਕੋਈ ਛਡੇ ਤੇ ਛਡਾਂਦਾ ਨਾਹੀਂ ਇਸ ਲੀਏ ਦਾਸ ਹੈ ਦੁਨੀਆਂ ਤੇ ਉਦਾਸ ਤਾਂ। ਗੁਰਾਂ ਦਿਤਾ ਗਿਆਨ ਕੀਤੇ ਭਰਮ ਨੇ ਦੂਰ ਭਾਈ ਰਾਮ ਭਰਪੂਰ ਦਿਸੇ ਓਹਦਾ ਪ੍ਰਕਾਸ਼ ਤਾਂ ਭਗਤਾਂ ਦਾ ਸਹਾਈ ਰਾਮ ਪੂਰਨ ਵਿਆਪਕ ਹੈ ਰਖ ਲੈ ਗੋਬਿੰਦ ਬਿਨੈ ਕਰੇ ਰਵਿਦਾਸ ਤਾਂ। ਰਾਮ ਹੈ ਸਹਾਈ ਸ਼ਾਂਤ ਦਿਲ ਵਿਚ ਧਾਰ ਬੰਦੇ ਪਾਪੀ ਨਾ ਕਹਾਵੀਂ ਖਾਣਾ ਭੁਲ ਕੇ ਨਾ ਮਾਸ ਤਾਂ ॥ ੪ ॥

ਵਾਕ ਕਵੀ

ਬੈਂਤ—ਮਾਸ ਖਾਣਾ ਮਨੁਖਾਂ ਦਾ ਕਰਮ ਹੈ ਨੀ ਮਾਸ ਖਾਣ ਵਾਲੇ ਕੁਤੇ ਕਾਗ ਬੰਦੇ। ਮਾਸ ਖਾਣ ਵਾਲੇ ਬੰਦੇ ਹੈਨ ਗੰਦੇ ਮਾਸ ਖਾਣ ਜੇ ਪੁਰਸ਼ ਨਿਭਾਗ ਬੰਦੇ। ਇਲ, ਗਿਦੜ, ਗਿਲਜਾਂ, ਕੁਕੜ ਮਾਸ ਖਾਂਦੇ ਟੇਢੀ ਜੂੰਨ ਪਾਵਨ ਓਹ ਨਾਗ ਬੰਦੇ। ਕਾਲਾ ਸਿੰਘ ਜੋ ਆਦਮੀ ਮਾਸ ਖਾਵੇ ਲਮਢੀਂਗ ਬਘਿਆੜ ਦੇ ਵਾਂਗ ਬੰਦੇ।

ਸ੍ਰੀ ਗੰਗਾ ਨੇ ਹਥ ਕਢ ਕੇ ਦਮੜੀ ਦੀ ਭੇਟਾਂ ਲੈਣੀ ਤੇ ਰਾਜੇ ਚੰਦਰ ਪ੍ਰਤਾਪ ਨੇ ਰਵਿਦਾਸ ਭਗਤ ਦਾ ਸਿਖ ਬਣਨਾ ਤੇ ਪਥਰੀ ਹੇਠ ਦੀ ਗੰਗਾ ਵਗਣੀ

ਦੋਹਰਾ—ਚੌਦਾਂ ਸੈ ਵਿਚ ਬਾਨਵੇਂ ਕੁੰਭ ਗੰਗਾ ਦਾ ਆਇ।
ਬਾਬਾ ਕਰੇ ਪਰਚਾਰ ਨਿਤ ਸੱਤ ਧਰਮ ਦਾ ਜਾਇ ॥

ਦੋਹਰਾ–ਚਾਰ ਬਰਨ ਉਪਦੇਸ ਕਰ ਸੱਤ ਧਰਮ ਤੇ ਜਾਨ।
ਨਿਤ ਗੰਗਾ ਦੇ ਘਾਟ ਤੇ ਸਤ ਸੰਗ ਕਰਵਾਨ॥

ਬੈਂਤ–ਅੰਮ੍ਰਿਤ ਵੇਲੇ ਉਠ ਇਸ਼ਨਾਨ ਕਰਦੇ ਪੂਜਾ ਪਾਠ ਕਰ ਧਿਆਨ ਕਰਤਾਰ ਪਹਿਲੇ। ਮਾਲਾ ਤਿਲਕ ਜੰਞੂ ਸਿਰ ਤੇ ਕੇਸ ਸਜਦੇ ਠਾਕਰ ਦੁਆਰੇ ਜਾ ਕਰਨ ਦੀਦਾਰ ਪਹਿਲੇ। ਕਿਰਤ ਜੋੜਿਆਂ ਦੀ ਗੰਡ ਤੁਪ ਕਰਕੇ ਬੈਠ ਜਾਂਵਦੇ ਨਿਤ ਬਜ਼ਾਰ ਪਹਿਲੇ। ਜੋਹੜਾ ਦੇਵੇ ਮਿਹਨਤ ਉਸ ਤੋਂ ਲੈ ਲੈਂਦੇ ਮੂਹੋਂ ਮੰਗਦੇ ਨਾ ਟਕੇ ਚਾਰ ਪਹਿਲੇ। ਸੁਬ੍ਹਾ ਸ਼ਾਮ ਜਾ ਕੇ ਗੰਗਾ ਘਾਟ ਉਤੇ ਨਿਰਾਕਾਰ ਦਾ ਕਰਨ ਪਰਚਾਰ ਪਹਿਲੇ। ਦੂਰੋਂ ਨੇੜਿਓਂ ਸੀ ਖਬਰ ਆਣ ਹੋਈ ਲੋਕ ਆਣ ਕਰਦੇ ਨਮਸ਼ਕਾਰ ਪਹਿਲੇ। ਮਾਲਾ ਤਿਲਕ ਲਗਾ ਦੇਖ ਸੜਨ ਬ੍ਰਾਹਮਣ ਆਖਣ ਕਿਉਂ ਪੂਜਣ ਬਰਨ ਚਾਰ ਪਹਿਲੇ। ਅਸੀ ਵਡੇ ਪੰਡਿਤ ਪੂਜਲੋਕ ਹਾਂ ਜੀ ਲੋਕੀ ਪੂਜਦੇ ਜਾਤ ਚੁਮਾਰ ਪਹਿਲੇ। ਗਾਜ਼ੀ ਪੁਰੋਂ ਸੰਗ ਭਾਰਾ ਬਹੁਤ ਆਇਆ ਕੁੰਭ ਗੰਗਾ ਤੇ ਕਰਨ ਦੀਦਾਰ ਪਹਿਲੇ। ਬੈਠੇ ਬਾਬਾ ਜੀ ਆਪਣੀ ਹਟ ਉਤੇ ਸੰਗ ਆਗਿਆ ਵਿਚ ਬਜ਼ਾਰ ਪਹਿਲੇ। ਗੰਗਾ ਰਾਮ ਪੰਡਿਤ ਓਹਨਾਂ ਵਿਚ ਹੈਸੀ ਤੋਪੇ ਜੁਤੀ ਲਵਾਏ ਸੀ ਚਾਰ ਪਹਿਲੇ। ਭਗਤ ਗੰਡ ਦਿਤਾ ਜੋੜਾ ਪ੍ਰੇਮ ਅੰਦਰ ਪੰਡਤ ਸੋਚਦਾ ਦਿਲ ਵਿਚਾਰ ਪਹਿਲੇ।

ਗੰਗਾ ਰਾਮ ਨੇ ਭਗਤ ਰਵਿਦਾਸ ਜੀ ਨੂੰ ਜੁਤੀ ਗੰਡਾਈ ਦੀ ਇਕ ਦਮੜੀ ਦੇਣੀ

ਗੰਗਾ ਰਾਮ ਨੇ ਪਲਿਓਂ ਖੋਲਕੇ ਤੇ ਦਿਤੀ ਭਗਤ ਦੇ ਤਾਈਂ ਫੜਾਇ ਦਮੜੀ। ਬਾਬਾ ਹਸ ਕੇ ਆਖੇ ਸੁਣ ਪੰਡਤਾ ਬਈ ਦਈਏ ਗੰਗਾ ਦੀ ਭੇਟਾ ਚੜ੍ਹਾਇ ਦਮੜੀ। ਕਹੀਂ ਏਲ ਉਚੀ ਗੰਗਾ ਮਾਤ ਤਾਈਂ ਪਾਣੀ ਵਿਚ ਨਾ ਸਿਟੀਂ ਵਗਾਇ ਦਮੜੀ। ਦਿਤੀ ਭਗਤ ਰਵਿਦਾਸ ਨੇ ਇਕ ਦਮੜੀ ਗੰਗਾ ਲਵੀਂ ਤੂੰ ਹਥ ਉਠਾਇ ਦਮੜੀ। ਜੇਕਰ ਹਥ ਕਢਕੇ ਗੰਗਾ ਮਾਤ ਲਵੇ ਦੇਵੀਂ ਗੰਗਾ ਨੂੰ ਇਹ ਫੜਾਇ ਦਮੜੀ। ਕੁੰਭ ਵੇਲੇ ਇਸ਼ਨਾਨ ਦੇ ਜਾ ਕਰ ਕੇ ਗੰਗਾ ਮਾਤ ਦੀ ਭੇਟਾ

ਪੁਚਾ ਦੇਵੀਂ। ਕਾਲਾ ਸਿੰਘ ਮੈਂ ਤੈਨੂੰ ਦਸ ਦਿਤਾ ਪਾਨੀ ਵਿਚ ਨਾ ਦਮੜੀ ਸਿਟਾ ਦੇਵੀਂ।

ਗੰਗਾ ਰਾਮ

ਦਮੜੀ ਲੈਕੇ ਪੰਡਤ ਤੁਰ ਪਿਆ ਸੀ ਦਿਲ ਆਪਣੇ ਸੋਚ ਸੂਚਾ ਰਿਹਾ ਸੀ। ਗਲ ਸੁਣੀ ਜੋ ਭਗਤ ਰਵਿਦਾਸ ਤੋਂ ਸੀ ਵਖ ਬੰਨ ਦਮਵੀ ਰਾਹੇ ਜਾ ਰਿਹਾ ਸੀ। ਨਾਲੇ ਭਗਤ ਦੇ ਹੁਕਮ ਨੂੰ ਯਾਦ ਕਰਦਾ ਨਾਲੇ ਮਨ ਨੂੰ ਕਹਿ ਸਮਝਾ ਰਿਰਾ ਸੀ। ਇਕ ਦਮੜੀ ਚਮਾਰ ਦੀ ਹਥ ਕਢ ਕੇ ਗੰਗਾ ਲਵੇ ਕਿਵੇਂ ਗੀਤ ਗਾ ਰਿਹਾ ਸੀ। ਮੰਜ਼ਲਾਂ ਲੰਘ ਕਈ ਹਰਦੁਆਰ ਪੁਜਾ ਸੰਗ ਜਾ ਡੇਰਾ ਕੰਢੇ ਲਾਇਆ ਜੀ। ਗੰਗਾ ਕੁੰਭ ਤੇ ਪੁਰਬ ਦੇ ਆਣ ਵੇਲੇ ਕਾਲਾ ਸਿੰਘ ਜਾਕੇ ਦਰਸ ਪਾਇਆ ਜੀ।

ਹਰਦੁਆਰ ਦਾ ਕੁੰਭ

ਹਰਦੁਆਰ ਤੇ ਕੁੰਭ ਇਸ਼ਨਾਨ ਵੇਲੇ ਜੁੜਿਆ ਆਦਮੀ ਕਈ ਹਜ਼ਾਰ ਓਥੇ। ਭਾਰਤ ਵਰਸ਼ ਵਿਚੋਂ ਹਿੰਦੂ ਚਲ ਆਏ ਬਾਲ, ਬਿਰਧ, ਜਵਾਨਾਂ, ਨਰ ਨਾਰ ਓਥੇ। ਸਿਧ, ਸਾਧ, ਮੁਨੀ, ਰਾਜੇ, ਕਰਮ ਚਾਰੀ, ਬ੍ਰਹਮਚਾਰੀ ਸੀ ਅਨੇਕ ਪ੍ਰਕਾਰ ਓਥੇ। ਦਸ ਨਾਮ ਤੇ ਭੇਖ ਸੰਨਿਆਸੀਆਂ ਦੇ ਬੈਰਾਗੀ, ਵੈਸ਼ਨੋ, ਮਤ ਊਪਾਰ ਓਥੇ। ਕਈ ਭੂਤ ਅਵਧੂਤ ਬਿਰੱਕਤ ਮੁਨੀ ਕਈ ਦਾਨੀ ਆਏ ਸ਼ਾਹੂਕਾਰ ਓਥੇ। ਕਿਤੇ ਮਾਲ ਪੂੜੇ, ਲੱਡੂ, ਘਿਓਰ ਮਿਲਦੇ ਦਾਨਾਂ ਵਾਲਿਆਂ ਖੋਲ੍ਹੇ ਭੰਡਾਰ ਓਥੇ। ਕਈ ਲੈਣ ਵਾਲੇ ਕਈ ਦੇਣ ਵਾਲੇ ਕਈ ਜੰਨਤਾ ਦੇ ਅਨੇਕ ਪ੍ਰਕਾਰ ਓਥੇ। ਕਈ ਸੰਤ ਮਹੰਤ ਇਕੰਤ ਵਾਸੀ ਦਰਸ਼ਨ ਆਣ ਕਰਦੇ ਗੰਗ ਧਾਰ ਓਥੇ। ਨੌਣ ਪਿਛੇ ਲੜ ਲੜ ਮਰ ਮਰ ਹੋਏ ਫੱਟੜ ਕਹਿੰਦੇ ਅਸਾਂ ਨ੍ਹੌਣਾਂ ਪਹਿਲੀ ਵਾਰ ਓਥੇ। ਲਾਠੀ ਚਲਦੀ ਭੇਖ ਸੰਨਿਆਸੀਆਂ ਦੀ ਬੈਰਾਗੀ ਮਤ ਦਾ ਸੀ ਹਾ ਹਾ ਕਾਰ ਓਥੇ। ਲਗਾ ਪੁਰਬ ਵਿਸਾਖੀ ਦਾ ਆਣ ਜਿਸ ਦਿਨ ਨ੍ਹਾ ਕੇ ਦਾਨ ਕਰਦੇ ਬੇਸ਼ੁਮਾਰ ਓਥੇ। ਦਾ

ਮੋਤੀ, ਹੀਰੇ, ਸਵਰਨ, ਚਾਂਦੀਆਂ ਦੇ ਗੰਗਾ ਵਿਚ ਸਿਟਣ ਪਾਣੀ ਧਾਰ ਓਥੇ। ਗੰਗਾ ਰਾਮ ਨੇ ਖੋਲ੍ਹਕੇ ਇਕ ਦਮੜੀ ਕਰੇ ਬੇਨਤੀ ਜਾ ਹਰੀ ਦੁਆਰ ਓਥੇ। ਗੰਗਾ ਹੱਥ ਨਾ ਕੱਢਿਆ ਦਾਨ ਦੇ ਲਈ ਪੰਡਤ ਦਿਲ ਵਿਚ ਰਿਹਾ ਵਿਚਾਰ ਓਥੇ। ਗੰਗਾ ਦਮੜੀ ਚਮਾਰ ਦੀ ਸਿਟ ਦੇਵਾਂ ਗੰਗਾ ਲਊ ਕਿਉਂ ਹੱਥ ਪਸਾਰ ਓਥੇ। ਆਖਰ ਕਰ ਇਸ਼ਨਾਨ ਤੇ ਹਥ ਜੋੜੇ ਗੰਗਾ ਮਾਤਾ ਜੀ ਕਰੋ ਦਿਦਾਰ ਦਮੜੀ। ਕਾਲਾ ਸਿੰਘ ਰਵਿਦਾਸ ਦੀ ਇਕ ਦਮੜੀ ਗੰਗਾ ਮਾਤਾ ਲੈ ਹਥ ਪਸਾਰ ਦਮੜੀ।

ਗੰਗਾ ਜੀ ਵਲੋਂ ਕੰਗਨ ਦੇਣਾ

ਹੱਥ ਕੱਢਿਆ ਗੰਗਾ ਨੇ ਓਸ ਵੇਲੇ ਦਾਨ ਦਮੜੀ ਦਾ ਪੰਡੇ ਫੜਾ ਦਿਤਾ। ਗੰਗਾ ਭਗਤ ਰਵਿਦਾਸ ਦੇ ਨਾਮ ਉਤੇ ਕੰਗਨ ਸੋਨੇ ਦਾ ਭੇਟ ਝੜਾ ਦਿਤਾ। ਛਲ ਪਾਨੀ ਦੀ ਨੇ ਐਸਾ ਜ਼ੋਰ ਪਾਇਆ ਧੋਤੀ ਗੜਵੀ ਦੇ ਤਾਈਂ ਰੁੜਾ ਦਿਤਾ। ਬ੍ਰਾਹਮਣ ਦੇਖ ਦਰਸ਼ਨ ਕੜਾ ਬੰਨ੍ਹ ਪੱਲੇ ਲੁਕਾ ਲਿਆ ਜੋ ਗੰਗਾ ਕੜਾ ਦਿਤਾ। ਹੋਇਆ ਵਖਰਾ ਆਪਣੇ ਸਾਥੀਆਂ ਤੋਂ ਗਾਜੀ ਪੁਰ ਆਕੇ ਮੌਜਾਂ ਮਾਣਦਾ ਸੀ। ਲਾਲਚ ਕਰਿਆ ਸੀ ਕਾਲਾ ਸਿੰਘ ਓਥੇ ਕਾਹਨੂੰ ਸ੍ਰੀ ਰਵਿਦਾਸ ਨੂੰ ਜਾਣਦਾ ਸੀ।

ਗੰਗਾਂ ਰਾਮ ਨੇ ਪਕੜਿਆ ਜਾਣਾ

ਨੌ ਬਰਸ ਪਿਛੋਂ ਦੇਵਨੇਤ ਐਸੀ ਕਾਲ ਪੈ ਗਿਆ ਭਾਰਾ ਸੰਸਾਰ ਅੰਦਰ। ਬਾਰਸ਼ ਨਾ ਹੋਈ ਗਈ ਸੀ ਸੁਕ ਪੈਲੀ ਭੂੰਡੀ ਹਰੀ ਖਾ ਗਈ ਕਤਾਰ ਅੰਦਰ। ਲੋਕਾਂ ਚੀਜ਼ਾਂ ਵਸਤੂ ਜੋ ਵੇਚ ਖਾਧੇ ਹੋਏ ਭੁਖ ਸੇ ਬੜੇ ਲਚਾਰ ਅੰਦਰ। ਔਰਤ ਕਹੇ ਪਤੀ ਜੀ ਅਰਜ਼ ਸੁਣਨੀ ਕੜਾ ਸੋਨੇ ਦਾ ਪਿਆ ਭੰਡਾਰ ਅੰਦਰ। ਏਹਨੂੰ ਵੇਚਕੇ ਕਾਲ ਟਪਾ ਲਵੋ ਅਸੀ ਭੁਖ ਨੇ ਕਰੇ ਲਚਾਰ ਅੰਦਰ। ਸੁਣਕੇ ਗਲ ਇਹੋ ਪੰਡਤ ਲੈ ਜਾ[illegible] ਆ ਚਲ ਸਰਾਫ ਬਜ਼ਾਰ ਅੰਦਰ। ਹੈ ਸੀ ਕੀਮਤ ਲਖ ਦੀ ਦਮੜੀ। [illegible]ਹੀਰੇ ਜੜੇ ਸੀਗੇ ਮੀਨਾ ਕਾਰ ਅੰਦਰ। ਕੰਗਨ ਬ੍ਰਾਹਮਣ

ਦੇ ਕਿਵੇਂ ਹੈ ਹਥ ਆਇਆ ਸਰਾਫ ਕਰਦੇ ਮਨ ਵਿਚਾਰ ਅੰਦਰ। ਉਸੇ ਵੇਲੇ ਹੀ ਸਰਾਫ ਬਜ਼ਾਰ ਵਿਚੋਂ ਪੁਲਸ ਪਕੜ ਲੈ ਗਈ ਕਿਲ੍ਹੇ ਲਾਲ ਪਿਆਰੇ। ਪਕੜਿਆ ਚੋਰ ਇਥੋਂ ਕਾਲਾ ਸਿੰਘ ਜੀ ਨੇ ਬ੍ਰਾਹਮਣ ਡਾਕੂ ਨੇ ਕਰਨ ਖਿਆਲ ਸਾਰੇ।

ਬ੍ਰਾਹਮਣ ਨੂੰ ਰਾਜੇ ਪਾਸ ਲੈ ਜਾਣਾ

ਹਥ ਕੜੀ ਲਾਕੇ ਮੁਸ਼ਕਾਂ ਬੰਨ ਕਰਕੇ ਕੀਤਾ ਪੁਲਸ ਨੇ ਪਹਿਲੇ ਖੁਆਰ ਮਿਸਰ। ਕੰਗਨ ਵੇਖ ਰਾਜਾ ਪੁਛੇ ਦਸ ਗੰਗੂ ਲਾਇਆ ਪਾੜ ਤੇਂ ਕਿਸ ਬਜ਼ਾਰ ਮਿਸਰ। ਹੀਰੇ ਜੜੇ ਮੋਤੀ ਮੀਨਾ ਕਾਰ ਚੰਗੀ ਕੜਾ ਲਿਆ ਕਿਥੋਂ ਤੂੰ ਉਚਾਰ ਮਿਸਰ। ਪੂਰੀ ਸਜਾ ਮਿਲੇ ਹੁਣ ਤੁਧ ਤਾਈਂ ਕੁਟ ਕੁਟ ਦੇਣਾ ਤੈਨੂੰ ਮਾਰ ਮਿਸਰ। ਸਣੇ ਔਰਤ ਪੁਤ੍ਰ ਪ੍ਰਵਾਰ ਪਕੜੇ ਪਕੜੇ ਸਭ ਆਏ ਘਰ ਬਾਰ ਮਿਸਰ। ਸਚ ਦਸੇਂ ਤੇਰਾ ਖੈਹੜਾ ਛੁਟ ਜਾਂਵੇ ਨਾਲ ਚੋਰਾਂ ਦੇ ਤੇਰੀ ਪ੍ਰੀਤ ਹੈ ਓਏ। ਘਰ ਪੰਡਤਾਂ ਦੇ ਤੂੰ ਜਨਮਿਆਂ ਏਂ ਬੁਰੀ ਬ੍ਰਾਹਮਣਾਂ ਦੀ ਦੇਖੀ ਨੀਤ ਹੈ ਓਇ।

ਬਿਆਨ ਗੰਗਾ ਰਾਮ

ਗਾਜੀ ਪੁਰ ਅੰਦਰ ਮੈਂ ਰਹਿਣ ਵਾਲਾ ਬ੍ਰਾਂਹਮਣ ਜਾਤ ਤੇ ਲਿਖੋ ਬਿਆਨ ਰਾਜਾ। ਸੰਮਤ ਚੌਦਾਂ ਸੈ ਬਾਹਨਵੇਂ ਕੁੰਭ ਉਤੇ ਗਿਆ ਗੰਗਾ ਤੇ ਕਰਨ ਇਸ਼ਨਾਨ ਰਾਜਾ ਕਾਂਸ਼ੀ ਸ਼ੈਹਰ ਅੰਦਰ ਜੁਤੀ ਟੁਟ ਗਈ ਸੀ ਮੈਂ ਗੰਢਾਈ ਸੀ ਨਾਲ ਈਮਾਨ ਰਾਜਾ। ਇਕੋ ਦਮੜੀ ਮੈਂ ਦਿਤੀ ਰਵਿਦਾਸ ਤਾਈਂ ਰਵਿਦਾਸ ਆਖਦਾ ਨਾਲ ਧਿਆਨ ਰਾਜਾ। ਏਹ ਭੇਟਾ ਮੇਰੀ ਗੰਗਾ ਮਾਤ ਤਾਈਂ ਦੇਵੀਂ ਗੰਗਾ ਨੂੰ ਕਹਿੰਦਾ ਉਚਾਰ ਦਮੜੀ। ਹਥ ਕੰਢੇ ਗੰਗਾ ਮਾਤ ਆਣ ਫੜ ਲਈ ਭੇਟ ਦਿਤੀ ਰਵਿਦਾਸ ਚਮਾਰ ਦਮੜੀ। ਹਰਿਦੁਆਰ ਉਤੇ ਕੁੰਭ ਨ੍ਹੌਣ ਵੇਲੇ ਮੈਂ ਆਖਿਆ ਇਵੇਂ ਪੁਕਾਰ ਦਮੜੀ। ਉਸ ਵੇਲੇ ਮੇਰੇ ਹਥ ਤੋਂ ਜੀ ਗੰਗਾ ਮਾਈ ਲੈ ਲਈ ਹਰਿਦੁਆਰ ਦਮੜੀ ਉਸ ਕੰਗਨ ਦਿਤਾ ਮੈਨੂੰ ਲਾਹ ਰਥੋਂ ਮੈਂ ਲੈ ਕੰਗਨ ਓਥੋਂ ਨਸਿਆ ਸੀ ਕਾਲਾ ਸਿੰਘ ਬੀਤੇ ਨੌਂ ਸਾ[illegible]ਰ

ਰਾਜਾ ਅਜ ਤਕ ਨਾ ਕਿਸੇ ਨੂੰ ਦਸਿਆ ਸੀ।

ਰਾਜੇ ਨੇ ਮਹਿਲੀਂ ਆਉਣਾ।

ਕਿਲ੍ਹੇ ਬੰਦ ਅੰਦਰ ਬ੍ਰਾਹਮਣ ਤੁਰਤ ਕੀਤਾ ਰਾਜਾ ਮੈਹਲ ਅੰਦਰ ਚਲ ਆਇਓ ਜੀ। ਰਾਣੀ ਦੇਖਕੇ ਕੰਗਨ ਨਿਹਾਲ ਹੋਈ ਏਸ ਨਾਲ ਦਾ ਹੋਰ ਮੰਗਾਇਓ ਜੀ। ਮੇਰੀ ਉਮਰ ਅੰਦਰ ਐਸਾ ਖਾਸ ਸੁੰਦਰ ਤੁਸੀ ਕਦੇ ਨਾ ਕੰਗਨ ਬਨਾਇਓ ਜੀ। ਜੇਕਰ ਦਿਓ ਕੰਗਨ ਮੈਂ ਰਹਾਂ ਜਿਊਂਦੀ ਨਹੀਂ ਮੁੜ ਨੂੰ ਨਾ ਬੁਲਾਇਓ ਜੀ।

ਤਥਾ

ਉਸ ਵੇਲੇ ਰਾਣਾ ਪ੍ਰਤਾਪ ਚੰਦ੍ਰ ਨਾਗਰ ਮਲ ਨੂੰ ਲਿਖੇ ਸੁਮਾਰ ਰਾਜਾ। ਤੇਰੇ ਸ਼ੈਹਰ ਅੰਦਰ ਵਡਾ ਚੋਰ ਡਾਕੂ ਨਾਮ ਭਗਤ ਰਵਿਦਾਸ ਚੁਮਾਰ ਰਾਜਾ। ਚੋਰੀ ਓਸ ਤੋਂ ਅਸਾਂ ਸਬੂਤ ਕਰਨੀ ਘਲੋ ਓਸ ਨੂੰ ਕਰ ਤਿਆਰ ਰਾਜਾ। ਕਾਲਾ ਸਿੰਘ ਰਾਜਾ ਨਾਗਰ ਮਲ ਦੇਖੋ ਸ੍ਰੀ ਭਗਤ ਨੂੰ ਕਰੇ ਤਿਆਰ ਰਾਜਾ।

ਰਾਜੇ ਨਾਗਰ ਮਲ ਨੇ ਭਗਤ ਜੀ ਨੂੰ ਤੋਰਨਾ

ਰਾਜੇ ਸਦਿਆ ਆਪਣੇ ਮੈਹਲ ਅੰਦਰ ਅਦਬ ਨਾਲ ਆਖੇ ਦੀਨ ਦਿਆਲ ਭਗਤਾ। ਰਾਣੇ ਚੰਦ ਪ੍ਰਤਾਪ ਨੇ ਸਦਿਆ ਏ ਗਾਜੀ ਪੁਰ ਜਾਵੋ ਤਤਕਾਲ ਭਗਤਾ। ਕਿਸੇ ਕੰਮ ਅੰਦਰ ਤੁਹਾਨੂੰ ਯਾਦ ਕਰਦ ਜਾਕੇ ਓਹਨੂੰ ਭੀ ਕਰੀਂ ਨਿਹਾਲ ਭਗਤਾ। ਛੇਤੀ ਮੁੜ ਤੁਸਾਂ ਕਾਂਸ਼ੀ ਪੁਰੀ ਆਉਣਾ ਕਰੋ ਧਰਮ ਪ੍ਰਚਾਰ ਅਕਾਲ ਭਗਤਾ।

ਸ੍ਰੀ ਰਵਿਦਾਸ ਜੀ ਦੇ ਤਿਆਰੀ

ਸ੍ਰੀ ਭਗਤ ਜੀ ਝੱਟ ਤਿਆਰ ਹੋਏ ਕੁਝ ਸਿਖ ਸੇਵਕ ਬਾਬੇ ਨਾਲ ਹੈ ਸੀ। ਚੌਂਕੀ ਠਾਕਰਾਂ ਦੀ ਚੰਨਣ ਸਣੇ ਉਰਸਾ ਸੰਖ ਪਾਸ ਆਸਣ ਦੀਨ ਦਿਆਲ ਹੈ ਸੀ। ਪਥਰੀ ਰੰਬੀ ਆਰਾਂ ਸੂਤਰ ਨਾਲ ਲੇ ਲਾਂ... ਰ ਸੱਕਣਾ ਅੰਨ ਪਾਲ ਹੈ ਸੀ। ਜਿਸ ਰਸਤੇ ਭਗਤ ਜੀ ... ਚਰਨੀ ਪੈਣ ਆਕੇ ਬੁਢੇ ਬਾਲ ਹੈ ਸੀ। ਗਾਜੀ ਪੁਰ ਅੰਦਰ

ਮੋ...ਉ ਦਮੜੀ।

ਭਗਤ ਚਰਨ ਪਾਏ ਸੰਖ ਧੁਨੀ ਵਜੇ ਘੜਿਆਲ ਹੈ ਸੀ। ਬਾਰਸ਼ ਆਣ ਕੀਤੀ ਇੰਦ੍ਰ ਦੇਵਤੇ ਨੇ ਰਾਜੇ ਪਾਸ ਸਾਧੂ ਕਿਲੇ ਲਾਲ ਆਏ। ਕਾਲਾ ਸਿੰਘ ਧੰਨ ਧੰਨ ਲੋਕ ਆਖਣ ਕਹਿਣ ਭਗਤ ਜੀ ਦੀਨ ਦਿਆਲ ਆਏ।

ਭਗਤ ਨੇ ਕਿਲ੍ਹੇ ਪਾਸ ਦੁਕਾਨ ਕਰਨੀ

ਬਾਬੇ ਜਗ੍ਹਾ ਉੱਚੀ ਇਕ ਦੇਖ ਕੇ ਤੇ ਕਿਰਤ ਕਰਨ ਦੀ ਖੋਲ੍ਹ ਦੁਕਾਨ ਦੇਖੋ। ਨਿੱਤਨੇਮ ਤੇ ਧਰਮ ਪ੍ਰਚਾਰ ਕਰਦੇ ਹਿੰਦੂ ਦਰਸ਼ਨ ਕਰਦੇ ਮੁਸਲਮਾਨ ਦੇਖੋ। ਸੱਤ ਧਰਮ ਤੇ ਸ਼ੁਭ ਉਪਦੇਸ਼ ਦੇਂਵੇ ਨਾਮ ਦਾਨ ਉਪਦੇਸ਼ ਅਸ਼ਨਾਨ ਦੇਖੋ। ਰਾਜਾ ਚੱਲ ਆਪੇ ਅਹਿਲਕਾਰ ਆਏ ਦਰਸ਼ਨ ਕਰਕੇ ਹੋਏ ਹੈਰਾਨ ਦੇਖੋ।

ਭਗਤ ਜੀ ਦਾ ਰਾਜੇ ਤੇ ਪਰਜਾ ਨੂੰ ਉਪਦੇਸ਼

(ਭਾਈ ਗੁਰਦਾਸ ਜੀ ਦੀ ਵਾਰ ੧੦ ਪਉੜੀ)

ਭਗਤ ਭਗਤ ਜਗ ਵਜਿਆ ਚਹੁੰ ਚਕਾਂ ਵਿਚ ਚੰਮਰੇਟਾ॥
ਪਾਣਾ ਗੰਢੇ ਰਾਹ ਵਿਚ ਕੁਲਾ ਧਰਮ ਢੋਇ ਢੋਰ ਸੁਮੇਟਾ॥
ਜਿਉ ਕਰ ਮੈਲੇ ਚੀਥੜੇ ਹੀਰਾ ਲਾਲ ਅਮੋਲ ਪਲੇਟਾ॥
ਚਹੁੰ ਬਰਨਾ ਉਪਦੇਸ਼ਦਾ ਗਿਆਨ ਧਿਆਨ ਕਰ ਭਗਤਸਹੇਟਾ॥
ਨਾਵਨ ਆਇਆ ਸੰਗ ਮਿਲ ਬਾਨਾਰਸ ਕਰ ਗੰਗਾ ਥੇਟਾ॥
ਕਢ ਕਸੀਰਾ ਸੌਂਪਿਆ ਰਵਿਦਾਸੈ ਗੰਗਾ ਦੀ ਭੇਟਾ॥
ਲਗਾ ਪੁਰਬ ਆਭੀਚਦਾ ਡਿਠਾ ਚਲਿਤ ਅਚਰਜ ਅਮੇਟਾ॥
ਲਿਆ ਕਸੀਰਾ ਹਥ ਕਢ ਸੂਤ ਇਕ ਜਿਉ ਤਾਣਾ ਪੇਟਾ॥
ਭਗਤ ਜਨਾਂ ਹਰਿ ਮਾਂ ਪਿਓ ਬੇਟਾ॥ ੧੭॥

ਰਾਜਾ

ਪੁਛੇ ਨਾਲ ਅਧੀਨਗੀ ਭਗਤ ਜੀ ਨੂੰ ਕਿਵੇਂ ਤੁਸਾਂ ਏਹ ਕੰਗਨ ਚੁਰਾਇਆ ਜੀ। ਛੋਟੀ ਜਾਤ ਚੁਮਾਰਾਂ ਤੇ ਵਡੇ ਬ੍ਰਾਹਮਣ ਮਿਲਕੇ ਕਿਸ ਤਰ੍ਹਾਂ ਪਾੜ੍ਹ ਲੁਗਾਇਆ ਜੀ। ਏਹਦੀ ਕੀਮਤ ਦੇਖਕੇ ਸ਼ੱਕ ਪੈਂਦਾ ਕਿਸੇ ਰਾਜੇ ਤੋਂ ਕੜਾ ਉਡਾਇਆ ਜੀ। ਸਚ ਦਸੋ ਦੂਜਾ ਕੜਾ ਦਿਓ

ਜਲਦੀ ਵੰਡ ਤੁਸਾਂ ਹਿਸੇ ਜੋ ਆਇਆ ਜੀ। ਹਥ ਤੁਸਾਂ ਦੇ ਕੀਮਤੀ ਚੀਜ਼ ਆਈ ਹੀਰੇ ਜੜ੍ਹਤ ਸੋਨੇ ਪੰਨੇ ਲੁਟ ਦੀ ਹੈ। ਕਾਲਾ ਸਿੰਘ ਜੀ ਮੈਂ ਤੁਹਾਨੂੰ ਸਚ ਆਖਾਂ ਕੜੇ ਦਿਤੇ ਬਿਨ ਜਾਨ ਨਾ ਛੁਟਦੀ ਹੈ।

ਸ੍ਰੀ ਰਵਿਦਾਸ ਜੀ

ਗੰਗਾ ਮਾਤਾ ਨੇ ਕੜਾ ਹੈ ਆਪ ਦਿਤਾ ਅਦਲ ਕਰ ਜੇ ਗੰਗਾ ਦਰ ਆਓ ਰਾਜਾ। ਸਚਾ ਅਦਲ ਕਰਨਾ ਓਹਨੇ ਹੁਣੇ ਭਾਈ ਅਧੀ ਘੜੀ ਦੋ ਵਿਚ ਪਤਿਆਓ ਰਾਜਾ। ਗੰਗਾ ਰਮ ਦੀ ਬੇੜੀਆਂ ਖੋਲ੍ਹ ਦੇਵੋ ਮੇਰੇ ਪਾਸ ਦੁਕਾਨ ਲਿਆਓ ਰਾਜਾ। ਚਾਰ ਬਰਨ ਸਾਰੇ ਲੋਕ ਆਏ ਦੇਖਣ ਗੰਗਾ ਆਪੇ ਹੀ ਕਰੇ ਨਿਆਓ ਰਾਜਾ। ਗੰਗਾ ਚਲ ਕੇ ਤੇ ਕਿਲ੍ਹੇ ਲਾਲ ਆਵੇ ਖੜੇ ਸਭ ਦੇਖਣ ਹਿੰਦੁਸਤਾਨ ਵਾਲੇ। ਕਾਲਾ ਸਿੰਘ ਰਵਿਦਾਸ ਜੀ ਕਹਿਣ ਹੱਸ ਕੇ ਚੋਜ ਦੇਖ ਲਿਓ ਸ੍ਰੀ ਭਗਵਾਨ ਵਾਲੇ।

ਪੱਥਰੀ ਹੇਠੋਂ ਗੰਗਾ ਜੀ ਦਾ ਪ੍ਰਗਟ ਹੋਣਾ

ਬਾਬੇ ਆਪਣੇ ਉਪਰੋਂ ਲਾ ਆਸਣ ਪੱਥਰੀ ਆਪਣੀ ਦੇ ਉਪਰ ਪਾਵੰਦਾ ਹੈ। ਹੱਥ ਜੋੜ ਕੇ ਬੇਨਤੀ ਕਰੇ ਪਹਿਲੇ ਗੰਗਾ ਮਾਤ ਵਿਚ ਸੁਰਤ ਲਗਾਵੰਦਾ ਹੈ। ਸਰਬ ਤੀਰਥਾਂ ਤੇ ਮਾਤ ਤੂੰ ਵਡੀ ਵਡਾ ਮਰਤਬਾ ਜੱਗ ਅਲਾਵੰਦਾ ਹੈ। ਸ੍ਰੀ ਮਾਤਾ ਜੀ ਅਦਲ ਹੈ ਆਪ ਕਰਨਾ ਰਾਜਾਂ ਸਚ ਪੁਛਣਾ ਹੁਣੇ ਚਾਵੰਦਾ ਹੈ। ਜਿਵੇਂ ਕੜਾ ਦਿਤਾ ਗੰਗਾ ਰਾਮ ਤਾਈਂ ਰਾਜਾ ਖੜਾ ਤਿਉਂ ਕੜਾ ਮੰਗਾਵੰਦਾ ਹੈ। ਹੈ ਕੜਾ ਏ ਪ੍ਰਾਨ ਉਧਾਰ ਸਾਡਾ ਭਗਤ ਬੇਨਤੀ ਚਾ ਸੁਨਾਵੰਦਾ ਹੈ। ਜਲ ਥਲ ਅੰਦਰ ਰਖਣ ਹਾਰ ਪ੍ਰਭੂ ਜੀਅ ਜੰਤਾਂ ਦੀ ਖਬਰ ਹੈ ਸਾਰ ਵਾਲਾ। ਜਲ ਵੈਹਣ ਦਾ ਕਿਲ੍ਹੇ ਦੇ ਵਲ ਹੋਇਆ ਚਸ਼ਮਾਂ ਪ੍ਰਗਟਿਆ ਗੰਗਾ ਦੀ ਧਾਰ ਵਾਲਾ।

ਗੰਗਾ ਜੀ

ਬਾਬੇ ਚੁਕ ਆਸਣ ਪਥਰੀ ਪਰੇ ਕੀਤੀ ਪਾਣੀ ਚਲਿਆ ਗੰਗ ਦੀ ਧਾਰ ਵਿਚੋਂ। ਲੈਹਰਾਂ ਆਉਂਦੀਆਂ ਦੇਖਦੀ ਸਭ ਦੁਨੀਆਂ ਐਸ

ਪ੍ਰਗਟਿਆ ਸੀ ਚਮਤਕਾਰ ਵਿਚੋਂ। ਕਿਤੇ ਚਾਂਦੀ ਹੀਰੇ ਮੋਤੀ ਆਣ ਚਮਕੇ ਰੁੜ੍ਹੇ ਜਾਣ ਕਈ ਪ੍ਰਬਤ ਗਾਰ ਵਿਚੋਂ। ਖੜਕਾ ਸੁਣਕੇ ਡਰਿਆ ਰਣਵਾਸ ਸਾਰਾ ਛਡ ਆਏ ਨੇ ਲੋਕ ਬਜਾਰ ਵਿਚੋਂ। ਪਥਰੀ ਹੇਠ ਆ ਗੰਗਾ ਦੀ ਲਹਿਰ ਦਿਸਦੀ ਕਈ ਕਰਨ ਲਗੇ ਨਿਮਸ਼ਕਾਰ ਵਿਚੋਂ।

ਕੰਗਣ ਧੋਤੀ ਛੋਟੀ ਦੇਖ ਕੇ ਗੜਵੀ ਦੇਖਣੀ ਰਾਜੇ ਨੇ ਚਰਨ ਫੜਨੇ

ਇਕ ਲੈਹਰ ਅੰਦਰ ਕੰਗਣ ਆ ਛਣਕੇ ਭਗਤ ਚੁਕ ਕੇ ਕਿਹਾ ਸੁਣਾ ਕੰਗਣ। ਰਾਜਾ ਲਿਆਓ ਮਿਲਾ ਕੇ ਦੇਖ ਕੰਗਣ ਦਿਓ ਏਸੇ ਹੀ ਸਾਥ ਮਿਲਾ ਕੰਗਣ। ਕੰਗਣ ਮੇਲਿਆ ਸਾਰੇ ਨਿਹਾਲ ਹੋ ਗਏ ਕਹਿੰਦੇ ਧੰਨ ਰਵਿਦਾਸ ਤੇ ਆਹ ਕੰਗਨ। ਦੂਜੀ ਲੈਹਰ ਅੰਦਰ ਬਾਮਣ ਦੇਖਦਾ ਹੈ ਧੋਤੀ ਗੜਵੀ ਰੁੜੀਦੀ ਲੈਹਰ ਪਾ ਕੰਗਣ। ਬਾਮਣ ਕਹੇ ਧੋਤੀ ਮੇਰੀ ਏਹ ਗੜਵੀ ਭਗਤ ਕਹੈ ਚਕ ਲੈ ਛੇਤੀ ਜਾਹ ਕੰਗਣ। ਰਾਜੇ ਚਰਨ ਫੜ ਲਏ ਓਸੇ ਵਕਤ ਓਥੇ ਭੁਲ ਜੋੜਕੇ ਹਥ ਬਖਸ਼ਾਂਵਦੇ ਜੀ। ਕਾਲਾ ਸਿੰਘ ਮਹਿਲਾਂ ਅੰਦਰ ਲੈ ਜਾਂਦਾ ਮੁਕਤ ਭੁਗਤ ਲੈ ਸੇਵਾ ਕਰਾਂਵਦੇ ਜੀ*।

ਰਾਜੇ ਨੇ ਸੇਵਕ ਬਣਨਾ

ਕਈ ਤਰਾਂ ਦੀ ਸੇਵਾ ਨੂੰ ਕਰੇ ਰਾਜਾ ਰਾਣੇ ਬਣੇ ਆ ਕੇ ਸੇਵਾਦਾਰ ਸਾਰੇ। ਵਡੇ ਵਿਚ ਪਰਵਾਰ ਤੇ ਬਰਨ ਚਾਰੇ ਸਤਸੰਗ ਕਰਦੇ ਨਰ ਨਾਰ ਸਾਰੇ। ਬਾਬਾ ਵੈਸ਼ਨੋ ਮਤ ਪਰਚਾਰ ਕਰਦਾ ਹੋਏ ਵੈਸ਼ਨੋ ਰਾਜ ਦਰਬਾਰ ਸਾਰੇ। ਕਿਤੇ ਹਮਨ ਹੋਵੇ ਕਥਾ ਨਿਆਉਂ ਵਾਲੀ ਬਾਣੀ ਕੀਰਤੀ ਕਰਨ ਪ੍ਰਚਾਰ ਸਾਰੇ। ਨੀਚ ਜਾਤ ਨੂੰ ਉਚਿਆਂ ਕਰਨ ਵਾਲਾ ਬਾਬੇ ਤਾਈਂ ਪੂਜਣ ਬਰਨ ਚਾਰ ਸਾਰੇ। ਗੁਰੂ ਮੰਤਰ

---

੧ਗੰਗੋਤ੍ਰੀ ਤੇ ਗੰਗਾ ਦੀ ਸਮੁੰਦਰ ਤਕ ੧੫੬੦ ਮੀਲ ਦੀ ਲੰਮਾਈ ਹੈ। ਗੋਮਤੀ ੧। ਸਰਜੂ ੨। ਸੋਨ ਭਧਰਾਂ ੩। ਗੰਡਕਾ ਨਦੀ ੪। ਇਸ ਵਿਚ ਆ ਪੈਂਦੀਆਂ ਨੇ। ਗਾਜੀ ਪੁਰੇ ਜਿਥੇ ਪਥਰੀ ਹੇਠ ਗੰਗਾ ਵਗਦੀ ਹੈ। ਉਸ ਘਾਟ ਦਾ ਨਾਮ ਸਰਪੰਚ ਗੰਗਾ ਹੈ।

ਦੇ ਸਭੇ ਨਿਹਾਲ ਕੀਤੇ ਸੁਧ ਅੰਮ੍ਰਿਤ ਪਾਨ ਕਰਾਇਆ ਜੀ। ਪੜਦੇ ਤੋੜਕੇ ਚੰਦ੍ਰ ਪ੍ਰਤਾਪ ਵਾਲੇ ਜਾਪ ਇਕ ਅਕਾਲ ਜਪਾਇਆ ਜੀ।

ਭਗਤ ਜੀ ਦਾ ਰਾਜਾ ਪਰਜਾ ਨੂੰ ਉਪਦੇਸ਼

ਬਾਬਾ ਆਖਦਾ ਦੁਨੀਆਂ ਤੇ ਜਿਊਣ ਕਾਹਦਾ ਜਾ ਕੇ ਕਰਿਆ ਜੇ ਨ ਸਾਧ ਦਾ ਸੰਗ ਹੈ ਜੀ। ਨਿਰਮਲ ਆਪਣਾ ਆਤਮਾ ਨਹੀਂ ਜਿਸਦਾ ਓਹਨੂੰ ਚੜ੍ਹਦਾ ਨਾ ਨਾਮ ਦਾ ਰੰਗ ਹੈ ਨੀ। ਕਾਮ, ਕਰੋਧ, ਲੋਭ ਪਹਿਲੇ ਵਸ ਕਰਨੇ ਮਿਥਿਆ ਚੀਜ ਨ ਮੰਗਣੀ ਮੰਗ ਹੈ ਨੀ। ਤਨ ਮਨ ਸਭ ਗੁਰੂ ਨੂੰ ਵਾਰ ਦੇਵੇ ਦੀਪਕ ਦੇਖ ਜਿਉਂ ਮਾਣ ਪਤੰਗ ਹੈ ਨੀ। ਜਨਮ ਮਰਨ ਚੁਰਾਸੀ ਦਾ ਮੁਕ ਜਾਂਦਾ ਜਮਾਂ ਵਾਲੀ ਫਾਸੀ ਪੈਣੀ ਅੰਗ ਹੈ ਨੀ। ਅਠੇ ਪੈਹਰ ਹੈ ਨਾਮ ਦਾ ਜਾਪ ਕਰਨਾ ਦਵੈਸ਼ੀ ਹੋਇਕੇ ਕਰਜਾ ਜੰਗ ਹੈ ਨੀ। ਨਦੀ ਵੈਹਣ ਦਰਿਆਓ ਵਡੇ ਨਾਲੇ ਜਿਵੇਂ ਗੰਗ ਮਿਲ ਕੇ ਸੰਗ ਗੰਗ ਹੋ ਗਏ। ਕਾਲਾ ਸਿੰਘ ਤਿਵੇਂ ਗੁਰੂ ਰੂਪ ਹੋ ਗਏ ਏਕਾ ਮਿਲੇ ਜਿਵੇਂ ਦੂਣੇ ਅੰਗ ਹੋ ਗਏ।

ਸੇਵਕਾ ਵਲੋਂ

ਕਈ ਦਿਨ ਸਤਸੰਗ ਏਹ ਰਿਹਾ ਹੁੰਦਾ ਭਗਤ ਨਾਮ ਦਾ ਤੋਰ ਭੰਡਾਰ ਦਿਤਾ। ਭਜਨ ਪੁਛ ਕੇ ਕਈ ਬਣੇ ਸੇਵਕ ਜਨਮ ਮਰਨ ਚੁਰਾਸੀਓਂ ਟਾਰ ਦਿਤਾ। ਕਿਰਤ ਆਪਣੀ ਕਰਦੇ ਬਜਾਰ ਅੰਦਰ ਸਤਿਨਾਮ ਦਾ ਕਰ ਪਰਚਾਰ ਦਿਤਾ। ਨਾਮ ਜਪਦੇ ਜਪਾਉਂਦੇ ਹੋਰਨਾਂ ਨੂੰ ਰਾਣੀ ਰਾਜ ਪਰਜਾ ਸਭੋ ਤਾਰ ਦਿਤਾ। ਇਕ ਦਿਨ ਦਰਬਾਰ ਸਤਸੰਗ ਅੰਦਰ ਸ਼ਬਦ ਨਾਲ ਪਰੇਮ ਸੁਣਾਉਣ ਲਗੇ। ਸੁਖ ਰਿਧੀਆਂ ਸਿਧੀਆਂ ਨਿਧੀਆਂ ਦੇ ਸੋਰਠ ਰਾਗ ਪੜ੍ਹਕੇ ਸਮਝਾਉਣ ਲਗੇ।

ਰਾਗ ਸੋਰਠ ਬਾਣੀ ਸ੍ਰੀ ਰਵਿਦਾਸ ਜੀ ਕੀ

ਸੁਖ ਸਾਗਰੁ ਸੁਰਿ ਤਰ ਚਿੰਤਾ ਮਨਿ ਕਾਮਧੇਨ ਬਸਿ ਜਾਕੇ ਰੇ॥ਚਾਰਿ ਪਦਾਰਥ ਅਸਟ ਦਾ। ਸਿਧਿ ਨਵ ਨਿਧ ਕਰਤਲ ਤਾ ਕੇ॥ ੧ ॥ ਹਰਿ ਹਰਿ ਹਰਿ ਨ ਜਪਸ ਰਸਨਾ। ਅਵਰ ਸਭ ਤਿਆਗ ਬਚਨ ਰਚਨਾ॥ ੧ ॥ ਰਹਾਉ ॥ ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਛਰ ਮਾਹੀ। ਬਿਆਸ ਬਿਚਾਰ ਕਹਿਓ ਪ੍ਰਮਾਰਥ ਰਾਮ ਨਾਮ ਸਰਿ ਨਾਹੀ

॥ ੨ ॥ ਸਹਜ ਸਮਾਧਿ ਉਪਾਧਿ ਰਹਤ ਫੁਨਿ ਬਡੈ ਭਾਗਿ ਲਿਵਲਾਗੀ ॥ ਕਹਿ ਰਵਿਦਾਸ ਪ੍ਰਗਾਸ ਰਿਦੈ ਧਰ ਜਨਮ ਮਰਨ ਭੈ ਭਾਗੀ ॥ ੩ ॥ ੪ ੧੭ ॥

ਅਰਥ—ਕਬਿਤ ॥ ਸੁਣੋ ਭਾਈ ਰਾਜਾ ਅਤੇ ਪਰਜਾ ਧਿਆਨ ਧਰ ਕਰਾਮਾਤਾਂ ਰਿਧਾਂ ਸਿਧਾਂ ਮਨ ਮੈਂ ਵਿਚਾਰੀਏ। ਕਾਮਧੇਨ ਗਊ, ਕਲਪ ਬਿਰਛਾਂ ਸਮੇਤ ਭਾਵੇਂ ਪਦਾਰਥ ਨੇ ਚਾਰ ਤੇ ਅਠਾਰਾਂ ਸਿਧਾਂ ਧਾਰੀਏ। ਨੌ ਨਿਧਾਂ ਵਸ ਕਰੇ ਸਾਰੇ ਜੋ ਸੰਸਾਰ ਤਾਈਂ ਰਾਮ ਜਪੇ ਨਾਮ ਬਿਨਾ ਝੂਠੇ ਨੇ ਬਪਾਰੀਏ। ਝੂਠੇ ਨੇ ਜੋ ਸਾਰੇ ਸੁਖ ਦਿਸਦੇ ਹਵਾ ਦੇ ਵਾਂਗੂ ਨਾਮ ਜਪ ਵਾਰ ਵਾਰ ਜਨਮ ਸੁਧਾਰੀਏ।੧।

ਕਬਿਤ—ਰਾਮ ਜੀ ਦਾ ਨਾਮ ਜਪੇ ਹੋਵੇ ਕਲਿਆਨ ਭਾਈ ਵੇਦ ਤੇ ਪੁਰਾਂਨ ਪੜ ਵੇਲਾ ਨਾ ਵਿਸਾਰ ਤਾਂ। ਨਾਨਾ ਪ੍ਰਕਾਰ ਦੀਆਂ ਕਥਾਂ ਨੇ ਪੁਰਾਨਾ ਵਿਚ ਚਉਤੀ ਅੱਖਰਾਂ ਦੇ ਵਿਚ ਹੋਏ ਨੇ ਉਚਾਰਤਾਂ। ਬਿਆਸ ਜੀ ਨੇ ਲਿਖੇ ਪ੍ਰਮਾਰਥਾਂ ਦੇ ਢੰਗ ਕਈ ਰਾਮ ਨਾਮ ਜਾਪ ਵਡਾ ਲਿਖਿਆ ਅਕਾਰ ਤਾਂ। ਲਾਇਕੇ ਸਮਾਧੀਆਂ ਉਪਾਧੀਆਂ ਤੋਂ ਤੋਂ ਰਹਿਕੇ ਵਖ ਵਾਹਿਗੁਰੂ ਦੇ ਨਾਮ ਵਾਲੀ ਜੋੜ ਲਵੇ ਤਾਰ ਤਾਂ। ਹੋਵੇ ਪ੍ਰਕਾਸ਼ ਓਹਦੇ ਰਿਦੇ ਵਿਚ ਖਾਸ ਭਾਈ ਸਾਸ ਸਾਸ ਨਾਮ ਜੇਹੜ ਮਨੋਂ ਨ ਵਿਸਾਰੇਗਾ। ਕੰਹਤ ਰਵਿਦਾਸ ਭਵ ਸਾਗਰ ਤੇ ਪਾਰ ਹੋਵੇ ਔਣ ਜਾਣ ਵਾਲੀ ਜੀਵ ਦੀ ਚੁਰਾਸੀ ਕਟ ਡਾਰੇਗਾ।

ਸ੍ਰੀ ਰਵਿਦਾਸ ਨੇ ਰਾਜੇ ਅਤੇ ਪਰਜਾ ਨੂੰ ਸਿਖਿਆ ਦੇਣੀ

ਉਚੇ ਮੋਤੀਆਂ ਦੇ ਮੰਦਰ ਬਣੇ ਸੋਹਣੇ ਕਿਤੇ ਭੁਲ ਨ ਜਾਈਂ ਅਨਭੋਲ ਰਾਜਾ। ਸ਼ੀਸ਼ੇ ਕਚ ਦੇ ਵਾਂਗ ਸੰਸਾਰ ਸੋਹਣਾ ਮਾਇਆ ਢੋਲ ਦੇ ਵਾਂਗਰਾਂ ਪੋਲ ਰਾਜਾ। ਮਿਠੀ ਤਰਬ ਸਤਾਰ ਦੀ ਲਗਦੀ ਹੈ ਪੇਟ ਓਸ ਦੇ ਹੈ ਬੜੀ ਖੋਲ ਰਾਜਾ। ਸਚੇ ਨਿਆਉਂ ਤੇ ਧਰਮ ਦਾ ਮਾਪ ਕੰਡਾ ਵਿਚੋਂ ਸਤ ਅਸਤ ਨੂੰ ਤੋਲ ਰਾਜਾ। ਮਤ ਵੈਸ਼ਨੋ ਰਖਣੀ ਸੋਧ ਪਿਆਰੇ ਮਾਇਆ ਦੇਖ ਕੇ ਜਾਣਾ ਨਹੀਂ ਡੋਲ ਰਾਜਾ। ਨਾਮ, ਦਾਨ, ਇਸ਼ਨਾਨ ਤੇ ਦਇਆ ਕਰਨੀ ਮਾਨਸ ਜਨਮ ਦਾ ਕਰਮ ਅਮੋਲ

ਰਾਜਾ। ਬਹੁਤ ਚਿਰ ਬਾਬਾ ਗਾਜੀ ਪੁਰ ਰਹਿਕੇ ਕਾਂਸ਼ੀ ਸ਼ਹਿਰ ਅੰਦਰ ਕਿਰਪਾ ਧਾਰ ਆਏ। ਨਾਲੇ ਚੰਦਰ ਪ੍ਰਤਾਪ ਨੂੰ ਤਾਰ ਆਏ ਨਾਲੇ ਦੇਸ਼ ਦਾ ਕਰ ਸੁਧਾਰ ਆਏ।

ਬ੍ਰਾਹਮਣਾਂ ਦੀਆਂ ਈਰਖਾ

ਕਾਂਸ਼ੀ ਪੁਰੀ ਸ਼ਿਵ ਜੀ ਦਾ ਘਰ ਦਸਣ ਬਾਬਾ ਆਪਣੇ ਨਿਤ ਵਿਹਾਰ ਕਰਦਾ। ਮਸਤ ਹੋ ਕੇ ਨਾਮ ਦਾ ਜਾਪ ਕਰਦੇ ਪੂਜਾ ਠਾਕਰਾਂ ਦੀ ਨਿਰਾਧਾਰ ਕਰਦਾ। ਮਾਲਾ ਤਿਲਕ ਜੰਞੂ ਜਟਾ ਜੂਟ ਬਾਬਾ ਸੰਧਿਆ ਗਾਇਤ੍ਰੀ ਮੰਤਰ ਉਚਾਰ ਕਰਦਾ। ਵਜੇ ਸੰਖ ਕਹਿਕੇ ਵਿਸ਼ਨੂੰ ਆਪ ਦਿਤਾ ਟਲ ਨਾਲ ਘੜਿਆਲ ਠਣਕਾਰ ਕਰਦਾ। ਜੋੜੇ ਨਿਤ ਸੀਵੇਂ ਜਾਇ ਹਟ ਉਤੇ ਕਿਰਤ ਜਾਇਕੇ ਵਿਚ ਬਜ਼ਾਰ ਕਰਦਾ। ਨਿਤਨੇਮ ਇਸ਼ਨਾਨ ਕਰ ਪਹਿਰ ਤੜਕੇ ਸਵਾਸ ਸਵਾਸ ਹੈ ਜਾਪ ਕਰਤਾਰ ਕਰਦਾ। ਪੰਡੇ ਸੜਦੇ ਕਈ ਦਵੈਸ਼ ਕਰਦੇ ਭਗਤ ਸੰਖ ਘੜਿਆਲ ਵਜਾਂਵਦਾ ਕਿਉਂ। ਹੋ ਕੇ ਜਾਤ ਛੋਟੀ ਤਿਲਕ ਪਾਏ ਜੰਞੂ ਤੜਕੇ ਗੰਗਾ ਦੇ ਚਲਕੇ ਨਹਾਂਵਦਾ ਕਿਉਂ।

ਪੀਰਾਂ ਦਿਤੇ ਮਰਾਸੀ ਨੇ ਚੁਗਲੀ ਕਰਨੀ

ਕੋਲ ਘਰ ਸੀ ਇਕ ਮਰਾਸੀਆਂ ਦਾ ਪੀਰਾਂ ਨਾਮ ਤੇ ਵਡਾ ਸ਼ੈਤਾਨ ਪਾਪੀ। ਕਰਦਾ ਨਿੰਦਿਆ ਭਗਤ ਦੀ ਨਿਤ ਜਾ ਕੇ ਪਾਸ ਬ੍ਰਾਹਮਣਾ ਦੇ ਬੇਈਮਾਨ ਪਾਪੀ। ਥੋੜੀ ਰੀਸ ਰਵਿਦਾਸ ਚਮਾਰ ਕਰਦਾ ਕਰੇ ਆਪਣੇ ਉਲਟ ਵਖਿਆਨ ਪਾਪੀ। ਬਾਣਾ ਪੰਡਤਾਂ ਦਾ ਸੁਚ ਸੋਧ ਰਖੇ ਕਹਿੰਦਾ ਤਾਰਾਂਗਾ ਮੈਂ ਜਹਾਨ ਪਾਪੀ।

ਤਥਾ

ਨਿਤ ਸੰਖ ਘੜਿਆਲ ਤੇ ਕਰੇ ਪੂਜਾ ਮੰਦਰ ਆਪਣਾ ਵਖ ਚਣਾਇਆ ਜੀ। ਜੰਞੂ ਤਿਲਕ ਤੇ ਠਾਕਰਾਂ ਪੂਜਦਾ ਹੈ ਉਚਾ ਆਪ ਨੂੰ ਚਾਹੇ ਬਨਾਇਆ ਜੀ। ਨਾਲੇ ਕਥਾ ਕਰਦਾ ਧੋਤੀ ਪਾਏ ਨੀਵੀਂ ਮਾਲਾ ਫੇਰਦਾ ਨਿਤ ਸਵਾਇਆ ਜੀ। ਰਾਤੀ ਆਰਤੀ ਨਿਤ ਚਮਾਰ ਕਰਦੇ

ਚਾਹੀਏ ਏਸ ਦੇ ਤਾਈਂ ਹਟਾਇਆ ਜੀ। ਉਚੀ ਕੌਮ ਪੰਡਤ ਰੋਕੋ ਭਗਤ ਤਾਈਂ ਕਰੇ ਭਗਤੀ ਨਾ ਕੋਈ ਚਮਾਰ ਬੇਲੀ। ਕਾਲਾ ਸਿੰਘ ਮੈਂ ਤਾਂ ਥੋਨੂੰ ਸਚ ਆਖਾਂ ਦੇਵੋ ਭਗਤ ਰਵਿਦਾਸ ਨੂੰ ਮਾਰ ਬੇਲੀ।

ਨਿੰਦਕਾਂ ਦੀਆਂ ਸਲਾਹਾਂ

ਨਿੰਦਕ ਹੋਏ ਕਠੇ ਭਰੇ ਈਰਖਾ ਦੇ ਬ੍ਰਾਹਮਣ ਕਹਿਣ ਭੁੰਨੋ ਵਾਂਗ ਦਾਨਿਆਂ ਦੇ। ਓਹੋ ਸੰਖ ਘੜਿਆਲ ਦਾ ਲਗਦਾ ਕੀ ਜੰਵੂ ਤਿਲਕ ਨੇ ਬ੍ਰਾਹਮਣਾ ਸਿਆਨਿਆਂ ਦੇ। ਗੰਡੇ ਜੁਤੀਆਂ ਤੇ ਰੀਸ ਕਰੇ ਸਾਡੀ ਓਹਨੂੰ ਭੁੰਨੀਏਂ ਵਾਂਗ ਮਖਾਨਿਆਂ ਦੇ। ਪੂਜਾ ਪਾਠ ਤੇ ਭਗਤ ਨੂੰ ਰੋਕ ਦੇਈਏ ਪਹਿਲੇ ਪੁਛੀਏ ਵਾਂਗ ਸਿਆਨਿਆਂ ਦੇ। ਕੁਟ ਕੁਟ ਕੇ ਸਾਰੀ ਚਮਾਰੜੀ ਨੂੰ ਵਾਂਗ ਫੂਸ ਦੇ ਅਸੀਂ ਉਡਾ ਦਿਆਂਗੇ। ਸੰਖ ਘੜਿਆਲ ਅਤੇ ਜੰਵੂ ਖੋਹ ਮਾਲਾ ਵਿਚੇ ਠਾਕਰਾਂ ਦਾ ਡੇਰਾ ਢਾਹ ਦਿਆਂਗੇ। ਨਾਲੇ ਰਵਿਦਾਸ ਨੂੰ ਅਸੀਂ ਸਮਝਾ ਦਿਆਂਗੇ ਸਿਆਪਾ ਘਰ ਚਮਾਰਾਂ ਪਵਾ ਦਿਆਂਗੇ। ਨਾਲੇ ਇਟ ਤੇ ਇਟ ਖੜਕਾਦਿਆਂਗੇ। ਗੰਗਾ ਨ੍ਹਾਉਣੇ ਤੋਂ ਹੁਣੇ ਹਟਾ ਦਿਆਂਗੇ। ਦਾਦੇ ਕਾਲੂ ਤੇ ਪਿਤਾ ਸੰਤੋਖ ਤਾਈਂ ਭਗਤ ਬਣਨੇ ਦਾ ਮਜਾ ਚਖਾ ਦਿਆਂਗੇ। ਗਲ ਕੀ ਗੋਡੀਆਂ ਅਸੀਂ ਲੁਵਾ ਦਿਆਂਗੇ ਅਗ ਲਾ ਕੇ ਛਪਰ ਮਚਾ ਦਿਆਂਗੇ। ਸੀਂਦੇ ਜੁਤੀਆਂ ਤਿਲਕ ਕਿਉਂ ਪਾਏ ਜੰਞੂ ਅਗੇ ਵਾਸਤੇ ਅਸੀਂ ਏਹ ਲਾਹ ਦਿਆਂਗੇ। ਅਸੀਂ ਬ੍ਰਾਹਮਣ ਸਾਡੀ ਹੈ ਜਾਤ ਉਚੀ ਸਾਡੇ ਸਾਹਮਣੇ ਕੌਣ ਹੈ ਲੜਨ ਵਾਲਾ। ਕਾਲਾ ਸਿੰਘ ਅਸੀ ਸਾਰੇ ਬੇਦ ਪਾਠੀ ਸਾਡੇ ਵਾਂਗ ਬੈਠਾ ਕੇਹੜਾਂ ਪੜਨ ਵਾਲਾ।

ਭਾਈਚਾਰੇ ਨੇ ਭਗਤ ਨੂੰ ਰੋਕਣਾ

ਡਰਦੇ ਬ੍ਰਾਹਮਣਾ ਤੋਂ ਚੁਮਾਰ ਸਾਰੇ, ਸ੍ਰੀ ਭਗਤ ਜੀ ਤਾਈਂ ਸਮਝਾਉਣ ਆਏ। ਬ੍ਰਾਹਮਣ ਔਖੇ ਨੇ ਭਗਤ ਜੀ ਤੁਧ ਪਾਂਸੋਂ ਤਿਲਕ ਜੰਵੂ ਹਾਂ ਅਸੀਂ ਲੁਹਾਉਣ ਆਏ। ਕਥਾ ਕਰਨੀ, ਨਾ ਨਹਾਉਣਾ ਹੈ ਵਿਚ ਗੰਗਾ ਚਾਰ ਬਰਨ ਕਿਉਂ ਸਿਰ ਨਿਵਾਉਣ ਆਏ। ਰਾਜਾ ਹਿੰਦੂ

ਤੇ ਓਹ ਫਰਿਆਦ ਕਰਸਨ ਮਤ ਵੈਸ਼ਨੋ ਅਸੀ ਛੁਡਾਉਣ ਆਏ। ਰਾਮਾ ਨੰਦ ਨੂੰ ਤੈਂ ਜੋ ਗੁਰੂ ਕੀਤਾ ਓਹਨੇ ਦਿਤਾ ਕੀ ਤੈਨੂੰ ਬਤਾਉਣ ਆਏ। ਦੇਖੋ ਮਤ ਚੁਮਾਰਾਂ ਦੀ ਗਈ ਮਾਰੀ ਗੁਰੂ ਵਾਲਿਆਂ ਤਾਈਂ ਸਮਝਾਉਣ ਆਏ। ਰਾਮਾ ਨੰਦ ਗੁਰ ਪਟ ਚਮਾਰ ਦਿਤੇ ਦੇਖੋ ਪਟਿਆਂ ਤੋਂ ਬੂਟਾ ਲਾਉਣ ਆਏ। ਗਏ ਅਸੀਂ ਪਟੇ ਜਾਣਾ ਪੱਟਿਆ ਤੂੰ ਤੈਨੂੰ ਭਗਤ ਜੀ ਅਸੀ ਸਮਝਾਉਣ ਆਏ। ਕਹਿਣ ਦਾਦਾ ਪਿਤਾ ਹਥ ਜੋੜ ਦੋਵੇਂ ਨਿੰਦਕ ਬ੍ਰਾਹਮਣਾ ਤੇ ਤੂੰ ਡਰੀਂ ਭਗਤਾ। ਕਾਲਾ ਸਿੰਘ ਤਿਲਕ ਜੰਞੂ ਲਾਹ ਸਿਟੇ ਠਾਕਰ ਚੰਨਣ ਉਰਸਾ ਪਰੇ ਧਰੀਂ ਭਗਤਾ।

ਭਗਤ ਜੀ ਵਲੋਂ ਜਵਾਬ

ਭਗਤ ਆਖਦਾ ਸੁਣੋ ਪ੍ਰਵਾਰ ਮੇਰੇ ਮੈਨੂੰ ਸਿਖੇ ਨੂੰ ਹੋਰ ਸਿਖਾਵਨਾ ਕੀ। ਮੈਂ ਤਾਂ ਦਰਸ ਪਰਸਾਂ ਰਾਮਾਨੰਦ ਜੀ ਦੇ ਹੋਰ ਪਾਸੇ ਕਿਸੇ ਮੈਂ ਜਾਵਨਾ ਕੀ। ਪਰੇਮ ਪੱਟੀਆ ਓਸ ਪੜ੍ਹਾਇ ਦਿਤੀ ਭਜਨ ਦਸਿਆ ਮੈਂ ਛਡਾਵਨਾ ਕੀ। ਜਿਨ੍ਹਾਂ ਨਾਮ ਅੰਮ੍ਰਿਤ ਪੀਤਾ ਗੁਰਾਂ ਕੋਲੋਂ ਫੇਰ ਓਸ ਨੂੰ ਹੋਰ ਪਿਲਾਵਨਾ ਕੀ। ਸਾਸ ਸਾਸ ਅੰਦਰ ਰਵਿਆ ਰਾਮ ਮੇਰੇ ਬਿਨਾ ਰਾਮ ਛਡ ਹੋਰ ਮੈਂ ਗਾਵਨਾ ਕੀ। ਜਿਨਾ ਧਰਿਆ ਧਿਆਨ ਇਸ਼ਨਾਨ ਕੀਤਾ ਫੇਰ ਓਸ ਨੇ ਹੋਰ ਪੂਜਾਵਨਾ ਕੀ। ਮਤ ਵੈਸ਼ਨੋ ਨੂੰ ਜਿਨ੍ਹਾਂ ਧਾਰ ਲਿਆ ਫੇਰ ਚੂਹੜਿਆਂ ਦੇ ਘਰ ਖਾਵਣਾ ਕੀ। ਯਾਰੀ ਜਿਨ੍ਹਾਂ ਦੀ ਸ਼ੇਰ ਦੇ ਨਾਲ ਹੈ ਜੀ ਗਿੱਦੜ ਕੁਤਿਆਂ ਤੇ ਡਰ ਪਾਵਣਾ ਕੀ। ਜਿਦ੍ਹੇ ਤੀਰ ਪਰੇਮ ਦਾ ਲਗ ਜਾਵੇ ਜ਼ਖਮ ਓਸ ਨੂੰ ਕਿਸੇ ਹਟਾਵਨਾ ਕੀ। ਜਿਨ੍ਹਾਂ ਗੁਰੂ ਚਰਨਾਂ ਉਤੇ ਸੀਸ ਵਾਰੇ ਓਹਨਾਂ ਬਾਮਣਾਂ ਤੋਂ ਡਰ ਪਾਵਣਾ ਕੀ। ਮਰ ਜਾਵਣਾ ਮੌਤ ਤੋਂ ਨਹੀਂ ਡਰਨਾ ਲੜ ਨਿੰਦਕਾਂ ਮੇਰਾ ਬਨਾਵਨਾ ਕੀ। ਜਿਥੇ ਵਾਹਿਗੁਰੂ ਆਪ ਸਹਾਈ ਹੋਵੇ ਦੁਸ਼ਟਾਂ ਓਥੇ ਮੁਕਾਬਲਾ ਲਾਵਨਾ ਕੀ। ਮਾਲਾ ਤਿਲਕ ਜੰਞੂ ਠਾਕਰ ਭਜਨ ਮਾਲਾ ਧਿਆਨ ਬਿਨਾ ਪ੍ਰਮਾਤਮਾ ਪਾਵਣਾ ਕੀ। ਠੇਕਾ ਬ੍ਰਾਹਮਣਾ ਦਾ ਭਜਨ ਹੈ ਕਰਨਾ ਕਿਥੇ ਲਿਖਿਆ ਹੋਰ ਹਟਾਵਣਾ ਕੀ।

ਨਹੀਂ ਜੀਵਣਾ ਬਹੁਤਾ ਜਹਾਨ ਅੰਦਰ ਫੇਰ ਬ੍ਰਾਹਮਣਾ ਤੇ ਖੌਫ ਖਾਵਣਾ ਕੀ। ਡਰੋ ਆਪ ਨਾ ਤੁਸੀ ਡਰਾਉ ਮੈਨੂੰ ਚੁਮਾਰ ਬਣਕੇ ਨੀਚ ਸਧਾਵਣਾ ਕੀ। ਜਿਨ੍ਹਾਂ ਨਾਮ ਜਪਿਆ ਨਿਰਭੈ ਹੋ ਗਏ ਭੈ ਦੇਣ ਤੇ ਅਸਾਂ ਡਰਾਵਣਾ ਕੀ। ਕਹਿਨ ਪਿਤਾ ਦਾਦਾ ਨਾਲ ਪਿਆਰਦੇ ਜੀ ਕੋਈ ਕਰ ਲੈ ਤੂੰ ਬਪਾਰ ਭਗਤਾ। ਕਾਲਾ ਸਿੰਘ ਤੈਂ ਰੱਬ ਤੋਂ ਕੀ ਲੈਣਾ ਖੈਹੜਾ ਛਡਦੇ ਕਹਿਣ ਚੁਮਾਰ ਭਗਤਾ।

ਸ੍ਰੀ ਰਵਿਦਾਸ ਜੀ ਦਾ ਉਤਰ

ਕਿਹਾ ਭਗਤ ਨੇ ਸਭ ਬਰਾਦਰੀ ਨੂੰ ਤੁਸੀਂ ਇਹ ਕੀ ਗਲਾਂ ਸਿਖਾਂਵਦੇ ਹੋ। ਉਚੇ ਬਾਮਣਾ ਨੂੰ ਤੁਸੀ ਮੰਨਦੇ ਹੋ ਅਤੇ ਆਪ ਨੂੰ ਨੀਚ ਬਤਾਂਵਦੇ ਹੋ। ਹਥ ਪੈਰ ਸਾਡੇ ਇਕੋ ਬਾਮਣਾਂ ਦੇ ਨੇਤਰ, ਕੰਨ, ਮੂੰਹ ਇਕੋ ਰਖਾਂਵਦੇ ਹੋ। ਇਕੋ ਹਵਾ ਪਾਨੀ ਖਾਨ ਪਾਨ ਇਕੋ ਇਕੋ ਧਰਤ ਤੇ ਜਿਥੇ ਰਹਾਂਵਦੇ ਹੋ। ਕਿਰਤ ਕਰੋ ਤੁਸੀ ਮੰਗਣ ਖਾਨ ਬਾਮਣ ਮੰਗ ਖਾਨਿਆਂ ਤੋਂ ਡਰ ਪਾਂਵਦੇ ਹੋ। ਥੋੜੇ ਘਰੀਂ ਆ ਕੇ ਮੰਗ ਖਾਣ ਵਾਲੇ ਨਾਲ ਲਗਿਆਂ ਤੇ ਭਿਟੇ ਜਾਂਵਦੇ ਹੋ। ਤੁਸੀਂ ਗਲ ਨਹੀਂ ਸਮਝਦੇਂ ਭੇਤ ਵਾਲੀ ਭੇਡਾਂ ਸ਼ੇਰਾਂ ਦੇ ਸਾਥ ਰਲਾਂਵਦੇ ਹੋ। ਪੂਜਾ ਪਾਠ ਮੇਰਾ ਸੀਸ ਨਾਲ ਜਾਏ ਗੁਰੂ ਨਾਮ ਤੇ ਮੈਨੂੰ ਭੁਲਾਂਵਦੇ ਹੋ। ਮੈਨੂੰ ਕੁਛ ਭੀ ਡਰ ਨਾ ਬਾਮਣਾ ਦਾ ਗਰਜ ਭਗਤ ਜੀ ਆਖ ਬਤਾਇਆ ਹੈ। ਕਾਲਾ ਸਿੰਘ ਨੇ ਹੋਰ ਹੁਣ ਆਖਣਾ ਕੀ ਏਹ ਭਗਤ ਨੇ ਆਖ ਸੁਣਾਇਆ ਹੈ।

ਪੰਚੇਤੀ ਚੁਮਾਰਾਂ ਦੀਆਂ ਗੱਲਾਂ

ਕਈ ਕਹਿਣ ਦੇਖੋ ਰਵਿਦਾਸ ਭਾਈ ਤੜਕੇ ਉਠਕੇ ਤੇ ਗੰਗਾ ਨ੍ਹਾਂਹਵਦਾ ਕਿਉਂ। ਠਾਕਰ ਪੂਜਦਾ ਆਰਤੀ ਨਿਤ ਕਰਦਾ ਸੰਖ ਬਾਹਮਣਾਂ ਵਾਂਗ ਵਜਾਂਵਦਾ ਕਿਉਂ। ਜੰਞੂ, ਧੋਤੀ, ਸੋਧ ਰਖੇ ਪਾਸ ਚੰਨਣ ਵਾਂਗ ਪਾਂਡਿਆਂ ਤਿਲਕ ਲਗਾਂਵਦਾ ਕਿਉਂ। ਕਿਉਂ ਕਥਾ ਕਰਦਾ ਗੰਗਾ ਘਾਟ ਉਤੇ ਰਾਜੇ ਰਾਣੀ ਤੋਂ ਮਥਾ ਟਿਕਾਂਵਦਾ ਕਿਉਂ। ਕੋਈ ਕਹੇ ਬਾਬਾ ਤੜਕੇ ਨ੍ਹਾਂਵਦਾ ਕਿਉਂ ਕੋਈ ਕਹੇ ਬਾਣੀ ਉਚੀ

ਉਚੀ ਗਾਂਵਦਾ ਕਿਉਂ। ਦੇਖੋ ਮੱਤ ਮਾਰੀ ਬੁਰਾ ਕਹਿਣ ਲਗੇ ਨਿਗੁਰੇ ਜਾਣਦੇ ਭਗਤੀ ਦੀ ਸਾਰ ਕਾਹਨੂੰ। ਜੇਕਰ ਬਾਬੇ ਦੀ ਬਾਣੀ ਦੇ ਮਗਰ ਲਗਦੇ ਬੋਲਣ ਆਪ ਨੂੰ ਫੇਰ ਚੁਮਾਰ ਕਾਹਨੂੰ।

ਅਕਾਲ ਪੁਰਖ ਦੇ ਦਰਸ਼ਨ

ਨਿਤਨੇਮ ਹਰ ਰੋਜ ਹੀ ਜਾਇ ਗੰਗਾ ਅੰਮ੍ਰਿਤ ਵੇਲੜੇ ਕਰਨ ਇਸ਼ਨਾਨ ਸੰਤੋ। ਸੁਰਤੀ ਨਾਲ ਅਕਾਲ ਦੇ ਜੋੜ ਲੈਂਦੇ ਲਾਕੇ ਚੌਂਕੜੀ ਕਰੇ ਧਿਆਨ ਸੰਤੋ। ਨਿਰੰਕਾਰ ਦੀ ਜੋਤ ਦੇ ਹੋਇ ਦਰਸ਼ਨ ਰਾਮ ਮੂਰਤੀ ਸ੍ਰੀ ਭਗਵਾਨ ਸੰਤੋ। ਖੁਸ਼ੀ ਹੋਈ ਵਡੀ ਏਸ ਭਗਤ ਉਤੇ ਅਕਾਲ ਪੁਰਖ ਆ ਦਰਸ ਦਿਖਾਨ ਸੰਤੋ।

ਤਥਾ

ਬਚਨ ਕਰਨ ਪ੍ਰਮਾਤਮਾ ਨਾਲ ਲਗੇ ਬੈਠੇ ਪਰੇ ਹੋ ਕੇ ਉਚੇ ਦੂਰ ਪ੍ਰੀਤਮ। ਤੇਰਾ ਮੇਰਾ ਸਰੂਪ ਕੋਈ ਭੇਦ ਹੈ ਨਹੀਂ ਤੇਰੇ ਜਹੂਰ ਤੇ ਮੇਰਾ ਹੈ ਨੂਰ ਪ੍ਰੀਤਮ। ਸ਼ਬਦ ਮਸਤ ਹੋ ਕੇ ਬਾਬਾ ਕਹਿਣ ਲਗਾ ਉਚੀ ਉਚੀ ਏ ਸੁਣੇ ਭਰਪੂਰ ਪ੍ਰੀਤਮ। ਸ੍ਰੀ ਰਾਗ ਅੰਦਰ ਭਗਤ ਸ਼ਬਦ ਬੋਲੇ ਹੋਏ ਵਾਹਿਗੁਰੂ ਵਿਚ ਭਰਪੂਰ ਪ੍ਰੀਤਮ।

ੴ ਸਤਿਗੁਰਪ੍ਰਸਾਦਿ॥

ਸਿਰੀ ਰਾਗ

ਤੋਹੀ ਮੋਹੀ ਮੋਹੀ ਤੋਹੀ ਅੰਤਰ ਕੈਸਾ॥

ਟੀਕਾ–ਹੇ ਨਿਰੰਕਾਰ, ਤੇਰੇ ਅਤੇ ਵਿਚ ਭੇਦ ਕਿਸਤਰਾਂ ਦਾ ਹੈ। ਭਾਵ ਪੜਦਾ ਹੈ ਨਹੀਂ.

ਕਨਿਕ ਕਟਿਕ ਜਲ ਤਰੰਗ ਜੈਸਾ।੧।

ਸਵਰਨ ਅਤੇ ਸਵਰਨ ਦੇ ਘੜੇ ਹੋਏ ਕੜੇ ਵਿਚ, ਪਾਣੀ ਅਤੇ ਪਾਣੀ ਦੀ ਚਲਦੀ ਲਹਿਰ ਵਿਚ। ਭਾਵ ਮੈਂ ਤੈਨੂੰ ਮਿਲਕੇ ਤੇਰਾ ਰੂਪ ਹੋ ਗਿਆ।

ਜਉ ਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ॥

ਜੇਕਰ (ਹੇ ਹਰੀ) ਮੈਂ ਪਾਪੀ ਨਾ ਹੁੰਦਾ; ਹੇ ਰਾਮ ਜੀ।

ਪਤਿਤ ਪਾਵਨ ਨਾਮ ਕੈਸੇ ਹੁੰਤਾ ॥ ੧ ॥ ਰਹਾਉ ॥

ਤਾਂ ਤੇਰਾ ਪਾਪੀਆਂ ਨੂੰ ਤਾਰਨ ਵਾਲਾ ਕਿਸਤਰਾਂ ਹੋ ਸਕਦਾ ਸੀ ॥ ੧ ॥

ਤੁਮ ਜੁ ਨਾਇਕ ਆਛਹੁ ਅੰਤ੍ਰਜਾਮੀ ॥

ਹੇ ਸੁਆਮੀ ਤੁਸੀ ਸਭ ਤੋ ਵਡੇ ਅੰਤਰਜਾਮੀ ਹੋ।

ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ ।੨।

ਤੇਰੀ ਕਿਰਪਾ ਨਾਲ ਹੀ ਜਾਣਿਆ ਜਾਂਦਾ ਹੈ ਤੇਰਾ ਪੂਰਾ ਨਾਮ।

ਸਰੀਰੁ ਅਰਾਧੈ ਮੋਕਉ ਬੀਚਾਰੁ ਦੇਊ ॥

ਹੇ ਨਿਰੰਕਾਰ ਤੇਰੇ ਨਾਮ ਦਾ ਸਵਾਸ ਸਵਾਸ ਜਾਪ ਕਰਨੇ ਕਰ ਕੇ ਮੈਨੂੰ ਆਪ ਦੇ ਪ੍ਰਤਖ ਦਰਸ਼ਨ ਹੋ ਰਹੇ ਹਨ।

ਰਵਿਦਾਸ ਸਮ ਦਲ ਸਮਝਾਵੈ ਕੋਊ ॥ ੩ ॥ ੧ ।

ਤੇਰੀ ਕਿਰਪਾ ਸੇ ਸਮ ਦਮ ਬਿਆਪਕ ਰੂਪ ਨਜਰ ਆਇਆ ਰਵਿਦਾਸ ਨੂੰ।

ਬਾਬੇ ਜੀ ਦਾ ਨਿਤ ਕਰਮ

**ਅਕਾਲ ਪੁਰਖ ਦੇ ਵਡੇ ਦੀਦਾਰ ਕੀਤੇ ਮਸਤ ਹੋਇਕੇ ਨਾਮ ਧਿਆਂਵਦੇ ਨੇ। ਨਿਤ ਪਾਰ ਗੰਗਾ ਜਾ ਕੇ ਨਾਮ ਜਪਦੇ ਕਦੇ ਤਰਨ ਗੰਗਾ ਚਲ ਨ੍ਹਾਂਵਦੇ ਨੇ। ਰੰਗ ਜਰਦ ਤੇ ਸਰਦ ਅਵਾਜ ਮੂਹੋਂ ਮਿਠੇ ਬੋਲਕੇ ਹਰੀ ਗੁਣ ਗਾਂਵਦੇ ਨੇ। ਕਿਤੇ ਬੈਠ ਕੇ ਕਰੇ ਸਤਿਸੰਗ ਬਾਬਾ ਨਿਰਤ ਕਰ ਕੇ ਤਾਲ ਪੂਰਾਂਵਦੇ ਨੇ। ਅਠੇ ਪੈਹਰ ਹਰਿ ਰੰਗ ਨਿਹਾਲ ਰਹਿੰਦੇ ਕਦੇ ਬੋਲ ਨਾ ਕਿਸੇ ਬੁਲਾਂਵਦੇ ਨੇ। ਕੰਮ ਕਿਰਤ ਛਡੇ ਘਰ ਦੇ ਸਰਬ ਬਾਬੇ ਕਿਤੇ ਅਚਲ ਸਮਾਧੀਆਂ ਲਾਂਵਦੇ ਨੇ। ਕਈ ਦਿਨ ਪਿਛੋਂ ਕਦੇ ਖਾਨ ਰੋਟੀ, ਪਾਣੀ ਪੀ ਕੇ ਦਿਨ ਲੰਘਾਂਵਦੇ ਨੇ। ਕਦੇ ਹਸਦੇ ਰੋਂਦੇ ਵੈਰਾਗ ਅੰਦਰ ਨੈਨ ਮਸਤ ਹਰ ਦਮ ਰਹਾਂਵਦੇ ਨੇ। ਚੇਹਰੇ ਲਾਲ ਤੇ ਮਸਤੀ ਭਰਪੂਰ ਸਾਰੇ ਜਲਵੇ ਜੋਤ ਦੇ ਨਿਤ ਹੀ ਪਾਂਵਦੇ ਨੇ। ਮੁਲਖ ਮਾਹੀ ਅੰਦਰ ਕਦੇ ਵਸਦੇ ਨੇ ਜੇਹੜੇ ਨਾਮ ਅੰਦਰ ਟੁਬੀ ਲਾਂਵਦੇ ਨੇ। ਮਾਤਾ ਪਿਤਾ ਰਵਿਦਾਸ ਦੀ ਦੇਖ ਹਾਲਤ ਦੂਰ ਨੇੜੇ ਤੇ ਸਾਕ ਸਮਝਾਉਣ ਆਏ। ਕਾਲਾ ਸਿੰਘ ਜੇਕਰ ਜੋੜੇ ਨਹੀਂ ਸਿਊਣੇ ਦੇਖੋ ਵਣਜ ਵਪਾਰ ਕਰਾਉਣ ਆਏ।**

ਸਰਬੰਧੀਆਂ ਨੇ ਭਗਤ ਜੀ ਨੂੰ ਕੰਮ ਬਾਬਤ ਕਹਿਣਾ

ਕਠੇ ਹੋਇਕੇ ਸੱਦਦੇ ਭਗਤ ਜੀ ਨੂੰ ਮਾਤਾ ਪਿਤਾ ਸਰਬੰਧੀ ਪਰਵਾਰ ਪਿਆਰੇ। ਬੈਠੇ ਆਨ ਕੇ ਕੋਲ ਸੀ ਬੋਲਦੇ ਨੇ ਨਾਲ ਨਿੰਮ੍ਰਤਾ ਕਰਨ ਵਿਚਾਰ ਪਿਆਰੇ। ਕੰਮ ਛਡਿਆਂ ਕਿਵੇਂ ਨਿਰਬਾਹ ਹੋਵੇ ਮਿਲੇ ਅੰਨ ਨਾ ਸਾਨੂੰ ਹੁਦਾਰ ਪਿਆਰੇ। ਦਿਨੇ ਰਾਤ ਅਸੀ ਕੰਮ ਜੋਰ ਕਰਦੇ ਤਾਹੀਂ ਖਟਦੇ ਹਾਂ ਟਕੇ ਚਾਰ ਪਿਆਰੇ। ਜੇਕਰ ਚੰਮ ਦਾ ਛਡ ਵਿਹਾਰ ਦੇਣਾ ਹੋਰ ਕਰਨਾ ਚਾਹੀਏ ਰੁਜਗਾਰ ਪਿਆਰੇ। ਹੈ ਕਲਿਆਨਤਾ ਏਸ ਵਿਹਾਰ ਵਿਚੋਂ ਕਰੋ ਵਣਜ ਹੀ ਵਿਚ ਸੰਸਾਰ ਪਿਆਰੇ। ਲੈਣਾ ਦੇਣਾ ਪਹਾੜਾਂ ਤੇ ਚੜ੍ਹਨ ਅਉਖਾ, ਅਉਖੀ ਘਾਟੀਆਂ ਤੇ ਅਉਖੀ ਧਾਰ ਪਿਆਰੇ ਬੈਲਾਂ ਲਦਣਾ ਭਾਰ ਤੇ ਆਪ ਤੁਰਨਾ ਚੰਗਾ ਕੰਮ ਹੈ ਏਹ ਬਪਾਰ ਪਿਆਰੇ। ਪੂੰਜੀ ਲੈਕੇ ਕਰੋ ਏਹ ਵਣਜ ਭਗਤਾ ਤੈਨੂੰ ਦਸਦੇ ਅਸੀ ਚਮਾਰ ਪਿਆਰੇ। ਏਸ ਬਿਨਾ ਹੋਰ ਕੰਮ ਕਰੇਂਗਾ ਕੀ ਦਸੀਂ ਅਸਾਂ ਨੂੰ ਆਪ ਉਚਾਰ ਪਿਆਰੇ। ਕਾਲਾ ਸਿੰਘ ਰਵਿਦਾਸ ਜੀ ਮਸਤ ਆਹਾ ਗਉੜੀ ਰਾਗ ਚਿ ਬਾਣੀਉਚਾਰਦੇ ਨੇ। ਇਕ ਕਿਰਤ ਪ੍ਰਮਾਤਮਾ ਨਾਲ ਕਰਨੀ ਕੰਮ ਕਰ ਲੈ ਵਣਜ ਵਪਾਰ ਦੇ ਨੇ।

ਗਉੜੀ ਬੈਰਾਗਣ ਰਵਿਦਾਸ ਜੀਉ

ੴ ਸਤਿਗੁਰਪ੍ਰਸਾਦਿ॥

ਘਟਿ ਅਵਘਟਿ ਡੂੰਗਰ ਘਣਾ ਇਕ ਨਿਰਗੁਣ ਬੈਲੁ ਹਮਾਰ॥

(ਦੇਖੋ ਭਾਈ ਉਚੇ ਤੋਂ ਉਚੇ ਅਤੇ ਨੀਵੀਂ ਤੋਂ ਨੀਵੀਂ ਜਗਾ ਅਕਾਰ ਤੋਂ ਰਹਿਤ ਬੈਲਾਂ ਨਾਲ (ਮੈਂ ਸਾਂਝ ਕੀਤੀ ਹੈ)।

ਰਮਈਏ ਸਿਉ ਇਕ ਬੇਨਤੀ ਮੇਰੀ ਪੂੰਜੀ ਰਾਖੁ ਮੁਰਾਰਿ॥ ੧॥

ਰਾਮ ਦੇ ਨਾਮ ਦੀ ਪੂੰਜੀ ਦਾ ਜਾਪ ਹਿਸਾਬ) ਬੜੀ ਅਧੀਨਗੀ ਨਾਲ ਚਲਦਾ ਹੈ।

ਕੋ ਬਨਜਾਰੋ ਰਾਮ ਕੋ ਮੇਰਾ ਟਾਂਡਾ ਲਾਦਿਆ ਜਾਇ ਰੇ। ੧॥ ਰਹਾਉ॥

ਰਾਮ ਦੇ ਨਾਮ ਦਾ ਭਾਰ ਲਧਿਆ ਹੋਇਆ ਹੈ।(ਪਿਆਰੇ ਦੇ ਦੇਸ ਜਾਣ ਵਾਸਤੇ)

ਹਉ ਬਨਜਾਰੋ ਰਾਮ ਕੋ ਸਹਜ ਕਰੋ ਬਾਪਾਰੁ ॥

(ਭਾਈ)ਮੈਂ ਸਹਜੇ ਹੀ ਸਹਜੇ ਰਾਮ ਬਪਾਰ ਨੂੰ ਲਧਕੇ ਰਾਮ ਬਨਜਾਰਾ ਹੋ ਗਿਆਹਾਂ

ਮੈ ਰਾਮ ਨਾਮ ਧਨੁ ਲਾਦਿਆ ਬਿਖ ਲਾਦੀ ਸੰਸਾਰ ।੨।

ਬਿਖਿਆ (ਰੂਪੀ ਸੰਸਾਰੀ ਚੀਜਾਂ) ਛੱਡਕੇ ਰਾਮ ਬਪਾਰੀ ਹੋ ਚੁਕਾ ਹਾਂ।

ਉਰਵਾਰ ਪਾਰ ਦੇ ਦਾਨੀਆ ਲਿਖ ਲੇਹੁ ਆਲ ਪਤਾਲ ॥

(ਗੋਰਾ) ਉਰੇ (ਅਤੇ) ਗੰਗਾ ਤੇ ਪਾਰ ਰਹਿਣ ਵਾਲਿਓ ਸਿਆਣਿਓ ਏਹ ਗਲ ਤੁਸੀ ਲਿਖ ਲੈਣੀ।

ਮੋਹਿ ਜਮ ਡੰਡ ਨ ਲਾਗਈ ਤਜੀਲੇ ਸਰਬ ਜੰਜਾਲ॥ ੩ ॥

ਅਤੇ ਮੈਨੂੰ ਜਮਾਂ ਦੀ ਤਲਬ ਭਾਵ ਚੁੰਗੀ ਨਹੀਂ ਲਗਣੀ ਛੱਡੀ ਗਈ ਹੈ ਜਮਾਂ ਦੀ ਜੰਜਾਲੀ ਜੋ (ਬੰਦਨ) ਨਹੀਂ ਹੈ।

ਜੈਸਾ ਰੰਗ ਕਸੁੰਭ ਕਾ ਤੈਸਾ ਏਹ ਸੰਸਾਰ ॥

(ਝੂਠਾ ਸੰਸਾਰ ਹੈ। ਕਸੁੰਭੇ ਰੰਗ ਦੀ ਤਰਾਂ।

ਮੇਰੇ ਰਮਈਏ ਰੰਗ ਮਜੀਠ ਕਾ ਕਹੁ ਰਵਦਾਸ ਚਮਾਰ ॥ ੪ ॥ ੧ ॥ ੩ ॥

ਰਾਮ ਦੇ ਰੰਗ ਮਜੀਠੀ ਪਕਾ (ਜੋ ਹੈ) ਉਸ ਦਾ ਬਪਾਰ ਰਾਮ ਜੀ ਦੇ ਨਾਲ (ਬਹੁਤ) ਚਿਰਾਂ ਤੋਂ ਚਲਦਾ ਹੈ। ਚੁਮਾਰ ਹੈ ਭਾਈ ਤੁਸੀ ਭਾਵ ਚੰਮ ਦੇ ਕੰਮ ਨੂੰ ਕਰਨ ਵਾਲਿਓ,ਆਓ ਸਚੇ ਬਪਾਰੀ ਬਣ ਜਾਓ।

ਵਾਕ ਕਵੀ

**ਏਹ ਪਰੇਮ ਭਰੀ ਬਾਣੀ ਸੁਣ ਕਈ ਚਿਤ ਆਪਣੇ ਵਿਚ ਅਨੰਦ ਹੋ ਗਏ। ਕਈਆਂ ਬਾਬੇ ਦੇ ਮਤ ਨੂੰ ਧਾਰ ਲੀਤਾ ਉਚੇ ਮਰਤਬੇ ਪਾਲੰਦ ਹੋ ਗਏ। ਕਈਆਂ ਆਖਿਆਂ ਏਹਨੂੰ ਸਮਝਾਵਨਾ ਕਿਉਂ ਔਣ ਜਾਣ ਵਲੋਂ ਕਈ ਬੰਦ ਹੋ ਗਏ। ਕਾਲਾ ਸਿੰਘ ਜੀ ਬਹੁਤ ਬਰਾਦਰੀ ਮੈਂ ਸਿਖ ਬਣੇ ਬਹੁਤੇ ਸ੍ਰੀ ਚੰਦ ਹੋ ਗਏ।**

ਬਾਬੇ ਜੀ ਦੀ ਮਸਤ ਬ੍ਰਿਤੀ

**ਨਿਰਾਕਾਰ ਦਾ ਬਾਬਾ ਜੀ ਜਾਪ ਕਰਦਾ ਜੋਤ ਉਸ ਦਾ ਆਨ ਪ੍ਰਵੇਸ਼ ਹੋਇਆ। ਰਹੇ ਮਸਤ ਅਲਮਸਤ ਹਰ ਹਾਲ ਅੰਦਰ ਨਿਰੰਕਾਰ ਦਾ ਜਦੋਂ ਏਹ ਲੇਸ ਹੋਇਆ। ਘਰ ਬਾਰ ਨੂੰ ਛਡ ਉਜਾੜ ਰਹਿੰਦੇ**

ਰਗ ਰਗ ਅੰਦਰ ਹਰੀ ਨੇਸ ਹੋਇਆ। ਕਦੇ ਕਪੜੇ ਭੂਰੀ ਦੇ ਰਖਦੇ ਨੇ ਕਦੇ ਹੇਸ਼ਮੀ ਲਾਹਿ ਦਰਵੇਸ਼ ਹੋਇਆ। ਕਈ ਆਣ ਦਰਨਾਂ ਉਪਰ ਸੀਸ ਧਰਦੇ ਜਿਨ੍ਹੂੰ ਰਾਮ ਦੇ ਨਾਮ ਦਾ ਪੇਸ ਹੋਇਆ। ਕਈ ਦਿਨ ਨੇ ਸੰਖ ਘੜਿਆਲ ਵਜਦੇ ਠਾਕਰ ਪੂਜਾ ਨਾ ਕਦੇ ਹੈ ਲੇਸ ਹੋਇਆ। ਨਾ ਹਰਖ ਨਾ ਸੋਗ ਅਨੰਦ ਰਹਿੰਦੇ ਵੈਰੀ ਮੀਤ ਨਾ ਹਿਤ ਹੰਦੇਸ ਹੋਇਆ। ਜਦੋਂ ਨਾਮ ਦਾ ਚੜ੍ਹ ਜਾਏ ਰੰਗ ਗੂੜ੍ਹਾ ਰੰਗੇ ਜਾਣ ਮਨ ਗੂੜ੍ਹੇ ਰੰਗ ਵਾਲੇ। ਮਸਤ ਹੋ ਜਾਂਦ ਕਾਲਾ ਸਿੰਘ ਜੈਸੇ ਛੁਟ ਨਸ਼ੇ ਜਾਂਦੇ ਝੂਠੇ ਭੰਗ ਵਾਲੇ।

### ਪਿਤਾ ਸੰਤੋਖ ਦਾਸ ਦਾ ਉਦਾਸ ਹੋਣਾ

ਇਹ ਦੇਖ ਮਾਤਾ ਪਿਤਾ ਸੋਚਦੇ ਨੇ ਕਰਨੀ ਭਗਤ ਦੀ ਹੁਣ ਸੰਮਾਲ ਔਖੀ। ਜੋੜੇ ਵੰਡ ਦਿਤੇ ਸਾਧਾਂ ਪਾਂਧੀਆਂ ਨੂੰ ਉਲਟ ਪਈ ਹੈ ਵੈਸ਼ਨੋ ਚਾਲ ਔਖੀ। ਚੌਕੀ ਠਾਕਰਾਂ ਦੀ ਸੰਭਾਲ ਚੰਗੀ ਸੰਖ ਟੱਲਾਂ ਦੀ ਵਜੇ ਘੜਿਆਲ ਔਖੀ। ਪਧਰੀ, ਫਲੀ, ਥਰਨਾ, ਰੰਬੀ, ਆਰ, ਸੂਈ ਕਲਬੂਤ ਸਿੰਗੀ ਦੀ ਕਰਨੀ ਸੰਭਾਲ ਔਖੀ। ਖਾਣ ਪੀਣ ਸਾਨੂੰ ਏਨਾਂ ਦੇਵਣਾ ਕੀ ਸਾਨੂੰ ਝਲਣੀ ਹੋਈ ਹੈ ਝਾਲ ਔਖੀ। ਖਾਲੀ ਜਗ੍ਹਾ ਖੁਸ਼ਕ ਦੇਕੇ ਆਖਦੇ ਨੇ ਵਖ ਅਸਾਂ ਤੋਂ ਕਰ ਨਿਰਬਾਹ ਬੇਟਾ। ਭਾਂਵੇਂ ਵੈਸ਼ਨੋ ਮਤ ਨੂੰ ਧਾਰ ਲੈ ਤੂੰ ਸਾਥੋਂ ਵਖਰੀ ਛਪਰੀ ਪਾ ਬੇਟਾ।

### ਪ੍ਰਸੰਗ ਗੋਰਖ ਨਾਥ ਨੇ ਜੋਗੀਆਂ ਸਮੇਤ ਆਉਣਾ

ਭਗਤ ਆਪਣੇ ਚਿਤ ਅਨੰਦ ਰਹਿੰਦੇ ਇਕੋ ਜਾਪ ਅਕਾਲ ਜਪਾਇਆ ਜੀ। ਝਟ ਸੇਵਕਾਂ ਨੇ ਓਸੇ ਆਣ ਵੇਲੇ ਛੰਨ ਬਾਬੇ ਦਾ ਇਕ ਚਣਾਇਆ ਜੀ। ਠਾਕਰ ਪੂਜਾ ਦਾ ਮੰਦਰ ਸੀ ਵਖ ਕੀਤਾ, ਲੰਗਰ ਵਾਸਤੇ ਛਪਰ ਬਨਾਇਆ ਜੀ। ਰਾਤ ਰਹਿਣ ਵਾਲੇ ਸਿਖ ਸੰਤ ਦੇ ਲਈ ਵਖ ਘਰ ਸਤਸੰਗ ਸੁਹਾਇਆ ਜੀ। ਥੋੜ੍ਹੀ ਦੂਰ ਇਕ ਨੁਕਰੇ ਵਿਚ ਸੰਤੋ ਜੋੜੇ ਸਿਊਣ ਤੇ ਕਿਰਤ ਚਲਾਇਆ ਜੀ। ਸੁਚ ਸੋਧ ਲੰਗਰ ਨਿਤਨੇਮ ਕਰਸਨ, ਸਦਾ ਬਰਤ ਲਾ ਕੇ ਛਕਾਇਆ ਜੀ।

ਤਥਾ

ਮਾਤਾ ਭਾਗਣ ਰਵਿਦਾਸ ਜੀ ਭਗਤ ਦੋਵੇਂ ਕਿਰਤ ਕਰ ਕੇ ਲੰਗਰ ਚਲਾਉਣ ਲਗੇ। ਮੁਫਤ ਜੋੜੇ ਗਰੀਬਾਂ ਨੂੰ ਵੰਡ ਦੇਂਦੇ ਦੇਇ ਕਪੜੇ ਸੀਤ ਹਟੌਣ ਲਗੇ। ਜਸ ਫੈਲਿਆ ਖੋਲ ਭੰਡਾਰ ਦਿਤੇ ਲੋਕ ਝਿਛਕ ਨੇ ਨਿਤ ਹੀ ਆਉਣ ਲਗੇ। ਹੋਈ ਕੀਰਤੀ ਵਿਚ ਸੰਸਾਰ ਸਾਰੇ ਕਈ ਆਇਕੇ ਦਰਸ਼ਨ ਪੌਣ ਲਗੇ। ਕਿਥੋਂ ਖਰਚ ਕਰਨ ਹੈ ਭਗਤ ਲਗਾ ਗਲਾਂ ਕਰਕੇ ਕਈ ਪਤਿਔਣ ਲਗੇ। ਦੂਰ ਦੂਰ ਪਹਾੜੀ ਤੇ ਕੰਦਰਤਾ ਤੋਂ ਜੋਗੀ ਸਾਧ ਅਤੀਤ ਦਰਸੌਣ ਲਗੇ। ਕਹਿੰਦੇ ਬਰਨ ਚਮਿਆਰ ਤੇ ਕਰੇ ਭਗਤੀ ਨੀਚ ਜਾਤ ਨੂੰ ਉਚੇ ਕਰਾਉਣ ਲਗੇ। ਗੰਗਾ ਪਥਰੀ ਤੇ ਕੰਗਣ ਦੀ ਕਥਾ ਸਾਰੀ ਦਮੜੀ ਹਥਾਂ ਦੀ ਵਾਰਤਾ ਲੌਣ ਲਗੇ। ਚਾਰ ਬਰਨ ਬਾਮਣ ਕਈ ਪੂਜਦੇ ਨੇ ਨਿਤ ਰੱਬ ਦੇ ਦਰਸ਼ਨ ਪੌਣ ਲਗੇ।

ਗੋਰਖਨਾਥ ਦਾ ਡੇਰਾ ਕਾਂਸ਼ੀ ਪੁਰੀ ਵਿਚ

ਹੋਰ ਸੁਣਕੇ ਉਸਤਤੀ ਬਹੁਤ ਸਾਰੀ ਗੋਰਖ ਨਾਥ ਉਜੈਨ ਤੋਂ ਧਾਇਆ ਜੀ। ਨਾਲੇ ਚੇਲਿਆਂ ਸਿਧਾਂ ਦੇ ਨਾਲ ਆ ਕੇ ਕਾਂਸ਼ੀ ਪੁਰੀ ਅੰਦਰ ਡੇਰਾ ਲਾਇਆ ਜੀ। ਗੋਰਖ ਨਾਥ ਜੀ ਨੇ ਗੰਗਾ ਘਾਟ ਉਤੇ ਉਚੇ ਟਿਬਿਆਂ ਤੇ ਆਸਣ ਲਾਇਆ ਜੀ। ਨਾਦ ਵਜਿਆ ਸੁਣਿਆ ਸ਼ਹਿਰ ਸਾਰੇ ਲੋਕਾਂ ਆਣਕੇ ਜਾਂ ਦਰਸ਼ਨ ਪਾਇਆ ਜੀ। ਦੁਧ ਦਹੀਂ ਅੰਨ ਦੌਲ ਤੇ ਫਲ ਭੇਟਾ ਨਾਗਰ ਮਲ ਏਹ ਭੇਟ ਲਿਆਇਆ ਜੀ। ਕਾਲਾ ਸਿੰਘ ਗੋਰਖ ਸ੍ਰੀ ਭਰਥਰੀ ਨੇ ਦਰਸ਼ਨ ਬਾਬੇ ਜੀ ਦਾ ਆਣ ਪਾਇਆ ਜੀ।

ਭਗਤ ਰਵਿਦਾਸ ਜੀ ਦੇ ਘਰ ਗੋਰਖ ਨਾਥ ਤੇ ਨਾਥਾਂ ਨੇ ਆਉਣਾ

ਚੇਲੇ ਬਹੁਤ ਸਾਰੇ ਨਾਥ ਜਤੀ ਸਾਧੂ ਗੋਰਖ ਨਾਥ ਆਏ ਬੰਨ ਡਾਰ ਇਕ ਦਿਨ। ਕਈ ਰਾਜੇ ਰਈਸ਼ ਨੇ ਚਲ ਆਏ ਸਾਰੇ ਨਾਥਾਂ ਦੇ ਪਿਛੇ ਕਿਤਾਰ ਇਕ ਦਿਨ। ਜਿਥੇ ਸ੍ਰੀ ਰਵਿਦਾਸ ਦਾ ਮੰਦਰ ਸੀਗਾ

ਆਦੇਸ ਆਦੇਸ ਆ ਕਹੀ ਪੁਕਾਰ ਇਕ ਦਿਨ। ਬਾਬੇ ਦੇਖਕੇ ਉਠ ਪ੍ਰਨਾਮ ਕੀਤੀ ਸਿਧਾਂ ਕਹੀ ਸੀ ਗੀ ਨਿਮਸ਼ਕਾਰ ਇਕ ਦਿਨ। ਜਿਥੇ ਸੰਗਤ ਹੁੰਦੀ ਸੀ ਸੰਤ ਕਥਾ ਡੇਰਾ ਸਿਧਾਂ ਨੇ ਲਿਆ ਉਤਾਰ ਇਕ ਦਿਨ। ਗੋਰਖ ਛਪਰਾਂ ਨੂੰ ਦੇਖ ਕਹਿਣ ਲਗਾ ਸ੍ਰੀ ਬਾਬੇ ਨੂੰ ਮੁਖੋਂ ਉਚਾਰ ਇਕ ਦਿਨ।

ਗੁਰੂ ਗੋਰਖ ਜੀ ਵਲੋਂ

ਨਾਥ ਆਖਿਆ ਭਗਤ ਜੀ ਸੁਣੋ ਪਹਿਲੇ, ਦੇਖ ਛਪਰਾਂ ਆਇਆ ਖਿਆਲ ਮੈਨੂੰ। ਤੈਨੂੰ ਵੱਡਾ ਗਰੀਬੀ ਨੇ ਤੰਗ ਕੀਤਾ, ਇਕ ਛਿਨ ਵਿਚ ਕਰਾਂ ਨਿਹਾਲ ਤੈਨੂੰ। ਬੂਟੀ ਆਹ ਲੈ ਕੇ ਤਾਂਬਾ ਢਾਲ ਪਾਵੀਂ, ਸੋਨਾ ਬਣ ਜਾਵੇ ਤਤ ਕਾਲ ਤੈਨੂੰ। ਗਰੀਬੀ ਮੁਕ ਜਾਵੇ ਤੇ ਸ਼ਾਹ ਬਣ ਜਾਵੇਂ, ਸਾਡੇ ਦਰਸ ਤੇ ਇਹੋ ਜ਼ਮਾਲ ਤੈਨੂੰ।

ਸ੍ਰੀ ਭਗਤ ਜੀ ਵਲੋਂ ਜਵਾਬ

ਸੁਣੋ ਨਾਥ ਜੀ ਕੂੜ ਦਾ ਰੂਪ ਸੋਨਾ, ਝੂਠੇ ਇਸ ਵਿਚ ਮਨ ਭੁਲਾਵਣਾ ਨਹੀਂ। ਜੋੜੇ ਗੰਢ ਕੇ ਕਿਰਤ ਹਮੇਸ਼ ਖਾਣੀ, ਮੁਫਤਖੋਰ ਬਣ ਵੇਲੜ ਸਦਾਵਣਾ ਨਹੀਂ। ਕਿਰਤ ਆਪਣੀ ਕਰਕੇ ਦਾਨ ਕਰਨਾ, ਮੰਦਰ ਕੂੜ ਦਾ ਪੱਕਾ ਪਕਾਵਣਾ ਨਹੀ। ਗੁਰਾਂ ਪੂਰਿਆਂ ਕੰਨ ਵਿਚ ਨਾਮ ਦਿਤਾ, ਦਿਲ ਆਪਣੇ ਤੋਂ ਭੁਲਾਵਨਾ ਨਹੀਂ। ਨਹੀਂ ਲੋੜੇ ਸੋਨੇ ਵਾਲੀ ਚਾਹ ਦਿਲ ਵਿਚ, ਭਠੀ ਨਾਮ ਵਾਲੀ ਸੋਨਾ ਢਾਲਦਾ ਮੈਂ। ਪਾਰਸ ਬਟੀ ਏ ਗੁਰਾਂ ਤੋਂ ਪਾ ਲਈ ਮੈਂ, ਕਾਮ ਕਰੋਧ ਤਾਂਬਾ ਨਿਤ ਗਾਲਦਾ ਮੈਂ।

ਗੋਰਖ ਜੀ

ਗੋਰਖ ਨਾਥ ਕਹੇ ਭਗਤ ਜੀ ਆਹ ਦੇਖੋ, ਪਾਣੀ ਵਾਲੀ ਜੋ ਨਾਲ ਖਿਆਲ ਤੂੰਬੀ। ਬਾਬੇ ਆਣ ਦੇਖੀ ਤੂੰਬੀ ਉਸ ਵੇਲੇ, ਹੀਰੇ ਮੋਤੀਆਂ ਦੇ ਭਰੀ ਨਾਲ ਤੂੰਬੀ। ਵਿਚ ਸਰਫੀ ਸੋਨੇ ਦੀ ਆਣ ਠਣਕੇ, ਉਪਰ ਝਟ ਸੀ ਆਈ ਜਾਂ ਉਛਾਲ ਤੂੰ। ਲਵੋ ਭਗਤ ਜੀ ਆਪ ਭੀ

ਕਰੋ ਛੇਤੀ, ਕਰੋ ਹਥ ਤੁਸੀਂ ਤਤਕਾਲ ਤੂੰਬੀ।

ਸ੍ਰੀ ਬਾਬਾ ਜੀ

ਬਾਬੇ ਆਖਿਆ ਨਾਥ ਜੀ ਸਚ ਦਸਾਂ ਹੀਰੇ ਮੋਤੀ ਤੇ ਸਰਫੀ ਦੀ ਲੋੜ ਹੈ ਨੀ। ਰਾਮਾ ਨੰਦ ਗੁਰੂ ਦੀ ਕਿਰਪਾ ਆਨ ਹੋਈ। ਰਹੀ ਤ੍ਰਿਸ਼ਨਾ ਭਰਮ ਦੀ ਕੋੜ ਹੈ ਨੀ। ਸਵਾਸ ਸਵਾਸ ਮੈਂ ਨਾਮ ਦੀ ਮੰਗ ਮੰਗਾਂ ਹੋਰ ਮੰਗ ਵਾਲੀ ਮਨ ਓੜ ਹੈ ਨੀ। ਰਾਮ ਨਾਲ ਮਿਲਕੇ ਰਾਮ ਰਾਮ ਹੋ ਗਏ ਰਿਹਾ ਵਿਚ ਰਤੀ ਕਿਤੇ ਜੋੜ ਹੈਂ ਨੀ । ਗੋਰਖ ਨਾਥ ਜੀ ਬੜੇ ਅਨੰਦ ਹੋਏ ਸੀਸ ਕਰ ਨੀਵਾਂ ਤੇ ਆਦੇਸ ਬੋਲੀ। ਧੰਨ ਭਗਤ ਜੀ ਤੁਸਾਂ ਦੀ ਹੈ ਬਿਰਤੀ ਧੰਨ ਮਿਠੀ ਪਰੇਮ ਵਸ਼ੇਸ਼ ਬੋਲੀ।

ਪਰਸੰਗ ਪਰਮਾਨੰਦ ਬੈਰਾਗੀ ਨੇ ਚਾਰ ਸੌ ਚੇਲਿਆਂ ਸਮੇਤ ਭਗਤ ਰਵਿਦਾਸ ਜੀ ਨਾਲ ਬਹਿਸ ਕਰਨ ਲਈ ਕਾਂਸ਼ੀ ਵਿਚ ਆਉਣਾ, ਸੇਵਕ ਹੋਣਾ

ਪਰਮਾ ਨੰਦ ਬੈਰਾਗੀ ਸੀ ਮਤ ਅੰਦਰ ਮਸ਼ਹੂਰ ਸਾਰੇ ਕਰਾਮਾਤ ਵਾਲਾ। ਚਾਰ ਸੌ ਚੇਲਾ ਓਸਦੇ ਨਾਲ ਹੈਸੀ ਮਾਨ ਬਹੁਤ ਸੀਗਾ ਬਾਮਣ ਜਾਤ ਵਾਲਾ। ਕਵੀ ਵਿਦਿਆ ਬੇਦਾਂ ਦਾ ਸੀ ਬਕਤਾ ਕਰਮ ਕਾਂਡੀ ਸੀ ਵਡਾ ਜਮਾਤ ਵਾਲਾ। ਦਿਲੋਂ ਭਗਤ ਦਾ ਬਣ ਕੇ ਆਇਆ ਵੈਰੀ ਡੇਰਾ ਚੱਕੂੰ ਚਮਾਰਾਂ ਦੀ ਜਾਤ ਵਾਲਾ। ਅਜ ਜਿਤ ਕੇ ਭਗਤ ਰਵਿਦਾਸ ਤਾਈਂ ਮਤ ਵੈਸ਼ਨੋ ਓਹਦਾ ਹਟਾ ਦਿਆਂ ਗਾ। ਕਾਲਾਂ ਸਿੰਘ ਮੈਂ ਕਰਾਮਾਤ ਸੇਤੀ ਸੁਧ ਦੁਧ ਵਿਚ ਪਾਣੀ ਪਾ ਦਿਆਂਗਾ।

ਬਾਬੇ ਜੀ ਦੇ ਦਰਸ਼ਨ ਹੋਣੇ

ਪਰਮਾਨੰਦ ਜੀ ਨੇ ਬਾਬੇ ਪਾਸ ਆ ਕੇ ਜੈ ਰਾਮ ਸੀਤਾ ਮੂਹੋ ਬੋਲਿਆ ਜੀ। ਜੈਰਾਮ ਜੀ ਭਗਤ ਜੀ ਕਿਹਾ ਅਗੋਂ ਅਤੇ ਕਥਾ ਭੰਡਾਰ ਭੀ ਖੋਲਿਆ ਜੀ। ਓਹਨੂੰ ਜਾਤ ਦਾ ਵਡਾ ਮਾਣ ਹੈ ਸੀ ਬਾਬੇ ਚਾੜ ਕੰਡੇ ਉਤੇ ਤੋਲਿਆ ਜੀ। ਪੰਜ ਤੱਤ ਦੀ ਕਰੀ ਪਛਾਣ ਪਹਿਲੇ ਰਾਮ

ਸਰਬ ਘਟਾਂ ਅੰਦਰ ਹੈ ਮੌਲਿਆ ਜੀ। ਭੈਰੋਂ ਰਾਗ ਅੰਦਰ ਬਾਬੇ ਬੋਲ ਬਾਨੀ ਦੂਈ ਦਵੈਸ਼ ਦਾ ਪੜਦਾ ਤੁੜਾ ਦਿਤਾ। ਕਾਲਾ ਸਿੰਘ ਕਹੇ ਧੰਨ ਰਵਿਦਾਸ ਬਾਬਾ ਜਿਨ੍ਹੇ ਗਿਆਨ ਦਾ ਹੜ ਚਲਾ ਦਿਤਾ।

ਭੈਰਉ ਬਾਣੀ ਰਵਿਦਾਸ ਜੀਉ ਕੀ ਘਰੁ ੨

੧ ੴ ਸਤਿਗੁਰਪ੍ਰਸਾਦਿ ॥

ਬਿਨੁ ਦੇਖੇ ਉਪਜੈ ਨਹੀ ਆਸਾ ॥

ਟੀਕਾ—ਹੇ ਪਰਮਾਨੰਦ ਜਿਸ ਮੂਰਤੀ ਦਾ ਧਿਆਨ ਕਰਕੇ ਪਤਾ ਲਗਦਾ ਹੈ।

ਜੋ ਦੀਸੈ ਸੋ ਹੋਇ ਬਿਨਾਸਾ ॥

ਧਿਆਨ ਧਰ ਕੇ ਫਿਰ ਅਗਾਹਾਂ ਦਰਸ਼ਨ ਹੋਏ ਤੇ ਮੂਰਤੀ ਦੀ ਲੋੜ ਨਹੀਂ ਰਹਿੰਦੀ

ਬਰਨ ਸਹਿਤ ਜੋ ਜਾਪੈ ਨਾਮੁ ॥

ਨਿਤਨੇਮ ਜੋ ਸਿਮਰਨ ਕਰਦਾ ਹੈ (ਪ੍ਰਮਾਤਮ ਦੇਵ ਦਾ

ਸੋ ਜੋਗੀ ਕੇਵਲ ਨਿਹਕਾਮੁ ॥ ੧ ॥

ਨਿਸ਼ਕਾਮਨਾ ਜੋ ਜਾਪ ਜਪਦਾ ਹੈ ਸੋ ਸਚਾ ਜੋਗੀ ਹੈ।

ਪਰਚੈ ਰਾਮੁ ਰਵੈ ਜਉ ਕੋਈ ॥

ਰਾਮ ਨਾਮ ਦੀ ਲਿਵ ਲਾਉਣ ਤੇ ਪਰੇਮੀ ਦੀ ਅਵਸਥਾ ਵਧ ਜਾਂਦੀ ਹੈ।

ਪਾਰਸੁ ਪਰਸੈ ਦੁਬਿਧਾ ਨਾ ਹੋਈ ॥ ੧ ॥ ਰਹਾਉ ॥

ਪਾਰਸ ਵਟੀ ਨਾਲ ਲਗ ਕੇ ਜਿਵੇਂ (ਤਾਂਬਾ) ਸੋਨਾ ਹੋ ਜਾਂਦਾ ਹੈ। ਭਾਵ ਤਿਵੇਂ ਹੀ ਸੰਤਾਂ ਨੂੰ ਮਿਲ ਕੇ ਜੀਵ ਦੀ ਦਵੈਸ਼ ਨਾਸ਼ ਹੋ ਜਾਂਦੀ ਹੈ।

ਸੋ ਮੁਨਿ ਮਨ ਕੀ ਦੁਬਿਧਾ ਖਾਇ ॥

ਸਚਾ ਮੁਨੀ ਸੰਤ ਮਨ ਤੇ ਦਵੈਸ਼ ਨਹੀਂ ਰਖਦਾ।

ਬਿਨੁ ਦੁਆਰੇ ਤ੍ਰੈਲੋਕ ਸਮਾਇ ॥ ੧ ॥

ਓਹਨਾਂ ਦੀ ਅਵਸਥਾ ਤ੍ਰਿਕੁਟੀ ਵਿਚ ਜਾ ਵਸਦੀ ਹੈ।

ਮਨ ਕਾ ਸੁਭਾਉ ਸਭੁ ਕੋਈ ਕਰੈ।

ਸਚੇ ਜੋਗੀ ਮਨ ਦੇ ਫੁਰਨਿਆਂ ਨੂੰ ਚੰਗੇ ਮਾੜੇ ਨਹੀਂ ਹੋਣ ਦਿੰਦੇ।

ਕਰਤਾ ਹੋਇ ਸੋ ਅਨਭੈ ਰਹੈ ॥ ੨ ॥

ਪ੍ਰਮਾਤਮਾ ਦੀ ਰਜਾ ਵਿਚ ਰਹਿੰਦੇ ਨੇ ਨਾਮ ਸਿਮਰਨ ਵਾਲੇ ਨਿਰਭੈ।

ਫਲ ਕਾਰਣ ਫੂਲੀ ਬਨਿਰਾਇ ॥

ਬਨਾਸਪਤੀ ਨੂੰ ਜਿਵੇਂ ਫਲ ਲਗਣ ਦੇ ਕਾਰਨ ਫੁਲ ਲਗਦੇ ਹੈਨ।

ਫਲ ਲਾਗਾ ਤਬ ਫੂਲ ਬਿਲਾਇ ॥

ਫਲ ਲਗਣ ਤੇ ਫੁਲ ਨਹੀਂ ਰਹਿੰਦਾ ਭਾਵ ਫੁਲ ਨਾਸ਼ ਹੋ ਜਾਂਦਾ ਹੈ।

ਗਿਆਨੈ ਕਾਰਨ ਕਰਮ ਅਭਿਆਸੁ ॥

ਵਾਹਿਗੁਰੂ ਦਾ ਸਿਮਰਨ ਕਰਨ ਵਾਸਤੇ ਕਰਮ ਠੀਕ ਹੈਨ।

ਗਿਆਨੁ ਭਇਆ ਤਉ ਕਰਮਹਿ ਨਾਸ ॥ ੩ ॥

ਅਜਪਾ ਜਾਪ ਹੋਵੇ ਕਰਮ ਕਾਂਡ ਦੀ ਲੋੜ ਨਹੀਂ ਭਾਸਦੀ।

ਘ੍ਰਿਤ ਕਾਰਨ ਦਧਿ ਮਥੈ ਸਇਆਨ ॥

ਜਿਵੇਂ ਦਹੀਂ ਰਿੜਕ ਕੇ ਸਿਆਣੇ ਘਿਉ ਕਢਦੇ ਨੇ।

ਜੀਵਤ ਮੁਕਤਿ ਸਦਾ ਨਿਰਬਾਨ ॥

ਤਿਵੇਂ ਪਰੇਮਾ ਭਗਤੀ ਕਰਨ ਤੇ ਜੀਵ ਮੁਕਤ ਹੋ ਜਾਂ ਾ ਹੈ।

ਕਹਿ ਰਵਿਦਾਸ ਪਰਮ ਬੈਰਾਗ ॥

ਸ੍ਰੀ ਰਵਿਦਾਸ ਸਮਝਾਉਂਦੇ ਨੇ ਹੈ, ਵੈਸ਼ਨੋ ਮਤ ਦੇ ਆਗੂ ਪਰਮਾਨੰਦ।

ਰਿਦੈ ਰਾਮੁ ਕੀ ਨ ਜਪਸਿ ਅਭਾਗ ॥ ੪ ॥ ੧ ॥

ਸਰਬ ਬਿਆਪਕ ਰਮਨ ਹਾਰ ਦਾ ਜਾਪ ਕਰ, (ਹੰਕਾਰ) ਤਿਆਗ ਭਾਵ ਸਤਸੰਗ ਦੀ ਵਡੀ ਲੋੜ ਹੈ। ਮਨ ਦੇ ਟਿਕਾ ਵਾਸਤੇ।

ਪਰਮਾਨੰਦ ਵਲੋਂ ਬੇਨਤੀ

**ਪਰਮਾਨੰਦ ਜੀ ਬੜੇ ਆਨੰਦ ਹੋਏ ਕਹਿੰਦੇ ਦਿਲ ਦਾ ਭਰਮ ਹੈ ਠੀਕ ਲਾਹਿਆ। ਆਹ ਭਗਤ ਜੀ ਭੇਟਾ ਮਨਜ਼ੂਰ ਕਰਨੀ ਹੀਰੇ ਮੋਤੀਆਂ ਦੇ ਥਾਲ ਮੈਂ ਲਿਆਇਆ। ਬਾਬਾ ਆਖਦਾ ਨਾਮ ਦੀ ਲੋੜ ਸਾਨੂੰ ਅਸੀ ਨਹੀਂ ਲੈਣੀ ਪਰੇ ਕਰੋ ਮਾਇਆ। ਹੀਰਾ ਨਾਮ ਦਾ ਅਸਾਂ ਨੇ ਨੇਮ ਬਧਾ ਝੂਠੇ ਹੀਰਿਆਂ ਤੋਂ ਅਸੀ ਸੰਗ ਚਾਹਿਆ।**

ਸਲੋਕੁ ॥

ਹਰਿਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ ॥

ਟੀਕਾ—ਹੇ ਭਾਈ ਹਰੀ ਰੂਪ ਹੀਰਾ ਸਾਡੇ ਕੋਲ ਹੈ ਇਸ ਤੋਂ ਬਿਨਾ ਹੋਰ ਲੋੜ ਨਹੀਂ ਰਹੀ ਸੰਤਾਂ ਨੂੰ।

ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ ॥ ੪੧ ॥ ਜੋੜ ॥

ਏਹ ਦੋਜਕ ਵਿੱਚ ਲੈਜਾਣ ਵਾਲੀ ਮਾਇਆ ਹੈ। ਭਾਵ ਭਗਤ ਜੀ ਤਿਆਗ ਦ ਉਪਦੇਸ਼ ਦਿੰਦੇ ਹਨ।

ਸ੍ਰੀ ਪਰਮਾਨੰਦ ਦਾ ਸੇਵਕ ਹੋਣਾ

ਨਦਰੀ ਨਦਰ ਦੇ ਨਾਲ ਨਿਹਾਲ ਕਰਦੇ ਭਗਤ ਆਏ ਨੇ ਚਲ ਦੁਕਾਨ ਅੰਦਰ। ਪਰਮਾਨੰਦ ਜੀ ਬੜੇ ਨਿਰਮਾਣ ਹੋਏ ਮਾਣ ਛਡਿਆ ਕਰਨ ਧਿਆਨ ਅੰਦਰ। ਜੋੜੇ ਗੰਡਣ ਵਾਲੀ ਕੂੰਡੀ ਪਈ ਦੇਖੀ ਹੈ ਜੇਹੜੀ ਮਸ਼ਹੂਰ ਜਹਾਨ ਅੰਦਰ। ਬਰਹਾਟ ਰੂਪ ਬ੍ਰਹਮੰਡ ਨੌਂ ਖੰਡ ਦੇਖੇ ਪਰਬਤ ਸਾਗਰ ਤੇ ਵਿਚੇ ਤੂਫਾਨ ਅੰਦਰ। ਤਿੰਨ ਲੋਕ, ਚੌਦਾਂ ਭਵਨ, ਸੱਤ ਸਾਗਰ ਬਰਮਾ ਬਿਸ਼ਨ ਸ਼ਿਵ ਟੱਲ ਬੇਜਾਨ ਅੰਦਰ। ਹੀਰੇ ਮੋਤੀ ਪੁਖਰਾਜ ਤੇ ਲਾਲ ਟਮਕਣ ਹੋਇਆ ਦੇਖਕੇ ਤੇ ਪਰੇਸ਼ਾਨ ਅੰਦਰ। ਮੈਨੂੰ ਮਾਣ ਸੀ ਜਾਤ ਦਾ ਭੁਲ ਮੇਰੀ ਰਹਿੰਦਾ ਘਰ ਗਰੀਬਾਂ ਭਗਵਾਨ ਅੰਦਰ। ਸੀਸ ਆਪਣਾ ਭਗਤ ਦੇ ਚਰਨ ਧਰਿਆ ਟੁਟਿਆ ਦਿਲ ਤੋਂ ਜਦੋਂ ਗੁਮਾਨ ਅੰਦਰ। ਛੂਤ ਨਾਲ ਅਛੂਤ ਦੇ ਲਗਕੇ ਤੇ ਪਰਮਾ ਨੰਦ ਜੀ ਭਰਮ ਗਵਾ ਦਿਤੇ। ਸੇਵਕ ਹੋਇਕੇ ਬ੍ਰਹਮ ਦੀ ਸਮਝ ਆਵੇ ਕਾਲਾ ਸਿੰਘ ਨੇ ਸ਼ੰਕੇ ਨਸਾਇ ਦਿਤੇ।

ਪਰਮਾਨੰਦ ਜੀ ਦਾ ਪਰੇਮ

ਮੈਨੂੰ ਬੇਦ ਪਾਠੀ ਪੜ੍ਹਨ ਦਾ ਮਾਣ ਹੈਸੀ ਬਹਿਸ ਕਰ ਕੇ ਸੀ ਮੈਂ ਹਰਾਉਣ ਵਾਲਾ। ਦਇਆ ਵਿਚ ਨਾ ਚਿਤ ਦੇ ਰਹੀ ਮੇਰੇ, [illegible] ਕਰੋਧ ਤਲਵਾਰ ਚਲਾਉਣ ਵਾਲਾ। ਦਾਨ ਆਪ ਹੀ ਸਾਂ ਮੈ [illegible] ਵਾਲਾ ਨਹੀਂ ਕਿਸੇ ਨੂੰ ਦਾਨ ਦਿਵੌਣ ਵਾਲਾ। ਕਾਮੀ ਕਰੋ[illegible] ਲੋ[illegible] ਸੀ ਚਿਤ ਮੇਰਾ ਨਿਤ ਨਿੰਦਿਆ ਸੀ ਕਰਾਉਣ ਵਾਲਾ। ਜੁਗਤੀ ਦਾ

ਦੇਵੋ ਕਿਰਪਾ ਆਪ ਕਰ ਕੇ ਸ਼ੰਕੇ ਭਰਮ ਤੇ ਦੂਰ ਅਗਿਆਨ ਹੋਵੇ ! ਕਾਲਾ ਸਿੰਘ ਤੁਸੀ ਹੋ ਸਰਬ ਵਿਆਪੀ ਸਰਬ ਵਿਆਪੀ ਦਾ ਮੈਨੂੰ ਧਿਆਨ ਹੋਵੇ ।

ਸ੍ਰੀ ਰਵਿਦਾਸ ਜੀ ਵਲੋਂ ਉਪਦੇਸ਼

ਸੁਣਕੇ ਭਗਤ ਜੀ ਨੇ ਨਦਰ ਮੇਹਰ ਕੀਤੀ ਨਾਲ ਆਤਮਾ ਰਾਮ ਮਿਲਾ ਦਿਤਾ । ਦੀਵਾ ਗਿਆਨ ਦਿਤਾ ਹਥ ਜਿਸ ਵੇਲੇ ਭਰਮ ਹਨੇਰ ਤੇ ਸਭ ਨਸਾ ਦਿਤਾ । ਇਕੋ ਬ੍ਰਹਮ ਬ੍ਰਹਮੰਡ ਦੇ ਵਿਚ ਸਾਰੇ ਲਖਤਾ ਦਸ ਦਵੈਸ਼ ਮਿਟਾ ਦਿਤਾ । ਮੰਜ਼ਲ ਸਤਮੀ ਭੂਮਿਕਾ ਜਾ ਦੇਖੀ ਅੰਮ੍ਰਤ ਕੁੰਡ ਦੇ ਕੋਲ ਪੁਚਾ । ਅਨਹੋਂਦ ਵਾਜੇ, ਕੁੰਡਲੀ ਖੁਲ ਗਈ ਪਰਮਾਨੰਦ ਨੂੰ ਮਸਤ ਬਣਾ ਦਿਤਾ ਦਿੱਤਾ।ਸਣੇ ਸਾਥੀਆਂ ਹੋ ਨਿਹਾਲ ਗਿਆ ਆਸਾ ਰਾਗ ਦਾਂ ਸ਼ਬਦ ਸੁਨਾਉਣ ਲਗੇ । ਓਹਨੂੰ ਰਾਮ ਦੇ ਨਾਲ ਮਿਲਾਉਣ ਲਗੇ ਨਾਲੇ ਵਿਚ ਵੈਰਾਗ ਦੇ ਗੌਣ ਲਗੇ ।

ਆਸਾ ਬਾਣੀ ਸ੍ਰੀ ਰਵਿਦਾਸ ਜੀਉ ਕੀ

ੴ ਸਤਿਗੁਰ ਪ੍ਰਸਾਦਿ ॥

ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰੁ ਏਕ ਦੋਖ ਬਿਨਾਸ ॥ ਪੰਚ ਦੋਖ ਅਸਾਧ ਜਾ ਮਹਿ ਤਾਕੀ ਕੇਤਕ ਆਸ ॥ ੧ ॥ ਮਾਧੋ ਅਬਿਦਿਆ ਹਿਤ ਕੀਨ ॥ ਬਿਬੇਕ ਦੀਪ ਮਲੀਨ ॥ ੧ ॥ ਰਹਾਉ । ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ ਅਸੋਚ ॥ ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤ ਪੋਚ ॥ ੨ ॥ ਜੀਅ ਜੰਤ ਜਹਾ ਜਹਾ ਲਗੁ ਕਰਮ ਕੇ ਬਸਿ ਜਾਇ ॥ ਕਾਲ ਫਾਸਿ ਅਬਧ ਲਾਗੇ ਕਛੁ ਨ ਚਲੈ ਉਪਾਇ ॥ ੩ ॥ ਰਵਿਦਾਸ ਉਦਾਸ ਤਜ ਭ੍ਰਮੁ ਤਪਨ ਤਪ ਗੁਰ ਗਿਆਨ ॥ ਭਗਤ ਜਨ ਭੈ ਹਰਨ ਪਰਮਾਨੰਦ ਕਰਹੁ ਨਿਦਾਨ । ੪॥

ਟੀਕਾ—ਦਵੱਯਾ ਡਿਓਡ ॥

ਫਸੇ ਮ੍ਰਿਗ ਸੁਣ ਘੰਡਾ ਹੇੜਾ, ਮੱਛੀ ਕੰਡੀ ਅੰਦਰ ਜੀਭ ਰਸੰਦਰ ।
ਭੌਰ ਫੂਲਾਂ ਤੇ ਕਰੇ ਗੁਜਾਰਾਂ, ਦੀਵਾ ਦੇਖ ਪਤੰਗਰ ਔਂਦਾ ਮੰਦਰ ।
ਹਾਥੀ ਮੂਰਤ ਦੇਖ ਕਾਗਜ ਕੀ, ਕਾਮ ਵਸ ਦੁਖ ਪਾਵੇ ਉਮਰ ਗਵਾਵੇ ।
ਇਕੋ ਦੋਖ ਵਿਸ਼ੇ ਵਸ ਕੀਤੂ ਆਪਣੀ ਜੂਨ ਫਸਾਵੇ ਆਪ ਬੰਧਾਵੇ ।
ਸਤਿਗੁਰ ਪੂਰੇ ਮਿਲਦੇ ਜਿਸਨੂੰ ਬੋਧ ਵਿਦਿਆ ਦੇ ਦਸਣ ਨੇਰਾ [illegible] ।

ਬਿਬੇਕ ਦੀਪਕ ਚਰਾਗ ਬਾਲਕੇਦਿਲੋਂ ਮਲੀਨਤਾ ਢੱਕਣ ਖੋਲਣ ਢੱਕਣ।
ਸੰਗਤ ਕਰੇ ਦੇਹ ਧਾਰੀ ਗੁਰੂ ਦੀ ਜਨਮ ਮਨੁਖਾ ਲਾਵੇ ਮੁਕਤੀ ਪਾਵੇ।
ਕਾਮ ਕਰੋਧ ਦਵੈਸ਼ ਈਰਖਾ ਦਵੈਤ ਦਿਲੋਂ ਚੁਕਾਵੇ ਏਕ ਦਿਸਾਵੇ।
ਲਖ ਚੁਰਾਸੀ ਜੂਨਾਂ ਕੱਟਕੇ ਕਾਲ ਜਮਾਂ ਨੂ ਤੋੜੇ ਨਾਮੇ ਦੇ ਹੋੜੇ
ਗੁਰੂ ਗਿਆਨ ਤਪਾਂ ਸਿਰ ਹੈ ਜਿੰਦਰਾ ਭਰਮ ਮਰੋੜੇ ਕੁਲਫਾਂ ਤੋੜੇ
ਭਗਤੀ ਕਰੇ ਜੋ ਰੂਪ ਹਰੀ ਦਾ ਪਰਮਾਨੰਦ ਸਿਆਨੇ ਹਰੀ ਦਿਵਾਨੇ
ਹਰ ਰੂਪ ਵਿਚ ਹਰੀ ਹੈ ਵਸਦਾ ਏਕੋ ਬ੍ਰਹਮ ਪਛਾਨੇ ਹੋਰ ਨਾ ਜਾਨੇ

ਦੋਹਰਾ—ਸੁਣਿਆ ਸ਼ਬਦ ਰਵਿਦਾਸ ਤੋਂ ਪਰਮਾਨੰਦ ਨਿਧਾਨ।
ਉਸਤਤੀ ਉਚਰ ਸੁਣਾਇਆ ਵਿਚ ਪਰੇਮ ਦੇ ਆਨ॥

### ਸ੍ਰੀ *ਪ੍ਰਮਾਨੰਦ ਜੀ ਵਲੋਂ ਸ਼ਬਦ

ਤੈ ਨਰ ਕਿਆ ਪੁਰਾਨ ਸੁਣ ਕੀਨਾ॥ ਆਨ ਪਾਵਨੀ ਭਗਤਿ ਨਾ ਉਪਜੀ ਭੂਖੇ ਦਾਨ ਨ ਦੀਨਾ॥ ੧॥ ਕਾਮ ਨਾ ਬਿਸਰਿਓ ਕ੍ਰੋਧ ਨ ਬਿਸਰਿਓ ਲੋਭ ਨ ਛੂਟਿਓ ਦੇਵਾ। ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਹਫਲ ਭਈ ਸਭ ਸੇਵਾ॥ ੨॥ ਬਾਟ ਪਾਰ ਘਰ ਮੂਸ ਬਿਰਾਨੋ ਪੇਟ ਭਰੈ ਅਪਰਾਧੀ॥ ਜਹਿ ਪ੍ਰਲੋਕ ਜਾਹਿ ਅਪਕੀਰਤ ਸੋਈ ਅਬਿਦਿਆ ਸਾਧੀ॥੩॥ ਹਿੰਸਾ ਤੋ ਮਨ ਤੇ ਨਹੀਂ ਛੂਟੀ ਜੀਅ ਦਇਆ ਨਹੀਂ ਪਾਲੀ॥ ਪਰਮਾਨੰਦ ਸਾਧ ਸੰਗਤ ਬਿਨ ਕਥਾ ਪੁਨੀਤ ਨ ਚਾਲੀ॥ ੪॥

### ਵਾਕ ਸੇਵਕ

ਪਰਮਾ ਨੰਦ ਜੀ ਦਿਲ ਤੋਂ ਲਾਹ ਸ਼ੰਕੇ ਚਲੇ ਦੇਸ ਪਰਦੇ[s] ਵਿਚ ਆਂਵਦੇ ਨੇ। ਜਾਨ ਤੀਰਥਾਂ ਤੇ ਸੰਗ ਚੇਲਿਆਂ ਦੇ ਮਹਿਮਾਂ ਸ[ਰੀ] ਰਵਿਦਾਸ ਦੀਂ ਗਾਂਵਦੇ ਨੇ। ਇਕ ਭਗਤ ਭਗਵਾਨ ਦੀ ਪੂਜ ਬਾ[ਝੋਂ]

*ਇਹ ਸ਼ਬਦ ਗੁਰੂ ਗਰੰਥ ਸਾਹਿਬ ਦਾ ਹੈ। ਪਰਮਾਨੰਦ ਜੀ ਜਿਲਾ ਸੋ[...] ਪੁਰ ਦੇ ਬਾਰਸੀ ਪਿੰਡ ਵਿਚ ਸੰਮਤ ੧੩੯੮ ਨੂੰ ਜਨਮੇ ਸੀ। ਆ[ਪ] ਨੇ ਇਕ ਕਿਤਾਬ ਲਿਖੀ ਹੈ। ਜੋ (ਅਸਟਛਾਪ) ਨਾਮ ਕਰਕੇ ਪਰਸਿਧ ਹੈ [...] ਸਾਰੀ ਹੀ ਉਮਰ ਰਾਮ ਦੀ ਉਪਾਸ਼ਨਾ ਹੈ ਆਪ ਨੇ ਕਵੀ ਹੋਣ ਦੀ ਹੈ[...] ਵਿਚ ਆਪਣੇ ਆਪ ਨੂੰ ਚਾਤ੍ਰਕ ਨਾਮ ਲਿਖਿਆ ਹੈ ਛੰਦਾਂ ਵਿਚ। ਆਪ ਦੇ ਨਾਮ ਤੋਂ ਇ[ਕ] ਮੱਤ ਜਿਸਦਾ ਨਾਮ ਪਰਮਾਨੰਦੀਏ ਵੈਸ਼ਨੋ ਪ੍ਰਸਿਧ ਹੈ।

ਹੋਰ ਕੀਤੇ ਪਖੰਡ ਨਸਾਂਵਦੇ ਨੇ। ਬੈਰਾਗੀ ਮਤ ਸੀ ਏਹਨਾਂ ਦਾ ਦਸਦੇ ਨੇ ਗੁਰੂ ਇਹਨਾਂ ਦੇ ਇਹ ਅਲਾਂਵਦੇ ਨੇ। ਰਾਮਾ ਨੰਦ ਜੀ ਮੂਰਤੀ ਪੂਜ ਹੈਸਨ ਪਰਮਾ ਨੰਦ ਜੀ ਰਾਮ ਦਾ ਧਿਆਨ ਕਰਦੇ। ਅੰਮ੍ਰਤ ਵੇਲੜੇ ਉਠ ਹਮੇਸ਼ ਪਹਿਲੇ ਕਾਲਾ ਸਿੰਘ ਜੋ ਉਠ ਇਸ਼ਨਾਨ ਕਰਦੇ।

ਦੋਹਰਾ—ਆਗਿਆ ਲੈਕੇ ਭਗਤ ਤੋਂ ਤੁਰ ਪਏ ਪਰਮਾ ਨੰਦ।
ਜਸ ਭਗਤ ਰਵਿਦਾਸ ਦਾ ਹੁੰਦਾ ਨਿਤ ਬਲੰਦ॥

ਰਵਿਦਾਸ ਭਗਤ ਜੀ ਨੂੰ ਅਕਾਲ ਪੁਰਖ ਜੀ ਦੇ ਦਰਸ਼ਨ ਹੋਣੇ

ਦਵੈਯਾ ਛੰਦ॥

ਦੇਸ ਪ੍ਰਦੇਸੀਂ ਜਸ ਭਗਤ ਦਾ ਵਧਿਆ ਜਗਤ ਮੇਂ ਸਾਰੇ।
ਦੂਰੋਂ ਨੇੜਿਓਂ ਕਰ ਕੇ ਕਈਆਂ ਆ ਕੇ ਜਨਮ ਸੁਧਾਰੇ।
ਪੂਜਾ ਸੰਧਿਆ ਸਮੇਂ ਨਿਤ ਹੀ ਸੰਖ ਵਜੇ ਘੜਿਆਲਾ।
ਮਸਤੀ ਨਾਮ ਦੀ ਰੰਗਣ ਚੜ ਪਈ ਫਿਰਦੀ ਹਰਦਮ ਮਾਲਾ।
ਅਠੇ ਪੈਹਰ ਹੀ ਭੀੜ ਹਮੇਸ਼ਾਂ ਇਕ ਆਵਣ ਇਕ ਜਾਵਣ।
ਗੁਰ ਮੰਤਰ ਤੇ ਰਹਿਤ ਦਸਦੇ ਲਗੇ ਭਰਮ ਨਸਾਵਣ।
ਕਰਮ ਵੈਸ਼ਨੋ ਧਾਰਨ ਕੀਤੇ ਇਕ ਛਿਨ ਨਹੀਂ ਭੁਲਾਂਦੇ।
ਕੇਸ, ਸਫੈਦ ਬਸਤਰ ਦਾਹੜਾ ਰੋਮ ਨ ਕਿਤੋਂ ਲੁਹਾਂਦੇ।
ਹੀਰੇ ਮੋਤੀ, ਪਾਰਸ ਵਟੀ ਭਗਤ ਤਿਆਗੀ ਮਾਇਆ।
ਤਾਂ ਹੀ ਪੰਚਮ ਗੁਰੂ ਜੀ ਲਿਖਿਆ *ਹਰਿਕਾ ਦਰਸ਼ਨ ਪਾਇਆ।
ਸਤ ਸੰਗਤ ਨਿਤ ਹੁੰਦੀ ਰਹਿੰਦੀ ਚੜ੍ਹੀ ਨਾਮ ਦੀ ਰੰਗਣ।
ਕਿਰਤ ਕੰਮ ਭੀ ਛਡੇ ਸਾਰੇ ਜੋੜੇ ਸਿਊਣੇ ਗੰਡਣ।
ਅੰਮ੍ਰਿਤ ਵੇਲੇ ਜੋਤ ਅਕਾਲੀ ਦਰਸ਼ਨ ਆ ਕਰ ਦੇਵਣ।
ਭਗਤਾਂ ਦੇ ਵਸ ਠਾਕਰ ਹੋਇਆ ਰਜਿ ਰਜਿ ਜੇਹੜੇ ਸੇਵਣ।
ਕਿਹਾ ਪ੍ਰਗਟ ਹੋ ਕੇ ਰਾਮ ਜੀ ਕਿਤਨੀ ਪਰੀਤੀ ਮੇਰੀ।

---

*ਰਵਿਦਾਸ ਢੋਵੰਤਾ ਢੋਰ ਨੀਤ ਤਿਨ ਤਿਆਗੀ ਮਾਇਆ॥
ਪ੍ਰਗਟ ਹੋਇਆ ਸਾਧ ਸੰਗਿ ਹਰਿ ਦਰਸਨ ਪਾਇਆ॥

ਜਿਸ ਕਾਰਨ ਮੈਂ ਭਰਦਾ ਭਗਤਾ ਨਿਤ ਚੌਕੀ ਹਾਂ ਤੇਰੀ।
ਮਸਤੀ ਨਾਮ ਦੀ ਚੜ੍ਹੀ ਬਾਬੇ ਨੂੰ ਉਚੀ ਉਚੀ ਗਾਵੇ।
ਨਾਲੇ ਰੱਬ ਦੇ ਦਰਸ਼ਨ ਕਰਦੇ ਹਰਿ ਜਸ ਉਚਰ ਸੁਨਾਵੇ।

ਬਾਣੀ ਸੋਰਠ

ਜਉ ਤੁਮ ਗਿਰਵਰ ਤਉ ਹਮ ਮੋਰਾ ॥

ਟੀਕਾ—ਹੇ ਨਿਰੰਕਾਰ ਜੋ ਪ੍ਰਭੂ ਪਹਾੜ ਦੀ ਨਿਆਈਂ ਉਚਾ ਜਾਪੈ ਤਾਂ ਮੈਂ ਫਿਰ ਮੋਰ ਹੋ ਕੇ ਤੇਰੇ ਵਿਚ ਵਸਾਂ। ਭਾਵ ਉਚੀ ਬੋਲ ਕੇ ਤੇਰਾ ਜਾਪ ਕਰਾਂ।

ਜਉ ਤਮ ਚੰਦ ਤਉ ਹਮ ਭਏ ਹੈ ਚਕੋਰਾ ।੧॥

ਜੇਕਰ ਅਸਮਾਨ ਤੇ ਚੰਦਰਮਾ ਦਾ ਰੂਪ ਕਰ ਲਵੇਂ ਮੈਂ ਚਕੋਰ ਪੰਛੀ ਬਣ ਕੇ ਤੇਰਾ ਦਰਸ਼ਨ ਦੇਖਾਂ।

ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀ ਤੋਰਾਹੁ ।

ਹੇ ਨਿਰੰਕਾਰ ਜੇਕਰ ਤੁਸੀ ਮੈਥੋਂ ਦੂਰ ਨਹੀਂ ਜਾਂਦੇ ਤਾਂ ਮੈਂ ਭੀ ਨਹੀਂ ਦੂਰ ਜਾਂਦ ਸਚੀ ਪਰੀਤ ਏਹ ਹੈ ਜੋ ਆਪ ਨਾਲ ਹੈ।

ਤੁਮ ਸਿਉ ਤੋਰਿ ਕਵਨ ਸਿਉ ਜੋਰਹਿ ॥੧॥ ਰਹਾਉ ।

ਤੇਰੇ ਨਾਲੋਂ ਪਰੀਤ ਤੋੜ ਕੇ ਹੋਰ ਕਿਥੇ ਜੋੜਾਂ ਭਾਵ ਹੋਰ ਥਾਂ ਨਹੀਂ।

ਜਉ ਤੁਮ ਦੀਵਰਾ ਤਉ ਹਮ ਬਾਤੀ ॥

ਹੇ ਪ੍ਰੀਤਮ ਜੀਉ ਜੇ ਤੂੰ ਦੀਵਾ ਹੋ ਜਾਵੇਂ ਜਗਤ ਰੂਪੀ ਤੇਲ ਸਾਂਭਣ ਵਾਲਾ ਤਾਂ ਮੈਂ ਬਤੀ ਬਣਕੇ ਵਿਚ ਰਹਾਂਗਾ।

ਜਉ ਤੁਮ ਤੀਰਥ ਤਉ ਹਮ ਜਾਤੀ ॥੨॥

ਜੇ ਤੀਰਥ ਬਣ ਜਾਵੇਂ ਤਾਂ ਮੈਂ ਜਾਲਾ ਹੋ ਕੇ (ਜਾਤੀ) ਤਰਾਂ ਪਾਣੀ ਦੇ ਵਿਚੇ ਰਹਾ।

ਸਾਚੀ ਪ੍ਰੀਤ ਹਮ ਤੁਮ ਸੰਗ ਜੋਰੀ ॥

ਸਚ ਦੀ ਪ੍ਰੀਤ ਤੇ ਪ੍ਰਤੀਤ ਗੰਡੀ ਹੋਈ ਹੈ।

ਤੁਮ ਜੋਰਿ ਅਵਰ ਸੰਗਿ ਤੋਰੀ ॥੩॥

ਹੋਰਨਾਂ ਨਾਲੋਂ ਤੋੜ ਦਿਤੀ ਹੈ ਪ੍ਰੀਤੀ।

ਜਹਿ ਜਹਿ ਜਾਉ ਤਹਾ ਤੇਰੀ ਸੇਵਾ ॥

ਜਿਸ ਵੇਲੇ ਤੂੰ ਸਰਗੁਣ ਰੂਪ ਧਾਰ ਕੇ ਜਗਤ ਵਿਚ ਆਵੇਂ ਮੈਂ ਤੇਰੀ ਸੇਵਾ ਕਰਾਂਗਾ ਤੇ ਸੇਵਕ ਹੋਕੇ ਰਹਾਂਗਾ।

ਤੁਮ ਸੋ ਠਾਕੁਰ ਅਉਰ ਨਾ ਦੇਵਾ । ੪ ॥

ਹੇ ਰਾਮ ਤੂ ਪਤੀ ਹੈਂ ਹੋਰ ਦੇਵਾਂ ਅਸੀ ਇਸਤ੍ਰੀ ਰੂਪ ਹਾਂ, ਭਗਤ ਜਨ।

ਤੁਮਰੋ ਭਜਨ ਕਟਹਿ ਜਮ ਫਾਸਾ ॥ ਭਗਤ ਹੇਤਿ ਗਾਵੈ ਰਵਿਦਾਸਾ ॥ ੫ ॥ ੫ ॥

ਤੇਰਾ ਨਾਮ ਜਪ ਕੇ ਜਮਾਂ ਦੀ ਫਾਂਸੀ ਸੰਗਲ ਕਟੇ ਜਾਣੇ ਨੇ। ਏਸ ਕਰ ਕੇ (ਮੈਂ) ਰਵਿਦਾਸ ਤੇਰਾ ਜਸ ਗਾ ਰਿਹਾ ਹਾਂ।੫।੫। ੮

ਭਗਤ ਜੀ ਨੇ ਬਸਤਰ ਵੰਡਣੇ ਸਾਧੂਆਂ ਨੂੰ

ਅੰਤਰ ਧਿਆਨ ਹੋਏ ਉਸ ਵੇਲੇ ਸ੍ਰੀ ਪ੍ਰਭ ਅੰਤਰਜਾਮੀ।
ਨਾਨਾ ਰੂਪ ਧਾਰ ਕਰ ਬਿਚਰੇ ਆਪੇ ਆਪ ਸੁਆਮੀ।
ਰੁਤਿ ਸਰਦੀ ਤੇ ਠੰਡ ਨਵੇਲੀ ਸੰਤ ਜਾਤਰੂ ਆਏ।
ਬਸਤਰ ਬਾਝੋਂ ਥਰ ਥਰ ਕੰਬਣ ਦਿਤੀ ਹੋਸ਼ ਭੁਲਾਇ।
ਐਸਾ ਸੀਤ ਪਿਆ ਸੀ ਡਾਢਾ ਦੰਦ ਲਗੇ ਜਾਂ ਕੜਕਣ।
ਭੁਲਿਆ ਨੌਣਾ ਧੋਣਾ ਸਾਰਾ ਬਾਰਸ਼ ਲਗੀ ਬਰਸਣ।
ਬਰਫ ਕੋਰਾ ਸੀ ਡਿਗਿਆ ਬਹੁਤਾ ਧਰਤੀ ਸਾਰੀ ਠਾਰੀ।
ਸੁੰਨ ਸੁਨਾਟਾ ਪਵਣ ਚਲੀ ਜਦ ਬਿਜਲੀ ਕੜਕੇ ਭਾਰੀ।
ਦੇਖ ਭਗਤ ਜੀ ਸੋਚਣ ਮਨ ਮੈਂ ਸੇਵਾ ਕਿਸ ਬਿਧ ਕਰੀਏ।
ਮਰਨ ਵਿਚਾਰੇ ਸੰਤ ਯਾਤਰੂ ਬਿਪਤਾ ਇਨ ਕੀ ਹਰੀਏ।
ਖੇਸ, ਚੁਤੈਹੀ; ਚਾਦਰ, ਲੇਫਾਂ, ਰੇਜੇ ਖਦਰ ਵਾਲੇ।
ਸੀਤੇ ਬਸਤਰ ਕੁੜਤੇ ਜਾਗਟ ਸਭੇ ਘਰੋਂ ਉਠਾਲੇ।
ਲੈ ਕਰ ਬਸਤਰ ਘਰ ਤੋਂ ਬਾਬਾ ਘਾਟ ਗੰਗਾ ਤੇ ਆਇਓ।
ਵੰਡੇ ਬਸਤਰ ਸਭ ਦੇ ਤਾਈਂ ਪਾਲਾ ਦੂਰ ਨਸਾਇਓ।
ਛਪਰ ਢਾ ਕੇ ਲਕੜ ਬਾਲਣ ਜਾ ਅਗਨੀ ਸੀ ਬਾਲੀ।
ਨਠਿਆ ਸੀਤ ਸੀ ਉਸ ਵੇਲੇ ਬਾਬੇ ਸੇਵ ਕਮਾਲੀ।
ਘਰ ਵਿਚ ਆ ਕੇ ਲੌਣ ਸਮਾਧੀ ਬਤੀ ਪੈਹਰ ਬਤੀਤੇ।
ਨਾ ਹਿਲੇਣ ਨਾ ਖਾਵਣ ਪੀਵਣ ਨਾਮ ਅਮਿਓ ਰਸ ਪੀਤੇ।
ਕਾਲਾ ਸਿੰਘ ਨੂੰ ਲੋੜ ਨ ਕਾਈ ਬਲਣ ਪਰੇਮ ਦੇ ਦੀਵੇ।
ਅਮਲਾਂ ਬਾਝੋਂ ਮਸਤੀ ਅੰਦਰ ਅੱਠੇ ਪਹਿਰ ਨੇ ਖੀਵੇ।

ਪ੍ਰਸੰਗ ਕੁਮੇਰ ਭੰਡਾਰੀ ਨੇ ਰੁਸੈਣੀ ਭਗਤ ਰਵਿਦਾਸ ਦੇ ਘਰ ਆਉਣਾ

ਦਵੈਯਾ ਛੰਦ ॥

ਕੁਮੇਰ ਭੰਡਾਰੀ ਰਿਧਾਂ ਸਿਧਾਂ ਧਰਿਆ ਰੂਪ ਨਿਰਾਲਾ।
ਝੋਲੀ ਡੰਡਾ ਅਜਾਨ ਬਾਹੂ ਕਰ ਆ ਕੇ ਦਰਸ ਦਿਖਾਲਾ।
ਦਰਸ਼ਨ ਦੇਖਨ ਕਾਰਨ ਭਗਤਾ ਆਇਆ ਮੈਂ ਤੁਧ ਪਾਸੇ।
ਦੇਖ ਗਰੀਬੀ ਤੇਰੀ ਭਾਈ ਹੋਇਆ ਚਿਤ ਉਦਾਸੇ।
ਏਹ ਵੱਟੀ ਹੈ ਪਾਰਸ ਪਿਆਰੇ ਲੋਹੇ ਨਾਲ ਸੁਹਾਵੇ।
ਇਕ ਘੜੀ ਇਕ ਛਿਨ ਦੇ ਅੰਦਰ ਤੁਰਤ ਸੋਨਾ ਬਣ ਜਾਵੇ।
ਏਨੀ ਬਾਤ ਕਹੀ ਉਸ ਵੇਲੇ ਰੂਪ ਰਸੈਣੀ ਪਿਆਰੇ।
ਰੰਬੀ ਆਰ ਲੋਹੇ ਦੇ ਸੰਦ ਜੋ ਹਥ ਫੜ ਉਸ ਵਿਚਾਰੇ।
ਲਾ ਪਾਰਸ ਕਰ ਦਿਤਾ ਸੋਨਾ ਘਰ ਭਗਤ ਦੇ ਜਾ ਕੇ।
ਕਚੇ ਮੰਦਰ ਢਾਹੀਂ ਭਗਤਾ ਵਸਣਾ ਪਕੇ ਪਾ ਕੇ।
ਬਾਉਲੀ ਖੂਹ ਅਰ ਤਾਲ ਲਵਾਇਓ ਨਾਮ ਰਹੂ ਸੰਸਾਰੇ।
ਏਹ ਲੌ ਪਾਰਸ ਮਦਦ ਸਾਡੀ ਏਨੀ ਆਖ ਸਿਧਾਰੇ।
ਦੇਖੀ. ਰੰਬੀ ਸੋਨਾ ਹੋਈ ਨਰਮ ਚਮੜਾ ਨ ਕਟੇ।
ਆਰ ਨਿਕਾਰੀ ਹੋਈ ਸਾਰੀ ਧਰਤੀ ਅੰਦਰ ਨੱਪੇ।
ਪਾਰਸ ਸੋਨਾ ਰਖ ਕੇ ਬੈਠਾ ਭਗਤ ਮਾਇਆ ਤੋਂ ਲੇਪੀ।
ਛਡ ਦਿਤੇ ਕੰਮ ਚੰਮੜੇ ਵਾਲੇ ਸਿਉਣਾ ਗੰਡਣਾ ਸੇਪੀ।
ਸੁਣ ਸੁਣ ਲੋਕ ਹੈਰਾਨ ਹੋਏ ਨੇ ਏਹ ਬਾਬੇ ਕੀ ਕਰਿਆ।
ਸੋਨਾ ਬਣਕੇ ਸ਼ਾਹ ਹੋ ਜਾਂਦਾ ਫਿਰ ਇਸ ਤੇ ਕਿਉਂ ਡਰਿਆ।
ਸੰਤ ਭਗਤ ਨੇ ਤਿਆਗੀ ਮਾਇਆ ਨਾ ਲਾਲਚ ਵਿਚ ਆਂਦੇ।
ਭਗਤਾਂ ਚਾਲ ਨਿਰਾਲੀ ਦਸਨ ਗਰੰਥ ਸਾਹਿਬ ਫੁਰਮਾਂਦੇ।
ਝੂਠ ਝੂਠ ਦੇ ਤਿਆਗੀ ਸਾਧੂ ਹੋਏ ਹਰੀ ਦੇ ਬਰਦੇ।
ਕਾਮ ਕਰੋਧ ਲੋਭ ਤੋਂ ਤਿਆਗੀ ਸਿਮਰਨ ਹਰ ਹਰ ਕਰਦੇ।
ਤ੍ਰਿਸ਼ਨਾ ਅੰਦਰ ਫਸਣ ਸੰਸਾਰੀ ਜੰਮ ਜੰਮ ਕੇ ਮਰ ਜਾਵਣ।

ਲਛਮੀ, ਪੁਤਰ, ਮੰਦਰ, ਸੇਤੀ ਸੰਤ ਨਾ ਚਿਤ ਭਰਮਾਵਨ।
ਮਨ ਵਸ ਕਰ ਕੇ ਸਾਧੂ ਆਪਨਾ ਪੁਜਣ ਦਸਵੇਂ ਦੁਆਰੇ।
ਅਨਹਦ ਵਾਜੇ ਰੁਣ ਝੁਣ ਸੁਣਦੇ ਜੋਤੀਂ ਪੈਣ ਚਮਕਾਰੇ।
ਅੰਮ੍ਰਿਤ ਰਸ ਦੀ ਧਾਰਾ ਪੀਵਨ ਖੁਸ਼ੀ ਓਸ ਵਿਚ ਜੀਵਨ।
ਝਲਣ ਪਰੇਮ ਦੇ ਦੀਵੇ ਹਰਦਮ ਭਰ ਭਰ ਪਿਆਲੇ ਪੀਵਨ।
ਸਾਧੂ ਸੰਤ ਗਰੀਬਾਂ ਅੰਦਰ ਵੰਡ ਖਾਣਾ ਤੇ ਪੀਣਾ।
ਰਹਿਣਾ ਵਿਚ ਗਰੀਬੀ ਹਰ ਦਮ ਸਾਸ ਜਿੰਨਾ ਚਿਰ ਜੀਣਾ।
ਬਣ ਗਏ ਸੋਨਾ ਸੰਦ ਨਿਕਾਰੇ ਚੰਮੜਾ ਕਟਣ ਨਾਹੀਂ।
ਕੰਮ ਗੰਢਣ ਤੁਪਣ ਵਾਲਾ ਹੁੰਦਾ ਹੈ ਨਾ ਕਾਹੀ।
ਪੁਛਣ ਲੋਕ ਸਰਬੰਧੀ ਸਾਥੀ ਬੀਤੇ ਕਈ ਮਹੀਨੇ।
ਕਿਉ ਨਹੀਂ ਕੰਮ ਕਰੇਂਦੇ ਭਗਤ ਜੀ ਕਿਧਰ ਸੰਦ ਨਗੀਨੇ।
ਆਹ ਲੋ ਰੰਬੀ, ਆਰਾਂ, ਸੂਈਆਂ, ਆਪਣਾ ਕੰਮ ਚਲਾਵੋ।
ਇਸ ਦੁਨੀਆਂ ਦੇ ਚਾਰ ਦਿਹਾੜੇ ਖਾਵੋ ਚਾ ਹੰਡਾਵੋ।
ਉਸ ਵੇਲੇ ਫਿਰ ਬਾਬੇ ਜੀ ਨੇ ਏਹੋ ਸ਼ਬਦ ਸੁਣਾਇਆ।
ਕੰਮ ਬਿਗਰਾਤੇ ਗੰਡਣ ਵਾਲਾ ਇਕ ਦਮ ਇਉਂ ਹਟਾਇਆ।

ਸੋਰਠ ਬਾਣੀ ਰਵਿਦਾਸ ਜੀ

ਚਮਰਟਾ ਗਾਂਠਿ ਨ ਜਨਈ।। ਲੋਕ ਗਠਾਵੈ ਪਨਹੀ ॥ ੧ ॥ ਰਹਾਉ॥
ਆਰ ਨਹੀ ਜਿਹ ਤੋਪਉ ॥ ਨਹੀ ਰਾਂਬੀ ਠਾਉ ਰੋਪਉ॥ ੧ ॥ ਲੋਗੁ ਗੰਠਿ
ਗੰਠਿ ਖਰਾ ਬਿਗੂਚਾ ॥ ਹਉ ਬਿਨੁ ਗਾਂਠੇ ਜਾਇ ਪਹੂਚਾ ॥ ੨॥ ਰਵਿਦਾਸੁ
ਜਪੈ ਨਾਮਾ ਨਾਮਾ ॥ ਮੋਹਿ ਜਮ ਸਿਉ ਨਾਹੀ ਕਾਮਾ ॥ ੩ ॥ ੭ ॥ ੨੦ ॥

ਅਕਾਸ਼ ਬਾਣੀ ਹੋਣੀ

ਦੋਹਰਾ ॥ ਸੁਣਕੇ ਏਸ ਸ਼ਬਦ ਨੂੰ ਸੰਗਤ ਹੋਈ ਅਨੰਦ।
ਚੰਮੜਾ ਸਿਊਣਾ ਗੰਡਣਾ ਕੀਤਾ ਸਭ ਹੀ ਬੰਦ ॥

ਬੈਂਤ—ਇਕੰਤ ਬੈਠ ਕੇ ਭਗਤ ਜੀ ਜਾਪ ਕਰਦੇ ਹੋਈ ਅਕਾਸ਼ ਬਾਣੀ ਸਮਝਾ ਦੇ ਤੂੰ। ਮੁਫਤ ਖੋਰੇ ਵੇਲੜ ਪੂਜਾ ਖਾਣ ਜੇਹੜੇ ਉਚੇ ਨੀਵੇਂ ਦਾ ਭੇਦ ਬਤਾ ਦੇ ਤੂੰ। ਨੀਚ ਨੀਚ ਕਹਿਕੇ ਦੂਰੇ ਦੂਰੇ ਕਰਦੇ

ਨੀਵੀਂ ਕੌਮ ਨੂੰ ਉਚਾ ਬਣਾ ਦੇ ਤੂੰ। ਮੇਰੀ ਜੋਤ ਤੇਰੀ ਮੈਂ ਤੂੰ ਇਕੋ ਭਰਮ ਭੂਤ ਦਾ ਛੂਤ ਉਡਾ ਦੇ ਤੂੰ। ਹਰ ਇਕ ਜੰਤ ਰਾਣੇ ਰੰਕ ਦਸ ਦੇਵੀਂ ਧਰਤੀ ਇਕ ਤੇ ਬੈਠਣ ਸਿਖਾ ਦੇ ਤੂੰ। ਸਿਖਿਆ ਦਾਸਕੇ ਧਰਮ ਦੇ ਵਲ ਲਾ ਦੇ ਅੰਮ੍ਰਤ ਸਾਜ ਕੇ ਆਪ ਛਕਾ ਦੇ ਤੂੰ। ਖੰਡਣ ਕਰ ਪਖੰਡ ਦਾ ਨਾਸ ਕਰਕੇ ਸਿਧੇ ਮਾਰਗ ਦੇ ਵਿਚ ਚਲਾ ਦੇ ਤੂੰ। ਜੀਵ ਹਿੰਸਾ ਝੂਠ ਦਾਰੂ ਮਾਸ ਨਿੰਦਾ ਮੁਸ਼ਕਪੂਰ ਦੇ ਵਾਂਗ ਉਡਾ ਦੇ ਤੂੰ। ਧਰਮ ਸੱਤ ਸਨਾਤਨੀ ਦਸ ਦੇਵੀਂ ਨਾਮ ਦਾਨ ਇਸ਼ਨਾਨ ਦ੍ਰਿੜ੍ਹਾ ਦੇ ਤੂੰ। ਹਾਜਰ ਨਾਜਰ ਹਾਂ ਮੈਂ ਅੰਗ ਸੰਗ ਭਗਤਾ ਰਾਮ ਨਾਮ ਦੀ ਜੋਤ ਜਗਾ ਦੇ ਤੂੰ। ਪੰਜ ਤੱਤ ਅੰਦਰ ਏਹ ਖੇਲ ਸਾਰਾ ਹਡ ਚੰਮ ਦਾ ਭੇਦ ਮੁਕਾ ਦੇ ਤੂੰ। ਭੁਲੇ ਜੀਵਾਂ ਨੂੰ ਹੁਣ ਸਮਝਾ ਦੇ ਤੂੰ ਹਰੀ ਜਾਪ ਵਾਲਾ ਰੌਲਾ ਪਾ ਦੇ ਤੂੰ। ਸਾਰੀ ਦੁਨੀਆ ਤੇ ਨਾਮ ਜਪਾ ਦੇ ਤੂੰ ਕਾਲਾ ਸਿੰਘ ਨੂੰ ਉਚਾ ਬਣਾ ਦੇ ਤੂੰ।

ਦੋਹਰਾ— ਏਹ ਸੁਣ ਬਾਨੀ ਨਭ ਤੋਂ ਬਾਬੇ ਲਾਏ ਧਿਆਨ।
ਦਰਸ਼ਨ ਦਿੰਦੇ ਆਪ ਪ੍ਰਭ ਆ ਕੇ ਸ੍ਰੀ ਭਗਵਾਨ॥
ਵਿਚ ਪ੍ਰੇਮ ਦੇ ਭਗਤ ਜੀ ਬੋਲਣ ਸ਼ਬਦ ਨਿਸ਼ੰਗ।
ਕਾਲਾਸਿੰਘ ਦਿਨ ਰਾਤ ਹੀ ਚੜ੍ਹਿਆ ਨਾਮ ਦਾ ਰੰਗ॥

ਰਾਗ ਸੋਰਠ ਬਾਣੀ ਭਗਤ ਰਵਿਦਾਸ ਜੀ ਕੀ

੧ ਓ ਸਤਿਗੁਰਪ੍ਰਸਾਦਿ॥

ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥

ਹੇ ਪਰੀ ਪੂਰਨ ਜਿਸ ਵੇਲੇ ਮੇਰਾ ਕੋਈ ਆਕਾਰ ਸੀ ਓਨਾ ਚਿਰ ਤੂੰ ਮੈਥੋਂ ਪਰੇ ਸੀ ਹੁਣ ਤੂੰਹੀ ਤੂੰ ਹੈਂ, ਮੈਂ ਤਾਂ ਹਾਂ ਹੀ ਨਹੀਂ (ਇਕੋ ਰੂਪ ਹੋ ਗਏ ਹਾਂ)।

ਅਨਲ ਅਗਮ ਜੈਸੇ ਲਹਿਰ ਮਇਓ ਦਧਿ ਜਲ ਕੇਵਲ ਮਾਹੀ॥

ਪੌਣ ਤੇ ਅਗ ਦੀ ਉਤਪਤੀ (ਅਤੇ) ਪੌਣ ਤੇ ਹੀ ਨਾਸ ਹੈ, (ਫਿਰ) ਪਾਣੀ ਦੀ ਲੈਹਰ, (ਅਤੇ) ਦੁਧ ਵਿਚ ਪਾਣੀ (ਜਿਵੇਂ) ਦੁਧ ਹੋ ਜਾਂਦਾ ਹੈ, ਭੇਦ ਹਟ ਜਾਂਦਾ ਹੈ।

ਮਾਧਵੇ ਕਿਆ ਕਹੀਐ ਭਰਮ ਐਸਾ ॥
ਜੈਸਾ ਮਾਨੀਐ ਹੋਇ ਨ ਤੈਸਾ ॥ ੧ ॥ ਰਹਾਉ ॥

ਹਨੇਰੇ ਵਿਚ ਭਰਮ ਹੈ (ਰੱਸੀ) ਸਪ ਵਾਂਗ ਚਾਨਣ ਹੋਏ ਭਰਮ ਹਟ ਜਾਂਦਾ ਹੈ।

ਨਰਪਤਿ ਏਕੁ ਸਿੰਘਾਸਣ ਸੋਇਆ ਸੁਪਨੇ ਭਇਆ ਭਿਖਾਰੀ ॥

ਜਿਵੇਂ ਰਾਜੇ ਨੇ ਸੁਪਨੇ ਅੰਦਰ ਭਿਖਿਆ ਮੰਗੀ ਅਤੇ ਜਾਗਣ ਤੇ ਰਾਜ ਸਿੰਘਾਸਣ ਤੇ।

ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ ॥ ੨ ॥

ਹਾਂ ਪਰੀਤਮ ਮੈਂ ਜਦ ਤੋਂ ਤੇਰੇ ਨਾਲੋਂ ਵਿਛੜ ਕੇ ਏਹ ਦੇਹ ਪਾਈ ਹੈ ਤਦ ਤੋਂ ਤੁਸੀ ਤੇ ਮੈਥੋਂ ਨਿਆਰੇ ਹੋ ਗਏ ਹੋ ਨਾ।

ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ ਅਬ ਕਛੁ ਮਰਮੁ ਜਨਾਇਆ ॥

ਰਾਤ ਨੂੰ ਰਸੀ ਸੱਪ ਵਾਲੀ ਵਿਥਿਆ ਹੈ, ਹੁਣ ਗੁਰੂ ਦੀ ਕਿਰਪਾ ਤੇ ਚਾਨਣ ਹੋ ਗਿਆ ਹੈ ਆਪ ਦਾ ਰਸਤਾ ਮਿਲ ਗਿਆ ਹੈ।

ਅਨਿਕ ਕਟਕ ਜੈਸੇ ਭੂਲਿ ਪਰੇ ਅਬ ਕਹਤੇ ਕਹਨਿ ਨ ਆਇਆ ॥ ੩ ॥

ਅਨੇਕਾਂ ਲੋਕ ਆਪ ਰਸਤਾ ਛਡ ਕੇ ਉਜੜ ਵਿਚ ਭੁਲ ਗਏ ਨੇ। ਕਹਿੰਦੇ ਹਨ ਹੋਰ ਕਹਿਣਾ ਸੀ ਆਪ ਦਾ ਨਾਮ।

ਸਰਬੇ ਏਕੁ ਅਨੇਕੈ ਸੁਆਮੀ ਸਭ ਘਟਿ ਭੋਗਵੈ ਸੋਈ ॥

ਜਲ ਥਲ ਸਾਰੇ ਤੇਰਾ ਇਕ ਰੂਪ ਵਸ ਰਿਹਾ ਹੈ।

ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੋ ਹੋਈ ॥ ੪ ॥ ੧ ॥

ਹੇ ਨਿਰੰਕਾਰ ਜੀ ਮੈਂ ਤੇਰਾ ਜਾਪ ਕਰਕੇ ਸਹਜ ਪਦ ਵਿਚ ਮਿਲ ਕੇ ਤੇਰਾ ਹੀ ਰੂਪ ਹੋ ਗਿਆ ਤੂੰਹੀ ਤੂੰ ਜਪਦਾ ਹੋਇਆ ਭਾਵ ਮੈਂ ਤ ਰਾਮ ਇਕੋ ਹੀ ਹਾਂ।

ਸਾਰੀ ਬਰਾਦਰੀ ਨੇ ਬਾਬੇ ਜੀ ਦਾ ਸੇਵਕ ਹੋਣਾ

**ਹਥ ਜੋੜ ਕੇ ਸਿਆਣਿਆਂ ਅਰਜ ਕੀਤੀ ਚੰਗਾ ਆਪ ਦਾ ਲਗੇ ਦਰਬਾਰ ਸਾਨੂੰ। ਦਰਸ਼ਨ ਆਪ ਦੇ ਹੋਣ ਹੇ ਸਤਿਗੁਰੂ ਜੀ ਦਰਸ਼ਨ ਦਿਓ ਆ ਕੇ ਗੀਗਾ ਪਾਰ ਸਾਨੂੰ। ਜਨਮ ਮਰਨ ਚੁਰਾਸੀਓਂ ਕਟ ਦੇਵੋ ਸਿਖ ਆਪਣੇ ਕਰੋ ਵਿਚਾਰ ਸਾਨੂੰ। ਮੰਤਰ ਦਸ ਦਿਓ ਕੰਨ ਵਿਚ ਸਡੇ ਸਿਖ ਆਪਣੇ ਕਰੋ ਤਿਆਰ ਸਾਨੂੰ। ਅੰਮ੍ਰਿਤ ਦਿਓ ਜੀ ਅਜ ਛਕਾ ਬਾਬਾ ਜਾਪ ਜੁਗਤੀ ਦੀ ਦਸੋ ਦਿਓ ਸਾਰ ਸਾਨੂੰ।ਅਸੀ ਆਪ ਦਾ**

ਨਿਤ ਸਤਸੰਗ ਕਰਦੇ ਬ੍ਰਾਮਣ ਆਖਦੇ ਨੀਚ ਚਮਾਰ ਸਾਨੂੰ। ਅਸੀ ਤੇਰੇ ਦੁਆਰੇ ਤੇ ਆਏ ਹਾਂ ਜੀ ਖੈਰ ਪਾਓ ਝੋਲੀ ਪ੍ਰਵਦਗਾਰ ਸਾਨੂੰ।ਐਸੀ ਸਿਖਿਆ ਅਸਾਂ ਨੂੰ ਦਸ ਦੇਵੋ ਲੋਕੀ ਕਹਿਣ ਨਾ ਚੱਕੋ ਬਿਗਾਰ ਸਾਨੂੰ। ਲੋਕ ਲਜਿਆ ਤੋਂ ਅਸੀਂ ਤੰਗ ਆਏ ਰਹੀ ਚਿਤ ਮੈਂ ਤੇ ਇਹੋ ਸੰਗ ਲੋ ਜੀ। ਤੁਸੀ ਸ੍ਰੀ ਰਵਿਦਾਸ ਜੀ ਕਰੋ ਕਿਰਪਾ ਕਾਲਾ ਸਿੰਘ ਨੂੰ ਭਜਨ ਵਿਚ ਰੰਗ ਲੋ ਜੀ।

ਸ੍ਰੀ ਭਗਤ ਜੀ ਦਾ ਆਪਣੀ ਬਰਾਦਰੀ ਨੂੰ ਸਿਖ ਕਰਨਾ

ਭਗਤ ਆਖਿਆ ਰਾਮ ਪਿਆਰਿਓ ਜੀ ਜਿਹਬਾ ਸੁਆਦ ਅੰਦਰ ਜੀਆਂ ਘਾਵਣਾ ਨਹੀਂ। ਦਾਰੂ, ਮਾਸ, ਜੂਲਾ, ਝੂਠ, ਬੋਲਣਾ ਨਹੀਂ ਘਰ ਕੰਜਰਾਂ ਦੇ ਚਲ ਜਾਵਣਾ ਨਹੀਂ। ਚੋਰੀ ਠਗੀ ਡਾਕੇ ਧਾੜੇ ਮਾਰਨੇ ਨਹੀਂ ਪੈਸਾ ਲੜਕੀ ਦਾ ਲੈ ਵਿਆਹਵਣਾ ਨਹੀਂ। *ਨੱਕ ਕੰਨ ਨ ਵਿੰਨ੍ਹਣੇ ਲੜਕੀਆਂ ਦੇ ਗਹਿਣਾ ਸੋਨਾ ਤੇ ਚਾਂਦੀ ਦਾ ਪਾਵਣਾ ਨਹੀਂ। ਕਿਰਤ ਆਪਣੀ ਵਿਚ ਹੀ ਮਸਤ ਰਹਿਣਾ ਦੇਖ ਮਾਇਆ ਨੂੰ ਮਨ ਭਰਮਾਵਣਾ ਨਹੀਂ। ਸੁਚ ਸੋਧ ਜੂਠਾ ਕਿਸੇ ਨਹੀਂ ਖਾਣਾ ਨਿਤ ਨ੍ਹਾਏ ਬਿਨਾ ਅੰਨ ਖਾਵਣਾ ਨਹੀਂ। ਕੇਸ ਰਖਣੇ ਤੇ ਜਟਾ ਜੂਟ ਰਹਿਣਾ ਰੋਮ ਕਿਤੋਂ ਭੀ ਕਿਸੇ ਲੁਹਾਵਣਾ ਨਹੀਂ। ਮਾਤਾ ਜੋਗਣੀ ਭੈਰੋਂ ਗਨੇਸ਼ ਗੁਗਾ ਪੀਰਾਂ ਮਟ ਸੁਲਤਾਨ ਦੇ ਧਾਵਣਾ ਨਹੀਂ। ਤੀਰਥ ਯਾਤਰਾ ਤੇ ਦਾਨ ਅੰਨ ਕਰਨਾ ਪਖੰਡੀ ਲੋਕਾਂ ਦੇ ਪਾਸ ਨੂੰ ਜਾਵਣਾ ਨਹੀਂ। ਏਨਾਂ ਪੰਡਿਆਂ ਡੂਮਾਂ ਤੇ ਮੁਸਲਿਆਂ ਨੂੰ ਪੰਗਤ ਆਪਣੀ ਵਿਚ ਬਠਾਵਣਾ ਮੁਸਲਮਾਨਾਂ ਦਾ ਅੰਨ ਨਾ ਕਦੇ ਖਾਣਾ ਨਾਲ ਭੰਗੀਆਂ ਦੇ ਰਲ ਖਾਵਣਾ ਨਹੀਂ। ਨਹੀਂ ਵਿਚ ਕਚਹਿਰੀ ਦੇ ਕਦੇ ਜਾਣਾ ਦਾਵਾ ਕਿਸੇ ਤੇ ਕਦੇ ਕਰਾਵਣਾ ਨਹੀਂ। ਰਹਿਣਾ ਵਿਚ ਗਰੀਬੀ ਦੇ ਬਹੁਤ ਚੰਗਾ ਹਕ ਕਿਸੇ ਦਾ ਕਿਸੇ ਖੁਸਾਵਣਾ ਨਹੀਂ। ਬੰਦਾ ਏਸ ਸੰਸਾਰ ਤੇ ਚਲ

---

*ਪਿਛਲੇ ਰਵਦਾਸੀਏ ਆਪਣੀ ਲੜਕੀਆਂ ਦੇ ਨੱਕ ਕੰਨ ਦੇ ਗਹਿਣੇ ਆਦਿਕ ਨਹੀਂ ਪੌਂਦੇ ਸੀ। ਗੁਰੂ ਜੀ ਨੇ ਭੀ ਕੂੜ ਸੋਨਾ ਕੂੜ ਰੁਪਾ ਕੂੜ ਪੈਨਣਹਾਰ ਲਿਖਿਆ ਹੈ।

ਜਾਵੇ ਟੋਇਆ ਪੁਟ ਕੇ ਕਿਸੇ ਦਬਾਵਣਾ ਨਹੀਂ। ਚਿਖਾ ਲਕੜਾਂ ਨਾਲ ਸਸਕਾਰ ਕਰਨਾ ਰੋਇ ਰੋਇ ਕਿਤੇ ਰੌਲਾ ਪਾਵਣਾ ਨਹੀਂ। ਰਾਮ ਨਾਮ ਜਪਦੇ ਵਿਦਾ ਕਰੋ ਭਾਈ ਵਿਛੜੇ ਹੋਏ ਨੇ ਮੁੜ ਕੇ ਆਵਣਾ ਨਹੀਂ ਦੇ ਭਜਨ ਪਾਠ ਹੈ ਨਿਤ ਸਤਿਸੰਗ ਕਰਨਾ ਰਾਮ ਨਾਮ ਬਿਨਾ ਹੋਰ ਗਾਵਣਾ ਨਹੀਂ। ਰਹਿਤ ਦਸ ਕੇ ਸ੍ਰੀ ਰਵਿਦਾਸ ਜੀ ਨੇ ਸਾਰੇ ਸੰਗਤ ਨੂੰ ਕਰ ਨਿਹਾਲ ਦਿਤਾ। ਕਾਲਾ ਸਿੰਘ ਸਤਿਸੰਗ ਜੋ ਨਿਤ ਕਰ। ਬਾਬੇ ਆਪਣਾ ਓਹਨੂੰ ਜਮਾਲ ਦਿਤਾ।

ਸੇਵਕਾਂ ਦੀ ਅਰਜ

ਧੰਨ ਧੰਨ ਹੋ ਜੀ ਸ੍ਰੀ ਸਤਿਗੁਰੂ ਜੀ ਦਿਤਾ ਦਿਲਾਂ ਤੋਂ ਭਰਮ ਨਸਾਇ ਸਾਡਾ। ਸਾਨੂੰ ਮਤਿ ਦਿਤੀ ਸੁਧ ਆਤਮਾ ਦੀ ਕਰੀ ਸ਼ਾਂਤੀ ਮਨ ਸਮਝਾਇ ਸਾਡਾ। ਬ੍ਰਹਮ ਗਿਆਨਤਾ ਤੱਤ ਉਪਦੇਸ਼ ਦੇਕੇ ਦਿਲ ਪਿਆਰ ਦਾ ਸਬਕ ਸਿਖਾਇ ਸਾਡਾ। ਰਾਮ ਨਾਮ ਦੇ ਵਲ ਧਿਆਨ ਹੋਵੇ ਤਰਫ ਦੂਸਰੇ ਚਿਤ ਨ ਜਾਇ ਸਾਡਾ। ਠਾਕਰ ਛਤਰੀ ਰਾਣੇ ਰਾਜਪੂਤ ਹਿੰਦੂ ਬਰਨ ਉਚੇ ਕਿਉਂ, ਨੀਵੇਂ ਚੁਮਾਰ ਭਗਤਾ। ਅਸੀ ਨੀਚ ਤੇ ਉਚੇ ਨੇ ਓਹ ਕਿਵੇਂ ਕਾਲਾ ਸਿੰਘ ਤੂੰ ਸੱਚ ਨਿਤਾਰ ਭਗਤਾ

ਦੋਹਰਾ—ਸੁਣ ਕੇ ਇਹੋ ਬੇਨਤੀ ਦਿੰਦੇ ਭਰਮ ਨੂੰ ਤੋੜ।
ਉਚੇ ਬਰਨ ਸਿਧਾਂਵਦੇ ਦਿਤੇ ਛਿਨ ਵਿਚ ਰੋੜ।
ਸ੍ਰੀ ਮੁਖ ਬਾਣੀ ਬੋਲ ਕੇ ਦਿੰਦੇ ਨੇਕ ਸਲਾਹ।
ਬਿਲਾਵਲ ਰਾਗ ਦੇ ਵਿਚ ਹੈ ਬਾਣੀ ਦੇਣ ਸੁਣਾਹ।

ਬਿਲਾਵਲੁ ॥

ਜਿਹ ਕੁਲ ਸਾਧੁ ਬੈਸਨੌ ਹੋਇ ॥

ਟੀਕਾ—ਜਿਸ ਕੁਲ (ਜਾਤ ਵਿਚ) ਸੰਤ ਨਾਮ ਦੇ ਸਿਮਰਨ ਵਾਲਾ ਜਨਮ ਲੈ ਲਵ

ਬਰਨ ਅਬਰਨ ਰੰਕੁ ਨਹੀ ਈਸੁਰੁ ਬਿਮਲ ਬਾਸੁ ਜਾਨੀਐ ਜਗ ਸੋਇ ॥੧॥ ਰਹਾਉ ॥

ਉਹ ਉਚੀ ਗਰੀਬ ਜਾਤ ਨਾਮ ਜਪਣ ਵਾਲਾ ਚੰਨਣ ਬ੍ਰਿਛ ਦੀ ਤਰਾਂ

ਮਸ਼ਹੂਰ ਹੋ ਜਾਂਦਾ ਹੈ।

ਬ੍ਰਹਮਨ ਵੈਸ਼ ਸੂਦ ਅਰੁ ਖੵਤ੍ਰੀ ਡੋਮ ਚੰਡਾਲ ਮਲੇਛ ਮਨ ਸੋਇ ॥

ਨੀਵੀਆਂ ਜਾਤਾਂ ਦਸੀਆਂ ਹੋਈਆਂ ਵਿਚੋਂ ਭਗਤੀ ਕਰਨ ਵਾਲਾ ਉਚਾ ਹੋ ਕੇ ਸ਼ਾਂਤੀ ਪੈਦਾ ਕਰ ਕੇ ਆਪਣੀ ਕੁਲ ਨੂੰ ਉਚਾ ਕਰ ਦਿੰਦਾ ਹੈ।

ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ ॥ ੧ ॥

ਨਾਮ ਜਪਣ ਕਰਕੇ ਗੁਰੂ ਤੇ ਸਿਖ ਨੂੰ ਤਾਰ ਲੈਂਦਾ ਹੈ। ਅਗਲੀ ਤੇ ਪਿਛਲੀ ਦੋਵਾਂ ਕੁਲਾਂ ਨੂੰ ਵੀ ਤਾਰ ਲੈਂਦਾ ਹੈ।

ਧੰਨਿ ਸੁ ਗਾਉ ਧੰਨਿ ਸੁ ਠਾਉ ਧੰਨਿ ਪੁਨੀਤ ਕੁਟੰਬ ਸਭ ਲੋਇ ॥

ਜਿਥੇ ਸੰਤ ਜਨ ਜਨਮ ਧਾਰਦੇ ਨੇ, ਓਹ ਧਰਤੀ, ਪਿੰਡ, ਘਰ, ਕੁਲ, ਦਿਸ਼ਾ ਮੰਨਣ ਵਾਲੇ ਹੋ ਜਾਂਦੇ ਹਨ। ਓਸੇ ਦੇਸ਼ ਨੂੰ ਦੇਖਕੇ ਨਿਮਸ਼ਕਾਰ ਹੁੰਦੀ ਹੈ।

ਜਿਨਿ ਪੀਆ ਸਾਰ ਰਸੁ ਤਜੇ ਆਨ ਰਸੁ ਹੋਇ ਰਸ ਮਗਨ ਡਾਰੇ ਬਿਖੁ ਖੋਇ ॥੨॥

ਜਿਨਾਂ ਨੇ ਅੰਮ੍ਰਿਤ ਰਸ ਨਿਝਰ ਝਰਨਾ ਪੀਤਾ ਹੈ ਅੰਮ੍ਰਿਤ ਰਸ ਸਰਬ ਸ੍ਰੇਸ਼ਟ ਰਸ ਪੀ ਕੇ ਓਹ ਹੋਰ ਰਸ ਸੁਆਦਾਂ ਦੇ ਵਿਕਾਰਾਂ ਵਿਚ ਨਹੀਂ ਜਾਂਦੇ। ਇਕੋ ਰੰਗ ਵਿਚ ਚਲੇ ਜਾਂਦੇ ਨੇ ਵਿਖਿਆ ਦਵੈਸ਼ ਨੂੰ ਤਿਆਗ ਕੇ।

ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰ ਨ ਕੋਇ ॥

ਬੇਦ ਵਕਤਾ ਪਾਠੀ ਅਤੇ ਛਤ੍ਰੀ ਵਡੀ ਪਤ ਵਾਲੇ, ਅਤੇ ਸੂਰਮੇ ਭੀ ਹੋਣ ਪਰ ਨਾਮ ਜਪਣ ਵਾਲੇ ਦੇ ਬਰਾਬਰ ਨਹੀਂ। ਭਾਵ ਸਭ ਨੀਵੇਂ ਹੀ ਰਹਿ ਜਾਂਦੇ ਹਨ।

ਜੈਸੇ ਪੁਰੈਨ ਪਾਤ ਰਹੈ ਜਲ ਸਮੀਪ ਭਨਿ ਰਵਿਦਾਸ ਜਨਮੇ ਜਗ ਸੋਇ ॥੩॥ ੨ ॥ ੨੯॥

ਜਿਵੇਂ ਚੁਪੱਤੀ ਦੇ ਪੱਤਰ ਪਾਣੀ ਵਿਚ ਹੁੰਦੇ ਹਨ ਤੇ ਓਹ ਪਾਣੀ ਵਿਚ ਹੁੰਦਿਆਂ ਵੀ ਨਹੀਂ ਭਿਜਦੇ। ਭਗਤ ਜੀ ਕਹਿੰਦੇ ਹਨ ਤਿਵੇਂ ਹੀ ਨਾਮ ਜਪਣ ਵਾਲੇ ਸੰਸਾਰੀ ਜੀਵ ਧੰਧਿਆਂ ਤੋਂ ਪਰੇ ਰਹਿੰਦੇ ਹਨ। ਭਾਵ ਸਚੀ ਰਹਿਤ ਹਿਰਦੇ ਵਿਚ ਧਾਰਨ ਕਰ ਲੈਂਦੇ ਹਨ ਓਹਨਾਂ ਦੇ ਜਨਮ ਧੰਨਤਾ ਯੋਗ ਹੋ ਜਾਂਦੇ ਨੇ।

ਸਿੱਖਾਂ ਦੀ ਨਿੰਮਰਤਾ

ਬ੍ਰਹਮ ਗਿਆਨ ਭਰੀ ਬਾਣੀ ਸੁਣ ਕਰ ਕੇ ਲਗੇ ਕਰਨ ਸੰਗ ਨਿਮਸ਼ਕਾਰ ਸਾਰੇ। ਊਚ ਨੀਚ ਦਾ ਭਰਮ ਸੀ ਮਿਟ ਗਿਆ ਦੂਰ ਲਾਹ ਦਿਤੇ ਲਧੇ ਭਾਰ ਸਾਰੇ। ਤਤ ਸਤ ਪ੍ਰਮਾਤਮਾ ਸਰਬ ਵਿਆਪੀ

ਜਾਨ ਗਏ ਸੰਗੀ ਨਰ ਨਾਰ ਸਾਰੇ। *ਕਾਲਾ ਸਿੰਘ ਬਰਾਦਰੀ ਸਿਖ ਬਣ ਕੇ ਹੋਇ ਗਈ ਮਸ਼ਹੂਰ ਸੰਸਾਰ ਸਾਰੇ।

ਬਾਬੇ ਜੀ ਦਾ ਕਾਂਸ਼ੀ ਵਿਚ ਸਦਾ ਵਰਤ

ਬਾਬੇ ਪਾਸ ਮਾਇਆ ਸੇਵਕ ਰਖ ਜਾਂਦੇ ਭਗਤ ਮਾਇਆ ਨੂੰ ਦੇਖਕੇ ਚੁਕਦੇ ਨਾ। ਦੇਖ ਲਛਮੀ ਬੜੀ ਹੈਰਾਨ ਹੋਈ ਕਹਿੰਦੀ ਦੇਖ ਮੈਨੂੰ ਭਗਤ ਝੁਕਦੇ ਨਾ। ਰਿਧ ਸਿਧ ਸਭੇ ਆਪੇ ਕਰਨ ਸੇਵਾ ਕੁਮੇਰ ਭੰਡਾਰੀ ਬੀ ਭਗਤਾਂ ਤੋਂ ਲੁਕਦੇ ਨਾ। ਭੁਖੇ ਨੰਗਿਆਂ ਨੂੰ ਬਸਤਰ ਦੇਣ ਰੋਟੀ ਦਾਨ ਕਰਨ ਵਲੋਂ ਕਦੇ ਰੁਕਦੇ ਨਾ। ਆਪ ਕਪੜੇ ਭੂਰਿਆਂ ਨਾਲ ਰਹਿੰਦੇ ਮਾਲਾ ਨਾਮ ਦੀ ਵਿਚ ਵੈਰਾਗ ਬੋਲਣ। ਹੋਏ ਮਸਤ ਦਿਵਾਨੇ ਨੇ ਨਾਮ ਅੰਦਰ ਸ਼ਬਦ ਵਿਚ ਬਿਲਾਵਲ ਦੇ ਰਾਗ ਬੋਲਣ।

ਬਿਲਾਵਲੁ ਬਾਣੀ ਰਵਿਦਾਸ ਭਗਤ ਕੀ

ੴ ਸਤਿਗੁਰਪ੍ਰਸਾਦਿ ॥

ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ ॥ ਅਸਟ ਦਸਾ ਸਿਧਿ ਕਰ ਤਲੈ ਸਭ ਕ੍ਰਿਪਾ ਤੁਮਾਰੀ ॥ ੧ ॥ ਤੂ ਜਾਨਤ ਮੈ ਕਿਛੁ ਨਹੀ ਭਵ ਖੰਡਨ ਰਾਮ ॥ ਸਗਲ ਜੀਅ ਸਰਨਾਗਤੀ ਪ੍ਰਭ ਪੂਰਨ ਕਾਮ ॥੧॥ਰਹਾਉ॥ ਜੋ ਤੇਰੀ ਸਰਨਾਗਤਾ ਤਿਨ ਨਾਹੀ ਭਾਰੁ ॥ ਊਚ ਨੀਚ ਤੁਮ ਤੇ ਤਰੇ ਆਲਜੁ ਸੰਸਾਰੁ ।੨॥ ਕਹਿ ਰਵਿਦਾਸ ਅਕਥ ਕਥਾ ਬਹੁ ਕਾਇ ਕਰੀਜੈ ॥ ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ ॥ ੩ ॥ ੧ ॥ ੨੮ ॥

---

*ਸੁਧ ਮਾਰਗ ਸ੍ਰੀ ਮੁਖਵਾਕ ਪਾਤਸ਼ਾਹੀ ੧੦ ਵਿਚ ਲਿਖਿਆ ਹੈ, ਬੀਰ ਸਿੰਘ, ਸਰਦਾਰਾ ਸਿੰਘ, ਮਦਨ ਸਿੰਘ ਹਜਰੋਂ ਦੇ ਚੁਮਾਰ ਸਿਖ ਸਨ। ਜਿਨਾ ਸ੍ਰੀ ਕੇਸ ਗੜ ਅੰਮ੍ਰਿਤ ਛਕਿਆ ਹੈ, ਸੰਮਤ ੧੬੧੫ ਵਿਚ ਲਿਖਿਆ ਦੇਖੋ। ਸੰਮਤ ਈਸਵੀ ੧੯੨੯ ਦੇ ਸ਼ਹੀਦ ਨਾਮਧਾਰੀ ਸਿੰਘਾਂ ਦੇ ਸਾਥੀ ਮਲੇਰ ਕੋਟਲਾ ਦੇ ਗਊ ਬਦ ਰੋਕਣ ਵਾਲੇ ਭਾਈ ਵਜੀਰ ਸਿੰਘ, ਸੇਡਾ ਸਿੰਘ ਬੇਲਾ ਸਿੰਘ ਟੱਬੋ ਪਿੰਡ, ਜ਼ਿਲਾ ਲੁਦਿਆਣਾ ਦੇ ਰਵਦਾਸੀਏ ਨੇ ਮਿ: ਕਾਵਨ ਦੀ ਤੋਪ ਅਗੇ ਹਸ ਹਸ ਸ਼ਹੀਦੀ ਪਾਈ ਹੈ। ਫੀਰੋਜ਼ ਪੁਰ ਜ਼ਿਲੇ ਦੇ ਖੋਟੇ ਪਿੰਡ (ਹਰੀ ਪੁਰ) ਵਿਚ ਬਾਬਾ ਕਾਲਾ ਸਿੰਘ ਰਵਦਾਸੀਏ ਨਾਮਧਾਰੀ ਪੰਥ ਦੇ ਸੂਬ ਸਨ ਜਿਨਾਂ ਦੀ ਇਜ਼ਤ ਸਭ ਨਾਮਧਾਰੀ ਸਿੰਘ ਕਰਦੇ ਸਨ। ਲੇਖਕ ਨੇ ਵੀ ਓਹਨਾਂਦੇ ਦਰਸ਼ਨ ਕੀਤੇ ਹਨ ਅਤੇ ਸੰਤ ਗਜ਼ਣ ਸਾਹਜੀ ਡੇਰਾ ਫੁਲੋਰਵਾਲਿਆਂ ਨੂੰ ਮਾਲਵੇ ਦੇ ਸਿਖ ਸਭ ਮੰਨਦੇ ਹਨ ਜਿਨਾਂ ਦਾ ਆਲੀਸ਼ਾਨ ਹੈ ਦਿਵਾਨੇ ਸੰਤਾਂ ਦਾ।

ਦੋਹਰਾ—ਸੁਣ ਬਾਨੀ ਏਹ ਭਗਤ ਦੀ ਹੋਇਆ ਬਹੁਤ ਵੈਰਾਗ।
ਧੰਨ ਧੰਨ ਸੰਗਤ ਬੋਲਦੀ ਕਰਮ ਪਏ ਨੇ ਜਾਗ॥

ਸ਼ਰਫੀਆਂ ਦੀ ਕਥਾ

ਤੜਕੇ ਪਹਿਰ ਦੇ ਉਠ ਹਮੇਸ਼ ਸੰਤੋ ਗੜਵਾ ਪਾਨੀ ਲੈ ਜਾਏ ਮੁਦਾਨ ਬਾਬਾ। ਪੰਜ ਕਹੇ ਸ਼ਨਾਨਾ ਤੇ ਕਹੇ ਦਾਤਨ ਸਣੇ ਕੇਸ ਓਹ ਕਰੇ ਅਸ਼ਨਾਨ ਬਾਬਾ। ਸੁਰਤੀ ਸ਼ਬਦ ਸਰੂਪ ਸਮਾਧ ਲਾ ਕੇ ਜਾਪ ਵਾਹਿਗੁਰੂ ਕਰੇ ਧਿਆਨ ਬਾਬਾ। ਪਹਿਰ ਦਿਨ ਚੜੇ ਤਿਲਕ ਲਾਏ ਮੱਥੇ ਸੰਖ ਨਿਤ ਘੜਿਆਲ ਬਜਾਨ ਬਾਬਾ। ਆਸਣ ਠਾਕਰਾਂ ਤੇ ਨਿਤ ਪੰਜ ਮੋਹਰਾਂ ਭੇਟਾ ਰਖੇ ਕੁਮੇਰ ਭਗਵਾਨ ਬਾਬਾ। ਕਈ ਦਿਨ ਮੋਹਰਾਂ ਕਿਸੇ ਚੁਕੀਆਂ ਨਾ ਫੇਰ ਮੋਹਰਾਂ ਦਾ ਦੇਖ ਹੈਰਾਨ ਬਾਬਾ। ਅੰਮ੍ਰਿਤ ਵੇਲੇ ਆਸਾ ਦੀ ਸੁਰ ਬੋਲੀ ਮਸਤ ਨਾਮ ਵਿਚ ਸ਼ਬਦ ਨੂੰ ਗਾਨ ਬਾਬਾ।

ਆਸਾ॥

ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ॥

ਟੀਕਾ—ਹੇ ਸ੍ਰੀ ਅੰਤਰਜਾਮੀ ਤੁਸੀ ਚੰਨਣ ਬ੍ਰਿਛ ਦੀ ਨਿਆਈਂ ਸੀਤਲ ਹੋ, ਮੈਂ ਇਰੰਡ ਜੈਸਾ ਹਾਂ ਤੇ ਤੁਹਾਡਾ ਸੰਗੀ ਹੋਕੇ ਆਸਰਾ ਕੀਤਾ ਹੈ।

ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ॥੧॥

ਜਿਵੇਂ ਨੀਵੇਂ ਰੁਖ ਸੁਗੰਧ (ਚੰਨਣ ਕੋਲ) ਬਸਦੇ ਹੋਏ ਵਾਸ਼ਨਾ ਵਾਲੇ ਹੋ ਜਾਂਦੇ ਨੇ ਭਾਵ ਨਿੰਮ ਤੇ ਬਣਦੇ ਰੁਖ।

ਮਾਧਉ ਸਤਿ ਸੰਗਤਿ ਸਰਨਿ ਤੁਮਾਰੀ॥ ਹਮ ਅਉਗਨ ਤੁਮ ਉਪਕਾਰੀ॥੧॥ ਰਹਾਉ॥

ਹੇ ਪੂਰਨ ਬ੍ਰਹਮ ਤੇਰੀ ਸੰਗਤ ਕਰ ਕੇ ਮੈਂ ਅਵਗੁਣੀ ਤੇ ਤੈਂ ਉਪਕਾਰ ਕੀਤਾ।

ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ ਜਸ ਕੀਰਾ॥

ਤੁਸੀ ਸਫੇਦ ਰੇਸ਼ਮੀ ਦੁਸ਼ਾਲਾ ਮੈਂ ਉਸ ਵਿਚ ਜਸ ਕਰਦਾ ਹਾਂ ਕੀੜੇ ਦੀ ਨਿਆਈਂ।

ਸਤ ਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ॥੨॥

ਜਿਵੇਂ ਮਾਖਿਓ ਵਿਚ ਮਖੀ ਹੁੰਦੀ ਹੈ ਰਸ ਚੂਸਦੀ ਹੈ ਮੈਂ ਆਪ ਦਾ ਜਸ ਕਰ ਕੇ

ਅੰਮ੍ਰਤ ਰਸ ਪੀ ਰਿਹਾ ਹਾਂ।

ਜਾਤੀ ਓਛਾ ਪਾਤੀ ਓਛਾ ਓਛਾ ਜਨਮੁ ਹਮਾਰਾ ॥

ਜਾਤ ਪਾਤ ਛੋਟੀ ਕੁਲ ਵਿਚ ਜਨਮ ਹੈ ਮੇਰਾ ਭਾਵ ਜਿਸਨੂੰ ਲੋਕ ਨੀਵੇਂ ਕਹਿੰਦੇ ਨੇ।

ਰਾਜਾ ਰਾਮ ਕੀ ਸੇਵ ਨ ਕੀਨੀ ਕਹਿ ਰਵਿਦਾਸ ਚਮਾਰਾ ॥ ੩ ॥ ੨ ॥

ਰਮਣਹਾਰ ਤੇਰੀ ਸੇਵਾ ਨਹੀਂ ਹੁੰਦੀ ਤੂੰ ਬੇਅੰਤ ਹੈਂ ਤੇਰੇ ਗੁਣ ਬੇਅੰਤ ਨੇ, ਮੈਂ ਰਵਿਦਾਸ ਛੋਟੀ ਮਤ ਵਾਲਾ ਹਾਂ ਚੁਮਾਰ ਜਤੀ ਵਿਚੋਂ।

ਭਗਤ ਜੀ ਦੇ ਨਾਲ ਪਾਂਡਿਆਂ ਨੇ ਈਰਖਾ ਕਰਨੀ

ਰਹਿੰਦੇ ਮਸਤ ਨੇ ਨਾਮ ਦੇ ਨਸ਼ੇ ਅੰਦਰ ਕਰਦੇ ਵਾਹਿਗੁਰੂ ਸਾਥ ਪਿਆਰ ਹੈ ਸੀ। ਲੈਕੇ ਸਿਖਿਆ ਸਾਰੇ ਹੀ ਸਿਖ ਹੋਏ ਰਾਣੇ ਛਤਰੀ ਕਈ ਸਰਦਾਰ ਹੈ ਸੀ। ਝੰਡਾ ਝੂਲਿਆ ਧਰਮ ਦਾ ਦੇਸ ਅੰਦਰ ਬਾਮਣ ਦੁਖੀ ਪਖੰਡੀ ਮਕਾਰ ਹੈ ਸੀ। ਬਾਮਣ ਜਾਤੀ ਦੇ ਮਾਣ ਦੇ ਵਿਚ ਬੰਦੇ ਕਰਨ ਨਿੰਦਿਆ ਭਗਤ ਚਮਾਰ ਹੈ ਸੀ। ਨਾਲ ਭਗਤ ਜੀ ਦੇ ਵੈਰ ਕਰਨ ਵਾਲੇ ਟੋਲੇ ਬਾਮਣਾ ਦੇ ਪੰਜ ਚਾਰ ਹੈਸੀ। ਨਿਤ ਨਿੰਦਿਆ ਕਰਨ ਬਜਾਰ ਖੜਕੇ ਕਰਦੇ ਰਹਿੰਦੇ ਮਖੌਲ ਉਚਾਰ ਹੈਸੀ। ਨਾਲੇ ਸੰਗਤਾਂ ਤਾਈਂ ਮਖੌਲ ਕਰਦੇ ਹੋਇਆ ਬਾਮਣਾ ਤਾਈਂ ਹੰਕਾਰ ਹੈਸੀ। ਸੇਵਕ ਤੰਗ ਹੋਏ ਕੀਤੇ ਬਾਮਣਾ ਦੇ ਬਣੇ ਭਗਤ ਦੇ ਜੋ ਸੇਵਾਦਾਰ ਹੈ ਸੀ। ਦਸਣ ਭਗਤ ਤਾਈਂ ਨਿੰਦਾ ਕਰਨ ਜੇਹੜੀ ਬਾਬੇ ਸੇਵਕਾਂ ਤਾਈਂ ਸਮਝਾਇਆ ਜੀ। ਕਾਲਾ ਸਿੰਘ ਦੇਖੋ ਸ੍ਰੀ ਭਗਤਨੇ ਜੀ ਨੇ ਗੌਂਡ ਰਾਗ ਮੇਂ ਸ਼ਬਦ ਹੈ ਗਾਇਆ ਜੀ।

ਗੌਂਡ ਰਵਿਦਾਸ ਜੀ

ਜੇ ਓਹੁ ਅਠਸਠਿ ਤੀਰਥ ਨ੍ਹਾਵੈ ॥

ਅਠਾਹਠ ਤੀਰਥਾਂ ਤੇ ਜਾ ਕੇ ਜੋ ਇਸ਼ਨਾਨ ਕਰੇ।

ਜੇ ਓਹੁ ਦੁਆਦਸ ਸਿਲਾ ਪੁਜਾਵੈ ਵੈ ॥

ਸ਼ਿਵ ਜੀ ਦੇ ਬਾਰਾਂ ਅੰਗਾਂ ਦੀ ਨਿਤ ਪੂਜਾ ਕਰੇ।

ਜੇ ਓਹੁ ਕੂਪ ਤਟਾ ਦੇਵਾਵੈ ॥

ਕਰੈ ਜਿੰਦਾ ਬਿਰਥਾ ਜਾਵੈ ॥

ਖੂਹੇ ਡਾਲ ਬੌਲੀਆਂ ਪੁੰਨ ਖਾਤਰ ਲਾ ਦੇਵੇ ਲੋਕਾਂ ਵਾਸਤੇ।
ਨਿੰਦਾ ਕਰਨ ਵਾਲੇ ਦਾ ਸਭੋ ਬਿਰਥ ਜਾਵੇ।

ਸਾਧ ਕਾ ਨਿੰਦਕ ਕੈਸੇ ਤਰੈ। ਸਰਪਰ ਜਾਨਹੁ ਨਰਕ ਹੀ ਪਰੈ ॥ ੧ ॥ ਰਹਾਉ ॥

ਮਹਾਂ ਪੁਰਸ਼ਾਂ ਦੀ ਨਿੰਦਾ ਕਰਨ ਵਾਲਾ ਅਠਾਰਾਂ ਨਰਕ ਭੋਗੇਗਾ ਵਾਰ ਵਾ (ਜਨਮ ਪਾਕੇ)।

ਜੇ ਓਹੁ ਗ੍ਰਿਹਨ ਕਰੈ ਕੁਲਖੇਤ ॥ ਅਰਪੈ ਨਾਰਿ ਸਿੰਗਾਰ ਸਮੇਤਿ ॥

ਸੰਤ ਦਾ ਨਿੰਦਕ ਭਾਵੇਂ ਸੂਰਜ ਦੇ ਗ੍ਰਿਹਣ ਵਿਚ ਕੁਰਖੇਤ੍ਰ ਤੇ ਚਲ ਕੇ ਸੋਲ ਸ਼ਿੰਗਾਰਾਂ ਵਾਲੀ ਸੋਲਾਂ ਸਾਲ ਦੀ ਇਸਤ੍ਰੀ ਵਿਧੀ ਨਾਲ ਦਾਨ ਕਰੇ।

ਸਗਲੀ ਸਿੰਮ੍ਰਿਤਿ ਸ੍ਰਵਨੀ ਸੁਨੈ ॥ ਕਰੈ ਨਿੰਦੁ ਕਵਨੈ ਨਹੀ ਗੁਨੈ ॥੨॥

ਸਿੰਮ੍ਰਤੀਆਂ ਜੋ ਸਤਾਈ ਹੈਨ ਓਹਦੀ ਕਥਾ ਸੁਣ ਕੇ ਕੰਨਾਂ ਨਾਲ ਤੇ ਕੰਠ ਹੋ ਜਾਵੇਂ ਪਰ ਨਿੰਦਿਆ ਕਰਨ ਵਾਲੇ ਦੇ ਸਭੇ ਫਲ ਨਾਸ ਹੋ ਜਾਂਦੇ ਨੇ।

ਜੇ ਓਹੁ ਅਨਿਕ ਪ੍ਰਸਾਦਿ ਕਰਾਵੈ। ਭੂਮਿਦਾਨ ਸੋਭਾ ਮੰਡਪਿ ਪਾਵੈ ॥

ਜਗ ਦਾਨ ਤੇ ਭੂਮ ਦਾਨ ਕਰਕੇ ਸੋਭਾ ਹੋਵੇ ਜਗਤ ਵਿਚ ਸਾਰੇ।

ਅਪਨਾ ਬਿਗਾਰਿ ਬਿਰਾਨਾ ਸਾਂਢੈ ॥ ਕਰੈ ਨਿੰਦ ਬਹੁ ਜੋਨੀ ਹਾਂਢੈ ॥ ੩ ॥

ਸ਼ਾਸਤ੍ਰਾਂ ਦੇ ਕਰਮ ਅਨੁਸਾਰ ਚਲਦਾ ਹੋਵੇ, ਕਿਸਦੇ ਕਾਰਜਾਂ ਕਰ ਕੇ ਦੁਨੀਆਂ ਤੇ ਪਰਉਪਕਾਰ ਕਹੇ ਪਰ ਨਿੰਦਿਆ ਕਰੇ ਤਾਂ ਕਿਸੇ ਲੇਖੇ ਨਹੀਂ ਕਰਮ ਕੀਤੇ ਹੋਏ।

ਨਿੰਦਾ ਕਹਾ ਕਰਹੁ ਸੰਸਾਰਾ ॥ ਨਿੰਦਕ ਕਾ ਪ੍ਰਗਟਿਆ ਪਹਾਰਾ ॥

ਹੇ ਭਾਈ ਸਤਸੰਗੀਓ ਜੇਹੜਾ ਸੰਸਾਰੀ ਲੋਕ ਜੋ ਨਿੰਦਾ ਕਰਦੇ ਨੇ ਓਹ ਪਾਪਾਂ ਦੇ ਭਾਗੀ ਹੋ ਜਾਂਦੇ ਨੇ ਨਿੰਦਕ ਦਾ ਪ੍ਰਗਟ ਹੋ ਜਾਂਦਾ ਹੈ ਨਿਰਾਦਰ ਜਗਤ ਮੇਂ।

ਨਿੰਦਕ ਸੋਧਿ ਸਾਧਿ ਬੀਚਾਰਿਆ ॥

ਕਹੁ ਰਵਿਦਾਸ ਪਾਪੀ ਨਰਕ ਸਿਧਾਰਿਆ ॥੪॥੨॥੧੧॥ ੭। ੨।੪੯।

ਨਿੰਦਕ ਪੁਰਸ਼ ਸਾਧਾਂ ਨੇ ਦਸਿਆ ਹੈ ਨਰਕ ਦਾ ਅਧਕਾਰੀ ਹੋ ਜਾਂਦਾ ਹੈ। ਭਾਵ ਹੇ ਭਾਈ ਤੁਸੀ ਨਾਮ ਜਪੋ ਨਿੰਦਿਆ ਕਰਨ ਵਾਲੇ ਆਪਣਾ ਸਭ ਕੁਛ ਗੁਵਾ ਲੈਂਦੇ ਨੇ।

ਵਾਕ ਕਵੀ

**ਸੁਣਿਆ ਸੇਵਕਾਂ ਨੇ ਸ਼ਬਦ ਸ਼ਾਂਤ ਹੋਏ ਨਿੰਦਕ ਆਪ ਹੀ ਨਰਕ ਸਿਧਾਰ ਜਾਸਨ। ਨਿੰਦਕ ਜਮਾਂ ਦੀ ਮਾਰ ਨੂੰ ਖਾਣ ਸਾਰੇ ਕੁੰਭੀ ਨਰਕ**

ਦੇ ਵਿਚ ਪਧਾਰ ਜਾਸਨ। ਨਿੰਦਕ ਡੁਬ ਜਾਵਨ ਸਾਗਰ ਵਿਚ ਡੂੰਘੇ ਸੰਤ ਜਨ ਸਮੁੰਦਰੋਂ ਪਾਰ ਜਾਸਨ। ਕਾਲਾ ਸਿੰਘ ਜਪੋ ਨਾਮ ਵਾਹਿਗੁਰੂ ਦਾ ਝੁਖਾਂ ਮਾਰ ਨਿੰਦਕ ਸਭੇ ਹਾਰ ਜਾਸਨ।

ਨਿੰਦਕਾਂ ਦਾ ਹਾਲ

ਸ੍ਰੀ ਰਿਸ਼ੀ ਦੁਰਬਾਸ਼ਾ ਨੂੰ ਨਿੰਦਿਆ ਸੀ, ਜਾਦਵ ਆਪਣੀ ਬੰਸ ਗੁਵਾ ਬੈਠੇ। ਕਪਲ ਮੁਨੀ ਨਿੰਦੇ ਸਗੜ ਦੇ ਪੁਤਰਾਂ ਨੇ ਮੌਤ ਸਠ ਹਜਾਰ ਪੁਵਾ ਬੈਠੇ। ਸ੍ਰੀ ਰਾਮ ਜੀ ਨੂੰ ਰਾਵਨ ਨਿੰਦਿਆ ਸੀ ਦਸ ਸੀਸ ਤੇ ਲੰਕਾ ਢਹਾ ਬੈਠੇ। ਸ੍ਰੀ ਹਰ ਨਰੈਣ ਨੂੰ ਨਿੰਦਕੇ ਤੇ ਹਰਨਾਖਸ ਆਪਨਾ ਵਰ ਗੁਵਾ ਬੈਠੇ। ਸ੍ਰੀ ਅਸਟਾਂ ਬਕਰ ਜੀ ਨਿੰਦ ਬਦਲੇ ਅੱਠ ਬਲ ਗੁਰ ਤੋਂ ਫਲ ਲਾ ਬੈਠੇ। ਗੁਰੂ ਨਿੰਦ ਬਦਲੇ ਕਾਗ ਭਸੁੰਡ ਵੇਖੋ ਕਾਗ ਨਾਮ ਸੀ ਓਹ ਧਰਾ ਬੈਠੇ। ਵਿਸ਼ਨੂੰ ਨਿੰਦਿਆ ਦਾ ਫਲ ਲਿਆ ਨਾਰਦ ਮੂੰਹ ਬਾਂਦਰ ਦਾ ਰੂਪ ਸੀ ਪਾ ਬੈਠੇ। ਸ੍ਰੀ ਕ੍ਰਿਸ਼ਨ ਦੀ ਨਿੰਦਿਆ ਕੰਸ ਕੀਤੀ ਕੇਸੋਂ ਕੰਸ ਜੀ ਜਾਨ ਗੁਵਾ ਬੈਠੇ। ਅਜ ਰਾਜੇ ਨੇ ਨਿੰਦਿਆ ਸੰਤ ਤਾਈਂ ਲਿਦ ਖੇਰ ਪਾ ਅੰਤ ਨੂੰ ਖਾਹ ਬੈਠੇ। ਜੂਨ ਲਖ ਚੁਰਾਸੀ ਤੇ ਨਰਕ ਭੋਗੇ ਨਿੰਦਾ ਕਰੇ ਜੋ ਆਪ ਖੁਆ ਬੈਠੇ। ਨਿੰਦਕ ਮਹਾਂ ਪਾਪੀ ਟੇਢੀ ਜੂਨ ਪਾਵੇ *ਬਾਣੀ ਗੁਰਾਂ ਦੀ ਏਹ ਫਰਮਾਂਵਦੀ ਏ। ਕਾਲਾ ਸਿੰਘ ਦੀ ਨਿੰਦਿਆ ਕਰੇ ਕੋਈ ਪਟ ਆਪਨਾ ਮੂਲ ਗੁਆਂਵਦੀ ਏ।

ਪੰਦਰਾਂ ਸੌ ਅਠ ਵਿਚ ਸੰਤੋਖ ਦਾਸ ਪਿਤਾ ਦਾਦਾ ਕਾਲੂ ਜੀ ਦਾ ਪ੍ਰਲੋਕ ਜਾਣਾ

ਦਾਦਾ ਪਿਤਾ ਭੀ ਸੁਰਗ ਸਿਧਾਰ ਗਏ ਇਸ਼ਨਾਨ ਕਰਾ ਕੇ ਚਿਖਾ ਤਿਆਰ ਹੈ ਸੀ। ਕਿਰਿਆ ਕਰਮ ਜੋ ਰੀਤ ਸਨਾਤਨੀ ਸੀ ਕਰੀ ਭਗਤ ਜੀ ਨੇ ਸਾਰੀ ਕਾਰ ਹੈ ਸੀ। ਨਿਤ ਵਜਦੇ ਸੰਖ ਘੜਿਆਲ ਦੇਖੇ ਬਾਮਣ ਦੁਖੀ ਮਰਾਸੀ ਮਕਾਰ ਹੈ ਸੀ। ਪੀਰਾਂ ਦਿਤਾ ਮਰਾਸੀ ਸੀ

---

(ਭੈਰਉ ਮ: ੫)
*ਭਗਤ ਕੀ ਨਿੰਦਾ ਕੰਧ ਛਿਦਾਵੈ ॥ ਭਗਤ ਕੀ ਨਿੰਦਾ ਨਰਕ ਭੁਗਾਵੈ ॥
ਭਗਤ ਕੀ ਨਿੰਦਾ ਗਰਭ ਮਹਿ ਗਲੈ ॥ ਭਗਤ ਕੀ ਨਿੰਦਾ ਰਾਜ ਤੇ ਟਲੈ ॥

ਬੜਾ ਨਿੰਦਕ ਕਰੇ ਨਿੰਦਿਆ ਨਿਤ ਬਦਨਾਮੀਆਂ ਜੀ। ਕਾਲਾ ਸਿੰਘ ਤੂੰ ਨਿਰਭੈ ਨਾਮ ਜਪ ਲੈ ਨਰਕ ਜਾਣਗੀਆਂ ਝੂਠੀਆਂ ਸਾਮੀਆਂ ਜੀ।

ਸ੍ਰੀ ਭਗਤ ਜੀ ਉਤੇ ਬਾਹਮਣਾ ਨੇ ਦਾਵਾ ਕਰਨਾ ਤੇ ਰਾਜੇ ਨੇ ਭਗਤ ਜੀ ਦਾ ਸਿਖ ਹੋਣਾ ਭਗਤ ਜੀ ਨੇ ਗੰਗਾ ਵਿਚ ਪਥਰ ਤਾਰਨੇ

ਬੈਂਤ ॥ ਕਠੇ ਹੋਏ ਬਾਮਣ ਮੰਗ ਖਾਣ ਵਾਲੇ ਅਰਜੀ ਦੇਣ ਜੋ ਹੁੰਦਾ ਨੁਕਸਾਨ ਰਾਜਾ। ਤੇਰੇ ਰਾਜ ਵਿਚ ਕਾਂਸ਼ੀ ਸ਼ਹਿਰ ਅੰਦਰ ਭਗਤੀ ਕਰੇ ਚਮਾਰ ਲਈਂ ਮਾਨ ਰਾਜਾ। ਹੁੰਦੀ ਬੜੀ ਅਨੀਤੀ ਹੈ ਏਸ ਵੇਲੇ ਤੇਰਾ ਨਸ਼ਟ ਹੋ ਜਾਊ ਰਾਜਧਾਨ ਰਾਜਾ। ਚੁਮਾਰ ਜਾਤ ਨੇ ਤਿਲਕ ਤੇ ਪਾਏ ਜੰਞੂ ਮਥਾ ਆਪ ਨੂੰ ਲਗਾਂ ਟਿਕਾਨ ਰਾਜਾ। ਰਖੇ ਕਪੜੇ ਰਾਜਿਆਂ ਵਾਂਗ ਅਪਣੇ ਚਿਟੇ ਦੁਧ ਸਫੈਦ ਸਮਾਨ ਰਾਜਾ। ਨਾਲੇ ਭਗਤੀ ਭਗਵਾਨ ਦੀ ਨਿਤ ਕਰਦਾ ਮਥਾ ਟੇਕਦੇ ਬਰਨ ਜਹਾਨ ਰਾਜਾ। ਨਹੀਂ ਵਿਚ ਕਚਹਿਰੀ ਦੇ ਕਦੇ ਜਾਣਾ ਨਿਤ ਕਰਦਾ ਇਹੋ ਵਖਿਆਨ ਰਾਜਾ। ਕਰੇ ਰਾਜ ਦਰਬਾਰ ਤੇ ਉਲਟ ਬਾਤਾਂ ਲੰਗਰ ਖੋਲਿਆ ਦੇਖ ਹੈਰਾਨ ਤੜਕੇ ਪਹਿਰ ਤੇ ਉਠਕੇ ਨ੍ਹਾਏ ਗੰਗਾ ਨਿਤਨੇਮ ਓਹ ਕਰੇ ਇਸ਼ਨਾਨ ਰਾਜਾ। ਅਸੀਂ ਉਠਦੇ ਸੂਰਜ ਦੇ ਚੜ੍ਹਨ ਵੇਲੇ ਭਿਟ ਦੇਂਦਾ ਓਹ ਪਾਣੀ ਨੂੰ ਆਨ ਰਾਜਾ। ਅਸੀ ਨ੍ਹੌਣਾ ਧੋਣਾ ਸਭ ਬੰਦ ਕੀਤਾ ਨੀਚ ਲਗੇ ਨੇ ਡੂਬੀਆਂ ਲਾਨ ਰਾਜਾ। ਓਹ ਸਾਡੇ ਵਾਂਗ ਤਿਲਕ ਲਾਏ ਨਾਹੀਂ ਅਸੀਂ ਆਏ ਹਾਂ ਓਹਨੂੰ ਹਟਾਨ ਰਾਜਾ। ਹੱਕ ਬਾਮਣਾ ਦਾ ਤਿਲਕ ਜੰਞੂਆਂ ਦਾ ਚੁਮਾਰ ਲਗ ਪਏ ਨੇ ਹੁਣ ਪਾਨ ਰਾਜਾ। ਬਰਨਾ ਖੂਨ ਹੋ ਜਾਣਗੇ ਬਹੁਤ ਸਾਰੇ ਜਦੋਂ ਚਕ ਲਈ ਅਸੀਂ ਕਿਰਪਾਨ ਰਾਜਾ। ਕੈਦ ਕਰੋ ਮਾਰੋ ਜਾਂ ਦਿਓ ਫਾਂਸੀ ਅਸੀਂ ਦੁਖੀ ਹਿੰਦੂ ਮੁਸਲਮਾਨ ਰਾਜਾ। ਨਹੀਂ ਤਾਂ ਕਢ ਦਿਓ ਕਾਂਸ਼ੀ ਪੁਰੀ ਵਿਚੋਂ ਬਣੇ ਨੀਚ ਨਾ ਕੋਈ ਪ੍ਰਧਾਨ ਰਾਜਾ। ਤਿਲਕ ਜੰਞੂ ਤੇ ਠਾਕਰਾਂ ਪੂਜਦਾ ਹੈ ਛੇਤੀ ਓਸ ਦਾ ਕਰੋ ਚਲਾਨ ਰਾਜਾ। ਲੋਹੜਾ ਮਾਰਿਆ ਬਾਹਮਣਾ ਪਾਂਬਰਾਂ ਨੇ ਹੋਇਆ ਦੇਖ ਕੇ ਵਡਾ ਹੈਹਾਨ ਰਾਜਾ। ਰਾਜੇ ਸੁਣ ਅਰਜੀ ਪਤਾ ਘਲ ਕੇ ਜੀ

ਕਿਲੇ ਵਿਚ ਰਵਿਦਾਸ ਬੁਲਾਇਆ ਜੀ। ਕਾਲਾ ਸਿੰਘ ਕਚਹਿਰੀ ਨੂੰ ਚਲੋ ਛੇਤੀ ਮੂਰਖ ਬਾਹਮਣਾ ਨੇ ਰੌਲਾ ਪਾਇਆ ਜੀ।

ਭਗਤ ਜੀ ਦਾ ਕਚਹਿਰੀ ਵਿਚ ਜਾਣਾ

ਸੁਣ ਪਰਵਾਨਾ ਰਾਜੇ ਵਾਲਾ ਬਾਬੇ ਕਰੀ ਤਿਆਰੀ।
ਤਿਲਕ ਮਥੇ ਗਲ ਜੰਞੂ ਸੋਹਣਾ ਮਾਲਾ ਹਥ ਮੈ ਧਾਰੀ।
ਨੀਵੀਂ ਧੋਤੀ ਪਊਏ ਚਰਨੀ ਵਿਚ ਬਜਾਰਾਂ ਜਾਂਦੇ।
ਹਰ ਕੋਈ ਬੰਦੇ ਦੇਖਣ ਵਾਲੇ ਨਿਵ ਨਿਵ ਸੀਸ ਨਿਵਾਂਦੇ।
ਭਰੀ ਕਚਹਿਰੀ ਬਾਮਣ ਸਹੇ ਚੁਗਲਾਂ ਗਲਾਂ ਕਰਸਨ।
ਬਾਬਾ ਜੀ ਤੇ ਸੇਵਕ ਸਾਥੀ ਦਿਤੇ ਜਾ ਕਰ ਦਰਸ਼ਨ।
ਦੇਖ ਤਿਲਕ ਜੰਞੂ ਪਊਏ ਬਾਹਮਣ ਸੜ ਕੇ ਬੋਲੇ।
ਕਰੋਧੀ ਭਾਰੇ ਬੜੇ ਹੰਕਾਰੇ ਦਿਲ ਕਾਲੇ ਜਿਊਂ ਕੋਲੇ।
ਨਾਗਰ ਮਲ ਨੇ ਕਿਹਾ ਭਗਤ ਜੀ ਪੰਡਿਆਂ ਅਰਜੀ ਪਾਈ।
ਛੋਟੀ ਜਾਤ ਚੁਮਾਰ ਆਖਦੇ ਨਾ ਕਰ ਤੂੰ ਖਟਿਆਈ।
ਜੰਞੂ ਤਿਲਕ ਮਥੇ ਤੇ ਲਾਉਣਾ ਏਹ ਤੁਲਸੀ ਦੀ ਮਾਲਾ।
ਸੰਖ ਘੜਿਆਲ ਤੇ ਪੂਜਾ ਮੂਰਤ ਤੈਨੂੰ ਕਿਸੇ ਸਿਖਾਲਾ।
ਅੰਮ੍ਰਿਤ ਵੇਲੇ ਉਠ ਕੇ ਰਾਤੀਂ ਚਲ ਗੰਗਾ ਵਿਚ ਨ੍ਹੌਣਾ।
ਛੋਟੀ ਜਾਤ ਦਾ ਹਕ ਨ ਕੋਈ ਤੈਨੂੰ ਹੈ ਸਮਝਾਉਣਾ।
ਜੁਜਰਬੇਦ ਨੇ ਦਸਿਆ ਹੈ ਇਹ ਧਿਆ ਕੱਤੀ ਵਿਚ ਪਿਆਰੇ।
ਸ਼ੂਦਰ ਪੈਰਾਂ ਵਿਚੋਂ ਜੰਮੇ ਵਿਚ ਸਲੋਕ ਇਊਂ ਉਚਾਰੇ।

ਬੇਦ ਜੁਜਰ ਧਿਅ ॥ ੩੧ ॥ ੧੧ ॥

ਬ੍ਰਹਮਣੋ, ਸਯ, ਮੁਖਮਾ, ਸੀਦ੍, ਬਾਹੂ ਰਾਜ ਨਯਃ ਕ੍ਰਿਤ।
ਉਰੂ ਤਦ ਸਯਯ ਵੈਸਯਃ ਪਦ ਭਯਾ ਸੂਦ੍ਰੋ ਅਜਾ ਯਤ।

ਟੀਕਾ—ਬਾਹਮਣ ਈਸ਼ਰ ਮੂੰਹ ਤੋਂ ਜੰਮੇ ਛਤਰੀ ਬਾਂਹ ਵਿਚਾਰੇ।
ਵੈਸ਼ ਪਟਾਂ ਤੋਂ ਸ਼ੂਦਰ ਪੈਰੋਂ ਹੈ ਨੀਚੇ ਇਊਂ ਸਾਰੇ।
ਮਨੂੰ ਜੀ ਨੇ ਹੈ ਏਹ ਲਿਖਿਆ ਸ਼ੂਦਰ ਜਾਤ ਜੋ ਮਾੜੀ।
ਵਿਦਿਆ ਬੁਧ ਨਾ ਦਸੇ ਭਾਈ ਕਰੇ ਨੀਚ ਨੂੰ ਤਾੜੀ।

ਸਲੋਕ ਮਨੂੰ ਸਿੰਮ: ਮੰਤਰ ॥੮੦–ਅ ੪ ॥
ਨਾ ਸ਼ੂਦ੍ਰਜ, ਮਤਿ ਦਦਯਾ, ਨੋ ਚਵਸਟ ਨਹਿ ਵਿਸ਼ੇ ਕ੍ਰਿਤਮਃ।
ਨਾ ਚਾਸਿਯੋ ਪਦੇ ਸੋਧ ਧਰਮ ਨ ਚਾਸਜ, ਵਰਤ ਮਾਦਿ ਸੇਤ੍ਰ।

ਟੀਕਾ–ਨੀਚ ਜਾਤ ਦਾ ਹਕ ਨ ਕੋਈ ਭਜਨ ਰਾਮ ਦਾ ਗਾਵੇ।
ਕਥਾ ਗਾਇਤ੍ਰੀ ਸਾਲਗਰਾਮ ਭੋਜਨ ਜਗ ਰਚਾਵੇ।
ਹੁਣ ਤੋਂ ਪਹਿਲੇ ਸੋ ਜੋ ਕੀਤਾ ਅਗਾਹਾਂ ਮੂਲ ਨਾ ਕਰਨਾ!
ਕਰੀ ਹਦੈਤ ਅਸਾਂ ਨੇ ਭਗਤਾ ਪੰਡਿਆਂ ਤੋਂ ਹੈ ਡਰਨਾ।
ਮੂੰਹੋਂ ਭਗਤ ਜੀ ਇਉਂ ਫ਼ੁਰਮੋਂਦੇ ਸੁਣ ਰਾਜਾ ਗਲ ਮੇਰੀ।
ਇਕੋ ਬਰਮ ਊਚ ਨੀਚ ਵਿਚ ਬਣ ਪਰਬਤ ਜਲ ਠੇਰੀ।
ਮਾਣ ਜਾਤ ਦਾ ਬਾਮਣ ਕਰਦੇ ਪੜ੍ਹਦੇ ਬੇਦ ਪੁਰਾਨਾ।
ਰਿਸ਼ੀਆਂ ਵਾਲੀ ਕਥਾ ਵਿਚਾਰੋ ਸੁਣਨਾ ਊਚ ਟਿਕਾਨਾ।
ਵਿਚ ਪੁਰਾਨਾ ਪੜ੍ਹ ਕੇ ਦੇਖੋ ਰਿਸ਼ੀਆਂ ਵਾਲੀ ਸਾਖੀ।
ਹਰਨੀ ਪੇਟੋਂ ਸਿੰਗੀ ਰਿਖ ਜੀ ਹਸਤਾ ਮਲ ਸੀ ਹਾਥੀ।
ਵਸ਼ਿਸ਼ਟ ਗੁਰੂ ਜੀ ਵੇਸਵਾ ਪੇਟੋਂ ਬਿਆਸ ਝਿਊਰੀ ਜੰਮੇ।
ਗੌਤਮ ਸਸੀ ਤੇ ਉਤਪੰਨ ਹੋਏ ਮਾਂਡਕ (ਮੀਂਡੁ) ਨਿੰਮੇ।
ਪਰਾਸਰ ਰਿਸ਼ੀ ਦੀ ਮਾਤ ਸੀ ਚੂੜ੍ਹੀ ਬਾਲਮੀਕ ਸੀ ਚੂੜ੍ਹਾ।
ਨਾਲ ਕ੍ਰਿਸ਼ਨ ਦੇ ਇਕਮਿਕ ਹੋਏ ਪਿਆਰ ਕੀਤਾ ਸੀ ਗੂੜ੍ਹਾ।
ਨੀਚੋਂ ਊਚ ਭਏ ਨੇ ਸਾਰੇ ਸ੍ਰੀ ਕ੍ਰਿਸ਼ਨ ਜਗ ਰਚਾਇਆ।
ਪੂਰਾ ਜਗ ਹੋਇਆ ਉਸ ਵੇਲੇ ਬਾਲਮੀਕ ਜਦ ਖਾਇਆ।
ਵਜੇ ਵਾਜੇ ਸੁਣੇ ਬੈਕੁੰਠੋਂ ਫਲ ਜਗ ਦਾ ਕੀਤਾ।
ਉਸਦਿਨ ਬਾਲਮੀਕ ਨੂੰ *ਸਿਆਮਾ ਬੁਕਲ ਵਿਚ ਹੈ ਲੀਤਾ।
ਊਤਮ ਨਾਮ ਰਾਮ ਦਾ ਜਪ ਕੇ ਊਚੀ ਪਦਵੀ ਪਾਵੇ॥
ਜਿਨ ਜਿਨ ਨਾਮ ਜਪਿਆ ਰਾਜੇ ਨਿਰਭੇ ਹੋ ਜਸ ਗਾਵੇ॥
ਰਾਮਾ ਨੰਦ ਗੁਰੂ ਹੈ ਮੇਰਾ ਜਿਸ ਤੋਂ ਬੰਧਨ ਟੂਟੇ।
ਦੇਹ ਧਾਰੀ ਸਰਨ ਬਿਨਾ ਨ ਦਿਲ ਤੋਂ ਭਰਮ ਨਿਖੁਟੇ।

---

*ਸੁਆਨਸਤਰੂ ਬਾਲਮੀਕ ਕ੍ਰਿਸ਼ਨ ਲਾਵੈ ਹੇਤ। (ਭਗਤ ਬਾਣੀ ਵਿਚੋਂ)

ਕੀ ਕੋਈ ਅੰਮ੍ਰਿਤ ਵੇਲੇ ਉਠਕੇ ਗੰਗਾ ਵਿਚ ਨਾ ਨ੍ਹਾਵੇ।
ਕੀ ਕੋਈ ਠੇਕਾ ਬ੍ਰਾਹਮਣਾ ਦਾ ਹੈ ਗੀਤ ਗੋਬਿੰਦ ਨਾ ਗਾਵੇ।
ਕੀ ਕੋਈ ਬਿਨਾ ਬ੍ਰਾਹਮਣਾ ਪ੍ਰਮਾਤਮ ਦੇਵ ਨ ਪੂਜੇ।
ਧਰਤੀ ਸਾਂਜੀ ਊਚ ਨੀਚ ਦੀ ਕਿਉਂ ਤੀਜੇ ਹਮ ਦੂਜੇ।
ਸ਼ਾਂਤ ਹੋਈ ਕਚਹਿਰੀ ਸਾਰੀ ਸੁਣ ਕੇ ਏਹ ਕਹਾਣੀ।
ਆਸ਼ਾ ਰਾਗ ਦੇ ਅੰਦਰ ਬਾਬੇ ਉਚਰ ਸੁਣਾਈ ਬਾਣੀ।

ਆਸਾ ॥

ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ ॥ ਹਰਿ ਸਿਮਰਤ ਜਨ ਗਏ ਨਿਸਤਰ ਤਰੇ ॥ ੧ ॥ ਰਹਾਉ ॥ ਹਰਿ ਕੇ ਨਾਮ ਕਬੀਰ ਉਜਾਗਰ ॥ ਜਨਮ ਜਨਮ ਕੇ ਕਾਟੇ ਕਾਗਰ ।੧। ਨਿਮਤ ਨਾਮਦੇਉ ਦੂਧ ਪੀਆਇਆ ॥ ਤਉ ਜਗ ਜਨਮ ਸੰਕਟ ਨਹੀ ਆਇਆ ॥ ੨ ॥ ਜਨ ਰਵਿਦਾਸ ਰਾਮ ਰੰਗਿ ਰਾਤਾ ॥ ਇਉ ਗੁਰ ਪ੍ਰਸਾਦਿ ਨਰਕ ਨਹੀ ਜਾਤਾ ॥ ੩ ॥ ੫ ॥

ਦਵੈਯਾ ਛੰਦ ॥

ਬ੍ਰਹਮਗਿਆਨ ਦੀ ਬਾਣੀ ਸੁਣਕੇ ਰਾਜੇ ਸੀਸ ਨਿਵਾਇਆ।
ਭਰਮ ਅੰਧੇਰਾ ਦੂਰ ਹੋ ਗਿਆ ਬਾਬੇ ਜਦੋਂ ਬਤਾਇਆ।
ਰਿਸ਼ੀਆਂ ਵਾਲੀ ਸੁਣੀ ਕਥਾ ਜਦ ਧੰਨ ਧੰਨ ਰਾਜਾ ਬੋਲੇ।
ਧੰਨ ਭਗਤ ਰਵਿਦਾਸ ਗੁਰੂ ਜੀ ਲਗੇ ਜੰਦਰੇ ਖੋਲੇ।
ਕਬੀਰ ਜੁਲਾਹਾ ਜਾਤ ਦਾ ਰਾਮ ਨਾਮ ਜਸ ਗਾਇਆ।
ਨਾਮਦੇਵ ਨੇ ਠਾਕਰ ਤਾਈਂ ਹਸ ਹਸ ਦੂਧ ਪਿਲਾਇਆ।
ਭਗਤਾਂ ਦੇ ਵਸ ਠਾਕਰ ਭਾਈ ਮਰਜੀ ਪੀਵਨ ਖਾਵਣ।
ਜਿਧਰ ਹਾਕਾਂ ਮਾਰਨ ਭਾਈ ਓਧਰ ਭਜੇ ਜਾਵਣ।
ਧੰਨੇ ਜਟ ਨੇ ਭਗਤੀ ਕਰਕੇ ਵਛੇ ਗਊਆਂ ਚਾਰੇ।
ਸਾਂਝੀ ਖੇਤੀ ਨਾਲ ਰੱਬ ਦੇ ਛਡੇ ਨਿਤ ਕਿਆਰੇ।

ਗੰਗਾ ਵਿਚ ਰਵਿਦਾਸ ਭਗਤ ਨੇ ਠਾਕਰ ਮੂਰਤੀ ਤਾਰਨੀ

ਦਵੈਯਾ ਛੰਦ ॥

ਰਾਜਾਂ ਆਖੇ ਗੰਗਾ ਘਾਟ ਤੇ ਮਿਸ਼ਰੋ ਦੇਣਾ ਦਰਸ਼ਨ।

ਠਾਕਰ ਜੀ ਨਿਆਉਂ ਕਰਨਗੇ ਪ੍ਰਸ਼ਨ ਆਪੇ ਕਰਸਨ।
ਆਪੋ ਆਪਣੇ ਠਾਕਰ ਸਭਨਾਂ ਘਰੋਂ ਚੁਕ ਲਿਆਉਣੇ।
ਝੂਠੇ ਸਚੇ ਠਾਕਰ ਭਾਈ ਸਭ ਦੇ ਹੈ ਪ੍ਰਤਾਉਣੇ।
ਰਾਜੇ ਦੇ ਇਹ ਮੂੰਹੋਂ ਸੁਣ ਕੇ, ਬ੍ਰਾਹਮਣ ਹੋਏ ਹੈਰਾਨੀ।
ਉਲਟੀ ਮਤ ਰਾਜੇ ਵਾਲੀ, ਪੁਠੀ ਹੋਈ ਕਹਾਨੀ।
ਫਿਰਾਈ ਖਬਰ ਸ਼ਹਿਰ ਦੇ ਅੰਦਰ ਠਾਕਰਾਂ ਗੰਗਾ ਨ੍ਹਾ ਕੇ।
ਭਗਤ ਰਵਿਦਾਸ ਨੂੰ ਮਾਰ ਦੇਣਾ ਹੈ ਗੰਗਾ ਉਤੇ ਜਾ ਕੇ।
ਕੋਈ ਕਹੇ ਠਾਕਰ ਤਾਰਨ ਪਥਰ ਮੂਰਤ ਸਾਰੇ।
ਪਥਰ ਕਦੇ ਨਹੀਂ ਤਰਨੇ ਭਾਈ ਸੁਣੇ ਨਾ ਕਿਸੇ ਬਿਚਾਰੇ।
ਆਖਰ ਕਲ ਸਵੇਰ ਹੋਈ ਲੋਕ ਗੰਗਾ ਤੇ ਆਏ।
ਘਾਟ ਉਤੇ ਭੀੜ ਪਈ ਸੀ, ਪਾਂਡੇ ਬਹੁਤੇ ਧਾਏ।
ਸਾਲਗ ਰਾਮ, ਮੂਰਤੀ, ਠਾਕਰ, ਦੇਵ ਪਿਰਤਮਾ ਭਾਰੀ।
ਲਧੇ ਪੰਡਤ ਆਏ ਸਾਰੇ, ਸਿਰ ਤੇ ਚੱਕ ਬਿਗਾਰੀ।

ਭਗਤ ਜੀ ਨੇ ਆਪਣੇ ਘਰੋਂ ਪਥਰ ਮੂਰਤੀ ਤੇ ਠਾਕਰ ਲਿਆਉਣੇ

ਚਿਟੇ ਬਸਤਰ ਸੇਵਕ ਸਾਥੀ, ਦਿਸਦੇ ਭਗਤ ਨਿਰਾਲੇ ਕੇਸਾਂ ਵਾਲੇ ਦਾੜ੍ਹੇ ਸਜ ਦੇ, ਜਿਉਂ ਪਰਵਾਰ ਚੌਦਾਲੇ। ਇਕ ਪਥਰੀ ਤੇ ਠਾਕਰ ਰਖੇ, ਗੰਡਣ ਤੁਪਣ ਵਾਲੀ। ਇਕ ਰੰਬੀ ਇਕ ਆਰ ਸੀ ਰਖੀ, ਠਾਕਰ ਕਰਨ ਸੰਭਾਲੀ। ਰੱਖ ਸੀਸ ਤੇ ਆਏ ਭਗਤ ਜੀ, ਦਿਸਣ ਸਭ ਤੋਂ ਉਚੇ। ਦੇਖ ਬਾਬੇ ਤੋਂ ਪਰੇ ਹਟਾਏ ਬ੍ਰਾਹਮਣ ਜੋ ਸੀ ਸੁਚੇ। ਰਾਜੇ ਤਾਈਂ ਕਹਿੰਦੇ ਬਾਹਮਣ, ਦੇਖੋ ਜਾਤ ਗਵਾਲੀ। ਪਥਰੀ ਉਤੇ ਠਾਕਰ ਰਖੇ, ਜੋ ਛਿਤਰ ਗੰਢਣ ਵਾਲੀ। ਰਾਜੇ ਕਿਹਾ ਸੁਣੋ ਪੰਡਤੋ, ਠਾਕਰ ਸਭ ਸੰਭਾਲੋ। ਇਸ ਗੰਗਾ ਦੇ ਵਹਿਣ ਅੰਦਰ, ਸਭੇ ਜਲਦੀ ਡਾਲੋ। ਜਿਸਦੇ ਠਾਕਰ ਹੋਵਣ ਭਾਈ, ਉਹ ਸਦੇ ਉਹ ਆਵਣ।

ਨਹੀਂ ਤਾਂ ਝੂਠੇ ਵਟਿਆਂ ਤਾਈਂ ਵਿਚੇ ਕਰਾਂ ਰੁੜ੍ਹਾਵਨ। ਪੰਡਤ ਆਖਣ ਸੁਣੀਏ ਰਾਜਨ, ਸਚੇ ਬਚਨ ਹਮਾਰੇ। ਪਥਰੀ ਵਾਲੇ ਠਾਕਰ ਜਿਹੜੇ ਪਹਿਲੇ ਭਗਤ ਜੀ ਤਾਰੇ। ਬ ਬਾ ਜੀ ਨੇ ਉਚਰ ਸੁਣਾਇਆ,ਤੁਸੀਂ ਹੋ ਖਟ ਕਰਮੀ। ਮੇਰੀ ਜਾਤ ਛੁਟੇਰੀ, ਪੰਡੇ ਉਚੇ ਤੁਮ ਤੇ ਧਰਮੀ। ਪਹਿਲੇ ਉਚੇ ਤੁਮ ਤੇ ਠਾਕਰ, ਗੰਗਾ ਅੰਦਰ ਤਾਰੋ। ਫੇਰ ਉਹਨਾਂ ਨੂੰ ਪਾਸ ਬੁਲਾਵੋ, ਹਾਕਾਂ ਮਾਰ ਪੁਕਾਰੋ। ਰਾਜੇ ਵਲੋਂ ਆਗਿਆ ਹੋਈ ਜੋ ਪੰਡਤ ਨੇ ਸਿਆਣੇ। ਠਾਕਰ ਗੰਗਾ ਅੰਦਰ ਡਾਰੋ, ਫਿਰ ਉਹ ਆਪ ਬਿਲਾਣੇ। ਐਸੀ ਸੁਣ ਕੇ ਬਾਹਮਣ ਭਾਈ ਠਾਕਰ ਗੰਗਾ ਡਾਰੇ। ਜਾਂਦੇ ਸਾਰ ਪਾਣੀ ਦੇ ਅੰਦਰ ਡੁਬੇ ਸਭ ਵਿਚਾਰੇ। ਆਖਰ ਹਾਕਾਂ ਮਾਰਨ ਆਵੋ ਠਾਕਰ ਮੂਰਤ ਮੋਹਣੀ। ਰਾਧੇ ਸ਼ਿਆਮਾ ਸੀਤਾ ਰਾਮ, ਹੇ ਮੂਰਤ ਮਨ ਮੋਹਣੀ। ਮਾਰ ਅਵਾਜ਼ਾਂ ਹਟ ਗਏ ਬਾਹਮਣ, ਪਥਾਰ ਮੂਰਤ ਪੂਜਕ। ਗੰਗਾ ਵਹਿਣ ਅੰਦਰ ਰੁੜ੍ਹ ਗਏ ਪੌਂਦੇ ਨਾਹੀ ਸੂਜਕ ਬਾਬੇ ਜੀ ਨੂੰ ਆਖੇ ਰਾਜਾ ਤੁਮਰੀ ਮੂਰਤ ਠਾਕਰ। ਗਹਿਰੇ ਪਾਣੀ ਅੰਦਰ ਲੈ ਕੇ, ਉਸ ਥਾਂ ਗੇਰੋ ਜਾਕਰ। ਕਰ ਇਸਾਨ ਲਿਆ ਉਸ ਵੇਲੇ, ਠਾਕਰ ਪਥਰੀ ਧੋ ਕੇ। ਸਾਲਗ ਰਾਮ ਮੂਰਤੀ ਜੋ ਸੀ, ਅਗੇ ਰਖੀ ਹੋਕੇ। ਸਾਲਗ ਰਾਮ ਸਣੇ ਜੋ ਪਥਰੀ ਬਾਬੇ ਤੁਰਤ ਉਠਾਈ ਡੂੰਘੀ ਲਹਿਰ ਪਾਣੀ ਅੰਦਰ ਬਾਬੇ ਜਾ ਤੁਰਾਈ ਗੰਗਾ ਵਿਚ ਪਥਰੀ ਤਰਦੀ ਸਾਲਗ ਰਾਮ ਭੀ ਤਾਰੇ ਦਰਸ਼ਨ ਕੀਤੇ ਸਭਨਾ ਓਥੇ ਜੋ ਸੀ ਵੇਖਣਹਾਰੇ। ਐਪਰ ਬਾਬੇ ਜੀ ਮਸਤਾਨੇ ਸੰਖ ਘੜਿਆਲ ਵਜਾ ਕੇ। ਲਗੇ ਆਰਤੀ ਕਰਨ ਉਸ ਦਿਨ ਰਾਗ ਧਨਾਸਰੀ ਗਾ ਕੇ।

ਧਨਾਸਰੀ ਬਾਣੀ ਰਵਿਦਾਸ ਜੀ

ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥ ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥੧॥ ਰਹਾਉ ॥ ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ ਨਾਮੁ ਤੇਰੋ ਕੇਸਰੋ ਲੈ ਛਿਟਕਾਰੇ ॥ ਨਾਮ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ ਘਸਿ ਜਪੇ ਨਾਮੁ ਲੈ ਤੁਝਹਿ ਕਉ ਚਾਰੇ ॥ ੧ ॥ ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ ਨਾਮ ਤੇਰੋ ਤੇਲੁ ਲੈ ਮਾਹਿ ਪਸਾਰੇ ॥ ਨਾਮ ਤੇਰੇ ਕੀ ਜੋਤਿ ਲਗਾਈ

ਭਇਓ ਉਜਿਆਰੋ ਭਵਨ ਸਗਲਾਰੇ ॥ ੨ ॥ ਨਾਮੁ ਤੇਰੋ ਤਾਗਾ ਨਾਮ ਫੂਲ ਮਾਲਾ ਭਾਰ ਅਠਾਰਹ ਸਗਲ ਜੂਠਾਰੇ ॥ ਤੇਰੋ ਕੀਆ ਤੁਝਹਿ ਕਿਆ ਅਰਪਉ ਨਾਮ ਤੇਰਾ ਤੁਹੀ ਚਵਰ ਢੋਲਾਰੇ । ੩ ॥ ਦਸ ਅਠਾ ਅਠਸਠੇ ਚਾਰੇ ਖਾਣੀ ਇਹੈ ਵਰਤਣਿ ਹੈ ਸਗਲ ਸੰਸਾਰੇ ॥ ਕਹੈ ਰਵਿਦਾਸੁ ਨਾਮੁ ਤੇਰੋ ਆਰਤੀ ਸਤਿਨਾਮੁ ਹੈ ਹਰਿ ਭੋਗ ਤੁਹਾਰੇ ॥ ੪ ॥ ੩ ॥੨੩॥

ਭਗਤ ਜੀ

ਦੋਹਰਾ—ਬਹੁਤ ਕਾਲ ਤਕ ਭਗਤ ਜੀ ਬਾਨੀ ਉਚਰ ਤਤਕਾਲ ।
ਰਾਜਾ ਨਾਗਰ ਮੱਲ ਦੇ ਹੋ ਗਏ ਸਿਖ ਨਿਹਾਲ ॥
ਰਾਜੇ ਨਾਗਰ ਮੱਲ ਨੇ ਬਿਨੈ ਕਰੀ ਹਥ ਜੋੜ ।
ਠਾਕਰਾਂ ਤਾਈਂ ਸਦ ਲੌ ਪਾਨੀ ਉਪਰ ਤੋਰ ।
ਦੋਹਰਾ—ਸੁਣ ਕੇ ਏਹੋ ਬੇਨਤੀ ਬਾਬੇ ਸਬਦ ਅਲਾਉਣ ।
ਭਗਤੀ ਭਾਉ ਪ੍ਰੇਮ ਨਾਲ ਬਾਨੀ ਉਚਰ ਸੁਣਾਉਣ ॥

ਰਾਗ ਗੋਂਡ ਬਾਣੀ ਰਵਿਦਾਸ ਜੀਉ ਕੀ ਘਰੁ ੨

ੴ ਸਤਿਗੁਰਪ੍ਰਸਾਦਿ ।

ਮੁਕੰਦ ਮੁਕੰਦ ਜਪਹੁ ਸੰਸਾਰ ॥ ਬਿਨੁ ਮੁਕੰਦ ਤਨੁ ਹੋਇ ਅਉਹਾਹ ॥

ਟੀਕਾ ਹੇ ਸੰਸਾਰ ਵਿਚ ਫਸੇ ਹੋਏ ਜੀਵੋ ਪ੍ਰਵਦਗਾਰ ਦਾ ਜਾਪ ਕਰੋ ਜਿਸ ਤੇ ਨਿਸਤਾਰਾ ਹੋ ਜਾਂਵੇ ।

ਸੋਈ ਮੁਕੰਦ ਮੁਕਤਿ ਕਾ ਦਾਤਾ ॥ ਸੋਈ ਮੁਕੰਦ ਹਮਰਾ ਪਿਤ ਮਾਤਾ ॥ ੧।

ਓਹ ਪਰੀ ਪੂਰਨ ਪ੍ਰਮਾਤਮ ਦੇਵ ਮੁਕਤਿ ਕਰਦਾ ਹੈ, ਮੇਰਾ ਪਿਤਾ ਅਤੇ ਮਾਤਾ ਭੀ ਏਹੋ ਹੈ ਪਾਲਣ ਕਰਨ ਵਾਲਾ ।

ਜੀਵਤ ਮੁਕੰਦੇ ਮਰਤਿ ਮੁਕੰਦੇ ॥ ਤਾਕੇ ਸੇਵਕ ਕਉ ਸਦਾ ਅਨੰਦੇ ॥ ੧ ॥ ਰਹਾਉ ॥

ਹੇ ਭਾਈ ਹੁਣ ਅਸੀ ਜੀਉਂਦੇ ਅਤੇ ਫੇਰ ਭੀ ਨਾਮ ਹੀ ਜਪਣਾ ਹੈ ।

ਮੁਕੰਦ ਮੁਕੰਦ ਹਮਾਰੇ ਪ੍ਰਾਨੰ ॥ ਜਪਿ ਮੁਕੰਦ ਮਸਤਕਿ ਨੀਸਾਨੰ ।

ਨਾਮ ਜਪਣ ਕਰਕੇ ਮਸਤਕ ਪਵਿਤਰ ਨੇ ਨਾਮ ਹੀ ਪ੍ਰਾਨ ਦਾ ਅ ਸਰਾ ਹੈ ।

ਸੇਵ ਮੁਕੰਦ ਕਰੈ ਬੈਰਾਗੀ ॥ ਸੋਈ ਮੁਕੰਦੁ ਦੁਰਬਲ ਧਨ ਲਾਧੀ ॥ ੨ ॥

ਜੀਵ ਨਾਮ ਜਪਣ ਤੇ ਬਿਰਾਗੀ ਹੁੰਦਾ ਹੈ, ਨਾਮ ਹੀ ਮਾੜਿਆਂ ਦਾ ਧੰਨ ਹੈ ।

ਏਕ ਮੁਕੰਦ ਕਰੈ ਉਪਕਾਰ ॥ ਹਮਰਾ ਕਹਾ ਕਰੈ ਸੰਸਾਰ ॥

ਏਹ ਪਰਉਪਕਾਰ ਰਾਮ ਦਾ ਹੈ, ਜੋ ਹਾਮੀ ਹੈਨ ਨਾਮ ਦੇ ਸੰਸਾਰ ਵਿਚ ਉਸ ਨੂੰ ਤਾਰਦਾ ਹੈ।

ਮੇਟੀ ਜਾਤਿ ਹੂਏ ਦਰਬਾਰਿ । ਤੁਹੀ ਮੁਕੰਦ ਜੋਗ ਜੁਗਤਾਰ ॥੩॥

ਹੇ ਰਾਮ ਤੈਂ ਜਾਤ ਦਾ ਲਿਹਾਜ ਨਹੀਂ ਕੀਤਾ,ਆਪ ਆਕੇ ਤਾਰਦੇ ਹੋਏ ਦਰਸ਼ਨ ਦੇਕੇ।

ਉਪਜਿਓ ਗਿਆਨ ਹੂਆ ਪ੍ਰਗਾਸ ॥ ਕਰਿ ਕਿਰਪਾ ਲੀਨੇ ਕੀਟ ਦਾਸ ॥

ਤੇਰੀ ਕਿਰਪਾ ਹੇ (ਵਾਹਿਗੁਰੂ ਦਾਸ ਤੇ ਹੋਈ ਕੀੜੇ ਤੋਂ ਦਾਸ ਸੇਵਕ ਕਰ ਦਿਤਾ।

ਕਹੁ ਰਵਿਦਾਸ ਅਬ ਤ੍ਰਿਸਨਾ ਚੂਕੀ ॥
ਜਪ ਮੁਕੰਦ ਸੇਵਾ ਤਾਹੂ ਕੀ ॥੪॥੩੦॥

ਹੇ ਰਾਮ ਜੀ ਭਰਮ ਅਤੇ ਤ੍ਰਿਸ਼ਨਾਂ ਨਾਸ ਹੋ ਗਈ ਤੇਰਾ ਜਾਪ ਹੀ ਹੁੰਦਾ ਰਹੇ, ਭਾਵ ਹਰੀ ਦੀ ਪ੍ਰੇਮਾ ਭਗਤੀ ਦਾ ਪ੍ਰਕਾਸ਼ ਹੋ ਜਾਵੇ।

ਦਵੈਯਾ ਛੰਦ ॥

ਏਹ ਸ਼ਬਦ ਬਾਬੇ ਨੇ ਪੜਿਆ ਠਾਕਰ ਤਰਦੇ ਆਏ।
ਆਣ ਨਦੀ ਦੇ ਕੰਢੇ ਲਗੇ ਬਾਬੇ ਪਕੜ ਰਖਾਏ।
ਤੁਲਸੀ ਦਲ ਤੇ ਧੂਪ ਧੁਖਾ ਕੇ ਹਮਨ ਅਹੂਤੀ ਪਾਈ।
ਚਾਰੇ ਬਰਨ ਧੰਨ ਧੰਨ ਆਖਣ ਉਲਟੀ ਸਭ ਲੁਕਾਈ।
ਹੋ ਸ਼ਰਮਿੰਦੇ ਬਾਮਣ ਤੁਰ ਗਏ ਪਥਰ ਸਿਟ ਵਿਚ ਗੰਗਾ।
ਲੋਕ ਮਖੌਲੀ ਹਾਸੇ ਕਰਦੇ ਬਾਹਮਣ ਲੈਂਦੇ ਪੰਗਾ।
ਗਲ ਪਲਾ ਪਾ ਨਾਗਰ ਮੱਲ ਨੇ ਚਰਨੀ ਸੀਸ ਨਿਵਾਯਾ।
ਗੁਰਮੰਤਰ ਦੀ ਸਿਖਿਆ ਦਿਤੀ ਓਸਨੂੰ ਸਿਖ ਬਨਾਯਾ।
ਮੈਂ ਹੰਕਾਰੀ ਵਡਾ ਭਾਰੀ ਦਰਸ਼ਨ ਚਲ ਨਾ ਕੀਤਾ।
ਬਖਸ਼ੋ ਭੁਲ ਅਸਾਂ ਥੀਂ ਹੋਈ ਜੋ ਕੀਤਾ ਸੋ ਬੀਤਾ।
ਅਗੇ ਵਾਸਤੇ ਹੁਕਮ ਕਰੋ ਜੋ ਮੈਂ ਓਹ ਸੇਵ ਕਰਾਵਾਂ।
ਸਦਾ ਲਈ ਹਾਂ ਚੇਰਾ ਤੇਰਾ ਰਾਜਾ ਮੈਂ ਕਹਾਵਾਂ।
ਘਰ ਵਿਚ ਦੌਲਤ ਭਰੇ ਖਜਾਨੇ ਏਹ ਮੇਰੇ ਭੀ ਸਭ ਤੇਰੇ।
ਚਲੋ ਮਹਿਲਾਂ ਅੰਦਰ ਸੁਆਮੀ ਲਾਵੋ ਓਥੇ ਡੇਰੇ।

ਸ੍ਰੀ ਭਗਤ ਜੀ ਰਾਜ ਮਧ ਤੇ ਸਭ ਕੁਛ ਗਿਆਨ ਸੁਣਾਂਦੇ।
ਭਗਤੀ ਭਾਉ ਪ੍ਰੇਮ ਦੀ ਪਉੜੀ ਉਚੀ ਮੰਜ਼ਲ ਪਹੁੰਚਾਂਦੇ।

### ਰਾਜੇ ਦੀ ਬੇਨਤੀ

ਹਥ ਜੋੜ ਕੇ ਰਾਜੇ ਨੇ ਅਰਜ ਕੀਤੀ ਬਾਬਾ ਆਪਣੀ ਭੁਲ ਬਖਸ਼ਾਵਨਾ ਮੈਂ। ਕਦੇ ਗਿਆ ਨਾ ਮੈਂ ਸਤਿਸੰਗ ਅੰਦਰ ਚਰਨ ਤੁਸਾਂ ਦੇ ਘਰ ਪੁਆਵਨਾ ਮੈਂ। ਘਰ ਮਹਿਲਾਂ ਅੰਦਰ ਚਰਨ ਆਪ ਪੌਣੇ ਚਿਤ ਆਪਣਾ ਸ਼ਾਂਤ ਕਰਾਵਨਾ ਮੈਂ। ਸ਼ਰਨ ਤੁਸਾਂ ਦੀ ਤਕ ਕੇ ਆਨ ਡਿਗਿਆ ਗੁਰੂ ਤੁਸਾਂ ਨੂੰ ਅਜ ਬਣਾਵਨਾ ਮੈਂ। ਰਾਜਾ ਮੈਂ ਤੇ ਆਪ ਨੇ ਹੁਕਮ ਕਰਨਾ ਕਰਨਾ ਰਾਜ ਪਰਬੰਧ ਖਿਆਲ ਬਾਬਾ। ਮੇਰੇ ਮਨ ਦੇ ਭਰਮ ਨੇ ਨਾਸ ਹੋਏ ਪਰੀ ਪੂਰਨ ਤੂੰ ਰੂਪ ਅਕਾਲ ਬਾਬਾ।

### ਸ੍ਰੀ ਰਵਿਦਾਸ ਦਾ ਰਾਜੇ ਪ੍ਰਤੀ ਉਪਦੇਸ਼

ਬਾਬੇ ਆਖਿਆ ਮਨ ਨੂੰ ਵਸ ਕਰਨਾ ਸਿਖ ਹੋਣਾ ਅਉਖਾ ਹੁੰਦਾ ਮਰਨ ਰਾਜਾ। ਨਦੀ ਵਿਸ਼ੇ ਵਿਕਾਰਾਂ ਦੀ ਭਰੀ ਹੋਈ ਏ ਹੁੰਦਾ ਗੁਰੂ ਨਾ ਧਾਰੇ ਬਿਨ ਤਰਨ ਰਾਜਾ। ਕਾਮ, ਕ੍ਰੋਧ, ਲੋਭ, ਮੋਹ ਤਿਆਗ ਕੇ ਤੇ ਕਰਮ ਵੈਸ਼ਨੋ ਸੋਖਾ ਨਹੀਂ ਕਰਨ ਰਾਜਾ। ਅੰਮ੍ਰਿਤ ਵੇਲੇ ਹੈ ਉਠ ਅਸ਼ਨਾਨ ਕਰਨਾ ਮਨ ਸੁਧ ਹੋ ਜਾਵਣਾ ਸਰਨ ਰਾਜਾ। ਸਿਖੀ ਸਿਖਿਆ ਗੁਰੂ ਦੀ ਧਾਰ ਖੰਡਾ ਨਾਚ ਕਰਨਾ ਤੇ ਸੋਨਾ ਘੜਨ ਰਾਜਾ। ਮੂੰਹੋਂ ਕਹਿ ਦੇਣਾ ਮੈਂ ਸਿਖ ਤੇਰਾ ਸਿਖ ਅਉਖਾ ਖਜੂਰ ਜਿਉਂ ਚੜ੍ਹਨ ਰਾਜਾ। ਲੋਕ ਲਜਿਆ ਤੋੜਕੇ ਸਿਖ ਹੋਣਾ ਪੂਰੇ ਸੰਤ ਦੇ ਪਕੜਨੇ ਚਰਨ ਰਾਜਾ। ਕੀਤੀ ਬੇਨਤੀ ਕਿਲੇ ਵਿਚ ਚਰਨ ਪਾਵੋ ਮੰਨ ਬੇਨਤੀ ਕਿਲੇ ਨੂੰ ਚਲ ਆਏ। ਸਿਖ ਸੰਗਤਾਂ ਕੀਰਤਨੀ ਸਿਖ ਸੇਵਕ ਕਾਲਾ ਸਿੰਘ ਰਵਿਦਾਸ ਮਹੱਲ ਆਏ।

### ਰਾਜੇ ਦੇ ਮਹਲਾਂ ਵਿਚ ਦੀਵਾਨ

ਨਾਗਰ ਮਲ ਰਾਜੇ ਤੇ ਹੋਈ ਕਿਰਪਾ ਓਹਦੀ ਦਿਲ ਤੋਂ ਛੂਤ ਚੁਕਾਉਣ ਲਗੇ। ਤਖਤ ਡਾਹ ਕੇ ਆਸਣ ਵਿਛਾ ਕਿਹੇ ਭਗਤ ਬੈਠ

ਸੋਭਾ ਵਿਚ ਪਾਉਣ ਲਗੇ। ਕੀਰਤਨ ਕਰਨ ਵਾਲੇ ਸਤਸੰਗੀਆਂ ਨੇ ਸਾਜ ਸੁਰਾਂ ਦੇ ਨਾਲ ਰਲਾਉਣ ਲਗੇ। ਤਾਲ ਖੰਜਰੀ ਢੁਮਕੇ ਘੁੰਗਰੂ ਤੇ ਤਾਰ ਸਣੇ ਸਤਾਰ ਵਜਾਉਣ ਲਗੇ। ਤਾਲੀ ਜਲ ਤਰੰਗ ਬਜੰਤਰੀ ਜੋ ਰਾਗੀ ਰਾਗ ਅੰਦਰ ਘੁਮਰ ਪਾਉਣ ਲਗੇ। ਕਈ ਮਸਤ ਹੋਕੇ ਨਿਰਤ ਕਰਨ ਲਗੇ ਰੱਬੀ ਜਸ ਅੰਦਰ ਸ਼ਬਦ ਗਾਉਣ ਲਗੇ। ਮਹਿਲ ਗੂੰਜ ਪਏ ਕੀਰਤਨ ਦੇ ਠਾਠ ਅੰਦਰ ਸੋਹਣੀ ਸੁਰ ਅੰਦਰ ਮਹਾਰਾਜ ਬੋਲੇ। ਕਾਲਾ ਸਿੰਘ ਜਿਥੇ ਆਪ ਨਾਮ ਜਪਦੇ ਸੂਹੀ ਰਾਗ ਅੰਦਰ ਸੁਰ ਸਾਜ ਬੋਲੇ।

ਸੂਹੀ ॥

ਜੋ ਦਿਨੁ ਆਵਹਿ ਸੋ ਦਿਨ ਜਾਹੀ॥ ਕਰਨਾ ਕੂਚ ਰਹਨੁ ਥਿਰੁ ਨਾਹੀ ॥ ਸੰਗੁ ਚਲਤ ਹੈ ਹਮ ਭੀ ਚਲਨਾ। ਦੂਰਿ ਗਵਨੁ ਸਿਰ ਊਪਰ ਮਰਨਾ॥ ੧ ॥ ਕਿਆ ਤੂ ਸੋਇਆ ਜਾਗੁ ਇਆਨਾ ॥ ਤੈ ਜੀਵਨੁ ਜਗਿ ਸਚੁ ਕਰਿ ਜਾਨਾ॥ ੧॥ ਰਹਾਉ ॥ ਜਿਨਿ ਜੀਉ ਦੀਆ ਸੁ ਰਿਜਕੁ ਅੰਬਰਾਵੈ॥ ਸਭ ਘਟਿ ਭੀਤਰਿ ਹਾਟੁ ਚਲਾਵੈ॥ ਕਰਿ ਬੰਦਗੀ ਛਾਡਿ ਮੈ ਮੇਰਾ॥ ਹਿਰਦੈ ਨਾਮੁ ਸਮਾਰਿ ਸਵੇਰਾ ॥ ੨ ॥ ਜਨਮੁ ਸਿਰਾਨੋ ਪੰਥੁ ਨ ਸਵਾਰਾ ॥ ਸਾਂਝ ਪਰੀ ਦਹਦਿਸ ਅੰਧਿਆਰਾ ॥ ੩ ॥ ਕਹਿ ਰਵਿਦਾਸ ਨਿਦਾਨਿ ਦਿਵਾਨੇ॥ ਚੇਤਸਿ ਨਾਹੀ ਦੁਨੀਆ ਫਨ ਖਾਨੇ॥ ੩ ॥ ੨॥ ੨੬॥

ਸੂਹੀ ਬਾਣੀ

ਊਚੇ ਮੰਦਰ ਸਾਲ ਰਸੋਈ॥ ਏਕ ਘਰੀ ਫੁਨਿ ਰਹਨੁ ਨ ਹੋਈ ॥ ੧ ॥ ਇਹੁ ਤਨੁ ਐਸਾ ਜੈਸੇ ਘਾਸ ਕੀ ਟਾਟੀ॥ ਜਲਿ ਗਇਓ ਘਾਸ ਰਲ ਗਇਓ ਮਾਟੀ॥ ੧॥ ਰਹਾਉ॥ ਭਾਈ ਬੰਦ ਕੁਟੰਬ ਸਹੇਰਾ ॥ ਓਇ ਭੀ ਲਾਗੇ ਕਾਢ ਸਵੇਰਾ ॥ ੨ ॥ ਘਰ ਕੀ ਨਾਰਿ ਉਰਹਿ ਤਨ ਲਾਗੀ॥ ਉਹ ਤਉ ਭੂਤ ਭੂਤ ਕਰਿ ਭਾਗੀ ॥ ੩॥ ਕਹਿ ਰਵਿਦਾਸ ਸਭੈ ਜਗ ਲੂਟਿਆ॥ ਹਮ ਤਉ ਏਕ ਰਾਮ ਕਹਿ ਛੂਟਿਆ ॥੪॥੩॥ ੨੭॥

ਭਗਤ ਦਾ ਉਪਦੇਸ਼ ॥ ਦਵੈਯਾ ਛੰਦ ॥

ਕੰਨ ਵਿਚ ਮੰਤਰ ਦਸ ਕੇ ਸਭ ਨੂੰ ਸ਼ੁਭ ਉਪਦੇਸ਼ ਸੁਣਾ ਕੇ।
ਰਾਜੇ ਰਾਣੀ ਮੁਨਸ਼ੀ ਸਾਰੇ ਅੰਮ੍ਰਿਤ ਦਿਓ ਛਕਾ ਕੇ।
ਉਸ ਦਿਨ ਬਾਬੇ ਰਾਜੇ ਤਾਈਂ ਸ਼ੁਭ ਉਪਦੇਸ਼ ਸੁਣਾਇਆ।

ਦਇਆ ਖਿਮਾ ਸੰਤੋਖ ਧਰਮ ਹਿਤ ਨਾਮ ਦਾਨ ਸਮਝਾਇਆ।
ਹੱਕ ਬਿਗਾਨਾ ਸਚ ਬੋਲਣਾ ਕਰਨਾ ਨਿਆਉਂ ਕਚਹਿਰੀ।
ਧਰਮ ਕਰਮ ਸਭ ਰਖਣੇ ਚੇਤੇ ਨਿਗ੍ਹਾ ਨ ਕਰਨੀ ਗਹਿਰੀ।
ਅੰਮ੍ਰਿਤ ਵੇਲੇ ਉਠ ਹਮੇਸ਼ਾ ਗੰਗਾ ਟੁਬੀ ਲਾਣੀ।
ਅੰਤਰ ਧਿਆਨ ਜਾਪ ਕਰੋ ਨਿਤ ਫਿਰ ਪੜ੍ਹਨੀ ਗੁਰਬਾਣੀ।
ਕੰਨ ਵਿਚ ਮੰਤਰ ਦਸਦੇ ਸਭ ਨੂੰ ਸ਼ੁਭ ਉਪਦੇਸ਼ ਸੁਣਾ ਕੇ।
ਰਾਜੇ ਰਾਣੀ ਮੁਨਸ਼ੀ ਸਾਰੇ ਅੰਮ੍ਰਿਤ ਦਿਓ ਛਕਾ ਕੇ।
ਰਾਜੇ ਕਿਹਾ ਹੁਕਮ ਦਿਓ ਮੈਂ ਬਾਹਮਣਾ ਡੰਨ ਲਗਾਵਾਂ।
ਸਾਰੀ ਉਮਰ ਜੇਹਲ ਵਿਚ ਰਖਾਂ ਕੈਦੀ ਚਾ ਬਣਾਵਾਂ।
ਮੁੜ ਨਾ ਨਿੰਦਿਆ ਕਰਨ ਬਖੇੜਾ ਸੰਤ ਸਾਧ ਦੇ ਨਾਲੇ।
ਜਾਤ ਉਚੀ ਦੀ ਲਾਹਾਂ ਖੁਮਾਰੀ ਪਕੜਾਂ ਬੁਢੇ ਬਾਲੇ।
ਸ਼ਾਂਤ ਸੁਭਾਵ ਵਿਚ ਕਿਹਾ ਭਗਤ ਨੇ ਜੋ ਕਰਸਨ ਸੋ ਭਰਸਨ।
ਜੇਹੜੇ ਕਰਸਨ ਸੋਈ ਮਰਸਨ ਤੁਸੀ ਕਰੋ ਹਰਿ ਦਰਸ਼ਨ।
ਨਾਮ ਦਾਨ ਦ੍ਰਿੜਾ ਕੇ ਬਾਬਾ ਸਤ ਸੰਗ ਵਿਚ ਆਵੈ।
ਨਿਤ ਪ੍ਰਤ ਆਵਣ ਸੰਗਤ ਲਗੀ ਬਾਬਾ ਕਥਾ ਸੁਣਾਵੈ।
ਕਾਲਾ ਸਿੰਘਾ ਰਾਜੇ ਰਾਣੀਆਂ ਚਰਨੀ ਸੀਸ ਨਿਵਾਇਆ।
ਲੰਗਰ ਭੇਟਾ ਖਾਤਰ ਰਾਜੇ ਅੰਨ ਘਿਓ ਆਦ ਪੁਚਾਇਆ।

ਪੰਜਾਬ ਦੇ ਯਾਤਰੂਆਂ ਨੇ ਭਗਤ ਜੀ ਦੇ ਦਰਸ਼ਨ ਕਰਨੇ

ਦੂਰ ਦੇਸਾਂ ਪਰਦੇਸਾਂ ਅੰਦਰ ਖਬਰ ਫੈਲ ਗਈ ਪਿਆਰੇ।
ਸ਼ਕਤੀ ਅੰਦਰ ਗੰਗਾ ਦੇ ਵਿਚ ਬਾਬੇ ਪੱਥਰ ਤਾਰੇ।
ਸੈਣੀ ਸਿਖ ਲੁਭਾਣੇ ਪਰੇਮੀ ਵਣਜ ਕਰਨ ਜੋ ਸਾਥੀ।
ਸਭਨਾਂ ਰਜ ਰਜ ਦਰਸ਼ਨ ਕੀਤੇ ਸੁਣ ਕੇ ਏਹੋ ਸਾਖੀ।
ਚੁਮਾਰ ਪੰਜਾਬੀ ਚਲਕੇ ਜਾਂਦੇ ਸਿਖ ਬਣਦੇ ਵਿਚ ਕਾਂਸ਼ੀ।
ਸਿਖ ਬਣੇ ਜੋ ਪੁਛੇ ਕੋਈ ਅਸੀ ਰਾਮ ਦੇ ਦਾਸੀ।
ਰਾਮਦਾਸੀਏ ਸਿੱਖ ਕਹਾਉਣੇ ਲੱਗੇ ਭਗਤ ਦੁਆਰੇ।

ਦੇਸਾਂ ਅੰਦਰ ਸਿੱਖੀ ਫੈਲੀ ਵਿਚ ਪੰਜਾਬ ਦੇ ਸਾਰੇ।
ਬਾਜੀਗਰ ਇਕ ਸੇਵਕ ਹੋਇਆ ਸੇਵਾ ਸੀ ਨਿਤ ਕਰਦਾ।
ਕਾਂਸ਼ੀ ਅੰਦਰ ਰਹੇ ਬਹੁਤ ਚਿਰ ਚਰਨ ਸੀਸ ਨਿਤ ਧਰਦਾ।
ਬਾਜੀ ਪੌਣ ਲਗਾ ਸੀ ਇਕ ਦਿਨ ਉਚੇ ਵੰਜ ਗਡਾ ਕੇ।
ਰਸੇ ਉਪਰ ਛਾਲਾਂ ਮਾਰਨ ਉਲਟ ਪੁਲਟ ਪਟਕਾ ਕੇ।
ਜੋ ਕੋਈ ਮਾਇਆ ਦੇਵੇ ਉਸ ਨੂੰ ਉਚੀ ਉਚੀ ਹਸਣ।
ਵੇਖ ਮਾਇਆ ਨੂੰ ਖੁਸ਼ ਹੋ ਜਾਂਦੇ ਦੇਖ ਮਾਇਆ ਨੂੰ ਨਸਣ।
ਜੇਕਰ ਮਾਇਆ ਦੇਵੇ ਨਾਹੀਂ ਰੋਣੀ ਸੂਰਤਿ ਕਰਕੇ।
ਰੋ ਪੈਂਦੇ ਜਿਉਂ ਰੋਂਦੇ ਹੁੰਦੇ ਹੁੰਦੇ ਨੇ ਜਿਉਂ ਮਰ ਕੇ।
ਦੇਖ ਦਸ਼ਾ ਏਹ ਬਾਬਾ ਜੀ ਨੇ ਏਹੋ ਸ਼ਬਦ ਸੁਣਾਇਆ।
ਰਾਗ ਆਸਾ ਦੇ ਵਿਚ ਲਿਖਿਆ ਬਾਬੇ ਜੋ ਫੁਰਮਾਇਆ।

ਆਸਾ ॥

ਮਾਟੀ ਕੋ ਪੁਤਰਾ ਕੈਸੇ ਨਚਤ ਹੈ ॥ ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤ ਹੈ ॥ ੧ ॥ ਰਹਾਉ ॥ ਜਬ ਕਛੁ ਪਾਏ ਤਬ ਗਰਬ ਕਰਤ ਹੈ ॥ ਮਾਇਆ ਗਈ ਤਬ ਰੋਵਨ ਲਗਤ ਹੈ। ੧॥ ਮਨ ਬਚ ਕ੍ਰਮ ਰਸ ਕਸਹਿ ਲੁਭਾਨਾ ॥ ਬਿਨਸ ਗਇਆ ਜਾਇ ਕਹੂੰ ਸਮਾਨਾ ॥੨ ॥ ਕਹਿ ਰਵਿਦਾਸ ਬਾਜੀ ਜਗੁ ਭਾਈ ॥ ਬਾਜੀਗਰ ਸਿਉ ਮੋਹਿ ਪ੍ਰੀਤ ਬਨਿਆਈ ॥੬ ।੩॥੧੨ ॥

ਬਾਜੀਗਰਾਂ ਦਾ ਸਿਖ ਹੋਣਾ

ਬ੍ਰਹਮ ਗਿਆਨ ਵਸ਼ੇਸ਼ ਉਪਦੇਸ਼ ਸੁਣਕੇ ਖੁਸ਼ੀ ਹੋ ਗਏ ਇਕੋ ਵਾਰ ਸਾਰੇ। ਚਰਨੀ ਸੀਸ ਧਰ ਕੇ ਨਮਸ਼ਕਾਰ ਕੀਤੀ ਸੇਵਕ ਸਰਬ ਹੋਏ ਇਕੋ ਵਾਰ ਸਾਰੇ। ਕਰਮ ਵੈਸ਼ਨੋ ਮਾਲਾ ਦਾ ਜਾਪ ਦੇ ਕੇ ਬਾਜੀਗਰ ਭੀ ਦਿਤੇ ਸੁਧਾਰ ਸਾਰੇ ਜਿੰਨੇ ਯਾਤਰੂ ਸਨ ਪੰਜਾਬ ਵਾਸੀ ਜਸ ਭਗਤ ਦਾ ਕਰਨ ਉਚਾਰ ਸਾਰੇ। ਸਿਖ ਭਗਤ ਦੇ ਆਏ ਪੰਜਾਬ ਅੰਦਰ ਚਰਨ ਸੀਸ ਕੀਤੀ ਨਮਸਕਾਰ ਸਾਰੇ। ਕਾਲਾ ਸਿੰਘ ਜੀ ਜੇਹੜੇ ਨਾਮ ਜਪਦੇ ਦਿਲ ਉਨ੍ਹਾਂ ਦੇ ਨੇ ਨਿਰਭੈ ਹੋਏ। ਧੰਨ ਧੰਨ ਸ੍ਰੀ ਭਗਤ ਰਵਿਦਾਸ ਹੈ ਜੀ ਧੰਨ ਸ੍ਰੀ ਰਵਿਦਾਸ ਦੀ ਜੈ ਹੋਵੇ।

* ਹਿੱਸਾ ਦੂਸਰਾ *

# ਰਾਨੀ ਝਾਲਾਂ ਬਾਈ ਦਾ ਸੇਵਕ ਹੋਣਾ

—ਤੇ—

# ਰਾਜੇ ਕੁੰਭ ਸਿੰਘ ਦਾ ਯੱਗ

## ੩੬੩ ਬ੍ਰਾਹਮਣਾ ਨੇ ਸਿੱਖ ਹੋਣਾ

## ਸ੍ਰੀ ਰਵਿਦਾਸ ਜੀ ਨੂੰ ਰਾਜ ਸੰਘਾਸਨ ਤੇ ਬਿਠਾ ਕੇ ਚੌਰ ਕਰਨਾ

ਕਵੀ ਦੀ ਬੇਨਤੀ

ਦੋਹਰਾ—ਦੁਆਦਸ ਗੁਰ ਕੋ ਬੰਦਨਾ ਦੋ ਕਰ ਸੀਸ ਨਿਵਾਏ ।
ਨਦਰ ਕਰੋ ਗੁਰ ਦਾਸ ਤੇ ਕੋਟ ਪਾਪ ਨਸ ਜਾਏ ॥

ਦਵੈਯਾ ਛੰਦ ॥

ਬੰਦਨ ਹੈ ਗੁਰ ਨਾਨਕ ਜੀ ਨੂੰ ਜੋ ਕਟਦੇ ਜਮ ਤੰਦਾਂ ।
ਸੇਵਕ ਦੇਖ ਅੰਗਦ ਗੁਰ ਕੀਤਾ ਛਡ ਦੋਹਾਂ ਫਰਜੰਦਾਂ ।
ਅਮਰਦਾਸ ਗੁਰ ਅਮਰ ਕਰੇ ਸਭ ਚਰਨ ਜਿਥੇ ਜਾ ਧਰਦੇ ।
ਰਾਮਦਾਸ ਸੋਢੀ ਗੁਰ ਚੌਥੇ, ਤਾਲ ਸੁਧਾ ਤੇ ਭਰਦੇ ।
ਅਰਜਨ ਗੁਰੂ ਸ਼ਹਿਨਸ਼ਾਹ ਪੰਜਵੇਂ, ਮੇਹਰ ਕਰੀ ਜਿਨ ਕਵੀਆਂ ।
ਸਬਕ ਸਾਂਤੀ ਆਪ ਪੜ੍ਹਾਇਆ, ਬੈਠੇ ਤੱਤੀਆਂ ਤਵੀਆਂ ।
ਛੇਵੇਂ ਸਤਿਗੁਰ ਹਰਿਗੋਬਿੰਦ ਜੀ, ਕੰਮ ਦੀਨਾਂ ਦੇ ਸਾਰੇ ।
ਮੀਰੀ ਪੀਰੀ ਪਹਿਨ ਗੁਰੂ ਜੀ, ਹਿੰਦੂ ਦੇ ਕਾਜ ਸਵਾਰੇ ।
ਸਤਵੇਂ ਸਤਿਗੁਰੂ ਹਰਿਰਾਏ ਜੀ, ਦੁਖੀਏ ਚਰਨੀ ਲਾਏ ।
ਰਾਜ ਭਾਗ ਸੀ ਦਿਤਾ ਉਹਨਾਂ, ਢਿਡ ਵਜਾਉਂਦੇ ਆਏ ।

ਅਠਵੇਂ ਸਤਿਗੁਰ ਹਰਿ ਕ੍ਰਿਸ਼ਨ ਜੀ, ਜਾ ਵਰਤਾਏ ਲੈਹਰੇ।
ਛਿਟੀ ਧਰੀ ਜਦ ਸਿਰ ਦੇ ਉਤੇ ਕਥਾ ਉਚਾਰੀ ਮੈਹਰੇ।
ਨੌਵੇਂ ਸਤਿਗੁਰ ਤੇਗ ਬਹਾਦਰ ਡੁਬਦਾ ਦੇਸ ਬਚਾਇਆ।
ਖਾਤ੍ਰ ਹਿੰਦ ਦੀ ਸਤਿਗੁਰ ਜੀ ਨੇ ਸੀਸ ਦੇਹਲੀ ਵਿਚ ਲਾਇਆ।
ਗੁਰੂ ਗੋਬਿੰਦ ਸਿੰਘ ਪੰਥ ਚਲਾਂਇਆ ਕੰਮ ਦੀਨਾ ਦੇ ਸਾਰੇ।
ਮਾਤਾ ਬਾਪ ਜਿਗਰ ਦੇ ਟੁਕੜੇ ਦੇਸ ਉਤੋਂ ਚਾ ਵਾਰੇ।
ਗੁਰ ਬਾਲਕ ਸਿੰਘ ਜੋਤ ਗਿਆਰਵੀਂ ਵਿਚ ਹਜਰੋ ਦੇ ਆਈ।
ਅਨਭਵ ਬਦਲ ਬਣਾ ਕੇ ਓਹਨਾਂ ਝੜੀ ਨਾਮ ਦੀ ਲਾਈ।
ਗੁਰੂ ਰਾਮ ਸਿੰਘ ਰੂਪ ਬਾਰਵਾਂ ਸੁੱਚਾ ਪੰਥ ਚਲਾਇਆ।
ਊਚ ਨੀਚ ਨੂੰ ਨਾਮ ਦਸਕੇ ਕਲ ਵਿਚ ਸਤਿਜੁਗ ਲਾਇਆ।
ਹਰੀ ਸਿੰਘ ਗੁਰ ਜੋਤ ਹਰੀ ਦੀ ਸ਼ਰਨ ਕਵੀ ਜਾਂ ਲੀਨੀ।
ਨਦਰੀ ਨਦਰ ਨਿਹਾਲ ਸੀ ਕੀਤਾ ਸਾਰ ਕਾਵ ਦੀ ਦੀਨੀ।
ਚਰਨ ਗੁਰੂ ਪ੍ਰਤਾਂਪ ਸਿੰਘ ਦੇ ਹਰ ਦਮ ਦਿਲ ਵਿਚ ਧਾਰਾਂ।
ਸੁਧ ਬੁਧ ਤੇ ਚਾਲ ਕਾਵਿ ਦੀ ਏਹ ਪ੍ਰਸੰਗ ਉਚਾਰਾਂ।
ਪੜੇ ਸੁਣੇ ਪ੍ਰਸੰਗ ਝਾਲਾਂ ਦਾ ਭਗਤ ਸਿਦਕ ਵਿਚ ਆਵੇ।
ਕਾਲਾ ਸਿੰਘ ਗੁਰ ਦਰਸ਼ਨ ਦਾ ਫਲ ਅਮਰ ਬੈਕੁੰਠ ਪੁਚਾਵੇ।

### ਪ੍ਰਸੰਗ ਝਾਲਾਂ ਬਾਈ, ਰਾਣੀ ਦਾ

ਦੋਹਰਾ—ਝਾਲਾਂ ਰਾਣੀ ਜਿਸਤਰ੍ਹਾਂ ਗੁਰੂ ਕਰੇ ਰਵਿਦਾਸ।
ਪ੍ਰੇਮ ਰਿਦੇ ਵਿਚ ਧਾਰਿਆ ਮਨ ਵਿਚ ਹੈ ਪ੍ਰਗਾਸ॥
ਸੁਣੋ ਸੰਤ ਜਨ ਕਥਾ ਨੂੰ ਜਿਵੇਂ ਕੀਤਾ ਹੈ ਯਗ।
ਇਕੋ ਗੁਰੂ ਰਵਿਦਾਸ ਧਾਰ ਬਿਚਰੇ ਹਰ ਸਰਬਗ।
ਪੰਡਤ ਰਾਣੇ ਜੋਤਸ਼ੀ ਹੋਏ ਭਗਤ ਦੇ ਮਿਤ।
ਪੜੋ ਸੁਣੋ ਪ੍ਰਸੰਗ ਨੂੰ ਇਕ ਮਨ ਕਰ ਇਕ ਚਿਤ।

### ਝਾਲਾਂ ਬਾਈ ਰਾਣੀ ਦਾ ਹਾਲ

ਬੈਂਤ—ਵਿਚ ਸ਼ਹਿਰ ਲਖਨਊ ਦੇ ਤਖਤ ਉਤੇ ਰਾਜਾ ਨਾਮ

ਗੁਪਾਲ ਸਿੰਘ ਟਾਰ ਹੈ ਜੀ। ਪਾਟਲ ਨਾਮ ਦੂਜਾ ਧਰਮੀ ਲੋਕ ਆਖਣ ਫੂਲਵਤੀ ਰਾਣੀ ਏਹਦੀ ਨਾਰ ਹੈ ਜੀ। ਘਰ ਏਹਨਾਂ ਦੇ ਪੁਤਰੀ ਆਣ ਹੋਈ ਝਾਲਾ ਨਾਮ ਧਰਿਆ ਨਾਲ ਪਿਆਰ ਹੈ ਜੀ। ਜੋਬਨ ਉਮਰ ਹੋਈ ਜੁਆਨੀ ਪਾਈ ਝਾਲਾਂ ਪੜੇ ਵਿਦਿਆ ਗ੍ਰੰਥ ਦੇ ਸਾਰ ਹੈ ਜੀ। ਪੜ੍ਹੀ ਵਿਦਿਆ ਵਿਚ ਭਰਪੂਰ ਝਾਲਾਂ ਸ਼ਾਦੀ ਕਰਨ ਦੇ ਫੁਰੇ ਵਿਚਾਰ ਹੈ ਜੀ। ਉਦੇ ਪੁਰ ਰਾਜੇ ਰਾਣੇ ਕੁੰਭ ਜੀ ਦੇ ਹੋਈ ਵਿਆਹ ਦੀ ਰਸਮ ਵਿਹਾਰ ਹੈ ਜੀ। ਘਰ ਸੌਹਰਿਆਂ ਦੇ ਝਾਲਾਂ ਵਸਦੀ ਸੀ ਸੋਲਾਂ ਲਾਂਵਦੀ ਨਿਤ ਸ਼ਿੰਗਾਰ ਹੈ ਜੀ। ਇਕ ਪੁਤਰ ਇਸ ਦਾ ਰਾਇ ਨਾਮ ਜਿਸ ਦਾ ਹੋਣਹਾਰ ਤੇ ਸੋਹਣੀ ਨੁਹਾਰ ਹੈ ਜੀ। ਰਾਣੀ ਬਣੀ ਪਟਰਾਣੀ ਸੀ ਮੈਹਲ ਅੰਦਰ ਪੜ੍ਹਦੀ ਰਹੀ ਗੀਤਾ ਤਤਸਾਰ ਹੈ ਜੀ। ਚਿਤ ਪ੍ਰੇਮ ਸੀ ਸੰਤ ਦਾ ਕਰਾਂ ਦਰਸ਼ਨ ਈਸ਼ਵਰ ਰੂਪ ਦਾ ਹੋਵੇ ਦੀਦਾਰ ਹੈ ਜੀ। ਏਹ ਸੋਚ ਭੰਡਾਰੇ ਸੀ ਖੋਲ ਦਿਤੇ ਦਾਨ ਜੱਗ ਕੀਤੇ ਕਈ ਵਾਰ ਹੈ ਜੀ। ਕਥਾ ਵੇਦ ਪੁਹਾਨਾਂ ਦੀ ਸੁਣੇ ਰਾਣੀ ਗਿਆ ਪਰੇਮ ਅੰਦਰ ਤੀਰ ਮਾਰ ਹੈ ਜੀ। ਤੀਰਥ ਜਾ ਪਰਸਾਂ ਅਠ ਸਠ ਸਾਰੇ ਗੰਗਾ ਗੋਮਤੀ ਤੇ ਹਰੀ ਦੁਆਰ ਹੈ ਜੀ। ਕਰਨ ਯਾਤਰਾ ਤੁਰਤ ਸੀ ਨਿਤ ਰਾਣੀ ਸੇਵਕ ਸਾਥਣਾ ਨਾਲ ਅਪਾਰ ਹੈ ਜੀ। ਆਦ ਬਦਰੀ ਕ੍ਰਪਾਲ ਦੇ ਤੀਰ ਦੇਖੇ ਗਇਆ ਜੀ, ਫਲਗੂ, ਆਰਪਾਰ ਹੈ ਜੀ। ਪ੍ਰਯਾਗ ਰਾਜ ਹੇਮ ਕੁੰਡ ਦੁਆਰਕਾ ਜੀ, ਅੰਮ੍ਰਤ ਕੁੰਡ, ਮਨੀ ਕਰਨ, ਵਾਰ ਹੈ ਜੀ। ਚਿਤ੍ਰ ਕੂਟ ਅਜੁਧਿਆ, ਭੀਤ ਭੀਲੀ, ਰਿਛੀ ਕੇਸ, ਪੰਚ ਬਟੀ, ਦੀ ਤਾਰ ਹੈ ਜੀ। ਪਧਮ ਨਾਥ ਅਤੇ ਜਗਨ ਨਾਥ ਸਾਰੇ ਸੋਨ ਭਦਰਾਂ, ਗੰਡਕੀ, ਧਾਰ ਹੈ ਜੀ। ਜਨਕ ਪੁਰੀ, ਕਿਸ਼ਨ ਸਾਗਰ, ਜਾ ਦੇਖੇ ਮੁਕਤ ਨਾਥ ਲਾਹੇ ਜਾਕੇ ਭਾਰ ਹੈ ਜੀ। ਕਰਦੀ ਯਾਤਰਾ ਸੋ ਕਈ ਸਾਲ ਪਿਛੋਂ ਸ਼ਿਵ ਸ਼ੰਭੂ ਦੇ ਆਈ ਭੰਡਾਰ ਹੈ ਜੀ। ਮੰਦਰ ਦੋ ਹਜਾਰ ਦੇ ਕਰੇ ਦਰਸ਼ਨ ਕਾਂਸ਼ੀ ਪੁਰੀ ਦੇ ਭਰੇ ਅੰਬਾਰ ਹੈ ਜੀ। ਰਾਣੀ ਦਾਨ ਕੀਤੇ ਧੰਨ ਵਾਰ ਦਿਤੇ ਖੀਰ ਪੂਰੀ ਕੜਾਹ ਤੇ ਘਿਓਰ ਪਿਆਰੇ। ਕਾਲਾ ਸਿੰਘ ਬਾਹਮਣ ਹੋਏ

ਖੁਸ਼ੀ ਸਾਰੇ ਦਿਤੇ ਮਖਮਲੀ ਜਿਨ੍ਹਾਂ ਨੂੰ ਤਿਓਰ ਪਿਆਰੇ।

ਪੰਡਤਾਂ ਨੇ ਝਾਲਾਂ ਬਾਈ ਰਾਣੀ ਤੋਂ ਹੋਰ ਦਾਨ ਮੰਗਣਾ

ਕਈ ਭੇਖ ਦੇ ਸਾਧ ਸੀ ਸਾਥ ਰਾਣੀ ਖਾਣ ਪੀਣ ਵਾਲੇ ਵੇਹਲੜ ਆਨ ਲਗ ਪਏ। ਜਦੋਂ ਚਲੀ ਚਤੌੜ ਤੋਂ ਰਾਣੀ ਝਾਲਾਂ ਆਪੋ ਆਪਣੇ ਕਰਨ ਵਿਆਨ ਲਗ ਪਏ। ਕੋਈ ਦਾਨ ਤੇ ਕੋਈ ਇਸ਼ਨਾਨ ਆਖੇ ਕੋਈ ਕਥਾ ਤੇ ਮੁਕਤ ਬਤਾਨ ਲਗ ਪਏ। ਕਈ ਆਪਣਾ ਆਪ ਜਤਾਨ ਲਗ ਪਏ ਇਕ ਦੂਜੇ ਨੂੰ ਖੰਡਨ ਖਿੰਡਾਨ ਲਗ ਪਏ। ਸਭ ਆਪਣੀ ਢੋਲ ਵਜਾਨ ਲਗ ਪਏ ਝਾਲਾਂ ਬਾਈ ਨੂੰ ਜਾਲ ਫਸਾਨ ਲਗ ਪਏ। ਏਇਤਫਾਕ ਦੀ ਕਥਾ ਚਲਾਨ ਲਗ ਪਏ ਅਹੰ ਬ੍ਰਹਮ ਦਾ ਹੋਕਾ ਦਿਵਾਨ ਲਗ ਪਏ। ਰਬ ਆਪ ਨੂੰ ਆਪੇ ਬਿਤਾਨ ਲਗ ਪਏ ਜੋਗ ਧਰਮ ਸ਼ਨਾਨ ਵਖਿਆਨ ਲਗ ਪਏ। ਕਈ ਝਾਲਾਂ ਦੇ ਗੀਤ ਹੀ ਗਾਨ ਲਗ ਪਏ ਮੁਫਤ ਮਾਲ ਪੂੜੇ ਖੀਰ ਖਾਨ ਲਗ ਪਏ। ਧੰਨ ਧੰਨ ਝਾਲਾਂ ਬਾਈ ਦਾਨ ਕਰਦੀ ਸਿਫਤ ਕਰਕੇ ਓਹਨੂੰ ਛਲਾਨ ਲਗ ਪਏ। ਰਾਣੀ ਸਿਫਤ ਸੁਣਕੇ ਖੁਸ਼ੀ ਹੋਂਵਦੀ ਨਹੀਂ ਪੂਰੇ ਸੰਤ ਦੀ ਦਸ ਕੋਈ ਪਾਓ ਘਰ ਦੀ। ਕਾਲਾ ਸਿੰਘ ਮੈਂ ਕਰ ਲਵਾਂ ਜਨਮ ਸਫਲਾ ਰਹਾਂ ਓਸ ਦਾ ਸਦਾ ਦੀਦਾਰ ਕਰਦੀ।

ਰਾਣੀ ਨੇ ਪੂਰੇ ਸੰਤ ਦੀ ਭਾਲ ਕਰਨੀ

ਰਾਣੀ ਪੁਛਦੀ ਸਾਧੂਆਂ ਪਾਂਧੀਆਂ ਨੂੰ ਸੱਚੇ ਸੰਤ ਦੀ ਪਾ ਦਿਓ ਦਸ ਭਾਈਓ। ਏਹ ਸੁਣ ਕੇ ਕਿਹਾ ਮਹਾਤਮਾ ਨੇ ਕਾਂਸ਼ੀ ਭਗਤ ਰਵਿਦਾਸ ਹੈ ਵਸ ਬਾਈ। ਅਠ ਸਠ ਤੀਰਥ ਮੈਂ ਜਾ ਦੇਖੇ ਸ਼ਾਂਤ ਚਿੱਤ ਨਾ ਦਿਲ ਨੂੰ ਰਸ ਭਾਈਓ। ਕਾਲਾ ਸਿੰਘ ਮੈਂ ਓਸ ਦਾ ਕਰਾਂ ਦਰਸ਼ਨ ਆਦਿ ਬਿਆਧਿ ਅਪਰਾਧ ਜੋ ਨਸ ਬਾਈ।

ਮਹਾਤਮਾ ਨੇ ਰਾਣੀ ਨੂੰ ਦਸਣਾ

ਛੋਟੀ ਉਮਰ ਅੰਦਰ ਗਏ ਪਾਠਸ਼ਾਲਾ ਪੰਡਤ ਜੋਤਸ਼ੀ ਦਿਤੇ ਸੀ ਤਾਰ ਰਾਣੀ। ਦਮੜੀ ਦਾਨ ਕੀਤੀ ਭੇਟਾ ਕੜਾ ਗੰਗਾ ਪਤਰੀ ਹੇਠ ਚਲੀ ਗੰਗਾ ਧਾਰ ਰਾਣੀ। ਪਾਰਸ ਵੱਟੀ ਜੋ ਤਾਂਬੇ ਤੋਂ ਕਰੇ ਸੋਨਾ ਭਗਤ

ਲਾਇ ਨਾ ਹਥ ਕਿਸਾਰ ਰਾਣੀ। ਪਥਰ ਮੂਰਤੀ ਜੋ ਸਾਲਗਰਾਮ ਸੰਦੀ ਗੰਗਾ ਵਿਚ ਤਾਰੇ ਪੈਹਰ ਚਾਰ ਰਾਣੀ। ਨਾਗਰ ਮਲ ਰਾਜਾ ਓਹਦਾ ਸਿਖ ਹੈ ਜੀ ਕਰੇ ਨਿਤ ਸੇਵਾ ਨਿਸਚਾਧਾਰ ਰਾਣੀ। ਗੁਰੂ ਹੈ ਸਚਾ ਮੁਕਤ ਭੁਗਤ ਦਾਤਾ ਪਰ ਜ਼ਾਤ ਹੈ ਓਹਦੀ ਚਮਾਰ ਰਾਣੀ। ਸੁਣਿਆ ਜਸ ਰਾਣੀ ਬੜੀ ਖੁਸ਼ੀ ਹੋਈ ਮੋਹਰ ਪੰਜ ਸੌ ਭੇਟਾ ਚੜ੍ਹਾਵਾਂਗੀ ਮੈਂ। ਸਚ ਮੁਚ ਅਤੀਤ ਹੈ ਲਛਮੀ ਤੋਂ ਫੇਰ ਓਸ ਨੂੰ ਗੁਰੂ ਬਨਾਵਾਂਗੀ ਮੈਂ।

ਸ੍ਰੀ ਰਵਿਦਾਸ ਦੇ ਰਾਣੀ ਝਾਲਾਂ ਨੇ ਦਰਸ਼ਨ ਕਰਨੇ

ਬੜੀ ਪਰੇਮ ਸ਼ਰਧਾ ਧਾਰ ਚਿਤ ਅੰਦਰ ਦਰਸ਼ਨ ਕਰਨ ਖਾਤਰ ਚਲ ਆਈ ਝਾਲਾਂ। ਨਮਸਕਾਰ ਕਰਕੇ ਅਦਬ ਨਾਲ ਰਾਣੀ ਸਰਫੀ ਪੰਜ ਸੌ ਭੇਟ ਚੜ੍ਹਾਈ ਝਾਲਾਂ। ਭਗਤ ਆਖਿਆ ਮਾਇਆ ਤੂੰ ਚੁਕ ਰਾਣੀ ਲੈਣੀ ਮਾਇਆ ਦੀ ਭੇਟ ਨ ਕਾਈ ਝਾਲਾਂ। ਜਿਥੇ ਹੋਏ ਸ਼ਰਧਾ ਮੋਹਰਾਂ ਚਾੜ ਓਥੇ ਏਸ ਮਾਇਆ ਤੇ ਮਨ ਨਾ ਲਾਈਂ ਝਾਲਾਂ। ਮੈਂ ਚੁਮਾਰ ਹਾਂ ਜਾਤਿ ਤੇ ਤੂੰ ਉਚੀ ਤੈਨੂੰ ਬ੍ਰਹਮ ਦੀ ਸੁਧ ਨਾ ਆਈ ਝਾਲਾਂ। ਜੇਕਰ ਆਤਮਾ ਸੁਧ ਸਰੀਰ ਸਾਰਾ ਸੁਧ ਸਰਬ ਬ੍ਰਹਮੰਡ ਹੈ ਬਾਈ ਝਾਲਾਂ। ਰਾਮ ਨਾਮ ਜਪਣਾ ਹੋਰ ਪੂਜਣਾ ਨਹੀਂ ਰਾਖਣਹਾਰ ਹੈ ਸਦਾ ਅਕਾਲ ਰਾਣੀ। ਬਾਬੇ ਭੇਤ ਦਸੇ ਮੂਹੋਂ ਬੋਲ ਬਾਨੀ ਕਾਲਾ ਸਿੰਘ ਹੋਈ ਨਦਰ ਨਿਹਾਲ ਰਾਣੀ।

ਬਸੰਤ ਬਾਣੀ ਰਵਿਦਾਸ ਜੀ ਦੀ

੧ ਓ ਸਤਿਗੁਰਪ੍ਰਸਾਦਿ ॥

ਤੁਝਹਿ ਸੁਝੰਤਾ ਕਛੂ ਨਾਹਿ ॥ ਪਹਿਰਾਵਾ ਦੇਖੇ ਊਭਿ ਜਾਹਿ ॥

ਟੀਕਾ—ਹੇ ਰਾਣੀ ਤੈਨੂੰ ਪਤਾ ਨਹੀਂ ਲਗਾ ਤੂੰ ਆਪਣੇ ਰਾਜ ਮਧ ਲੋਬਨਦੇ ਕਪੜੇ ਪਾਕੇ ਸੰਤਾਂ ਕੋਲ ਆਈ ਹੈਂ ? ਤੈਨੂੰ ਕੁਛ ਦਿਸਿਆ ਨਹੀਂ।

ਗਰਬਵਤੀ ਕਾ ਨਾਹੀ ਠਾਉ ॥ ਤੇਰੀ ਗਰਦਨਿ ਊਪਰਿ ਲਵੈ ਕਾਉ ॥ ੧ ॥

ਤੇਰੇ ਸਿਰ ਤੇ ਕਾਲ ਬੈਠਾ ਹੈ, ਤੂੰ ਹੰਕਾਰ ਵਿਚ ਮਤੀ ਹੋਈ ਹੈਂ ਭਾਵ (ਮੈਂ ਰਾਣੀ ਹਾਂ

ਤੂ ਕਾਂਇ ਗਰਬਹਿ ਬਾਵਲੀ ॥

ਜੈਸੇ ਭਾਦਉ ਖੂੰਬਰਾ ਜੁ ਤੂੰ ਤਿਸ ਤੇ ਕਰੀ ਉਤਾਵਲੀ ॥ ੧ ॥ ਰਹਾਉ ॥

ਹੇ ਬਾਈ ਤੀਰਥ ਯਾਤਰਾ ਦੇ ਦਾਨ ਕਰਨ ਵਿਚ ਤੈਨੂੰ ਨਿਰਸੰਦੇਹ ਹੰਕਾਰ ਹੋ ਗਿਆ ਹੈ ਜਿਵੇਂ ਭਾਦਰੋਂ ਦੇ ਮਹੀਨੇ ਬਾਰਸ਼ ਦੇ ਹਟ ਜਾਣ ਤੋਂ ਖੁੰਬ ਸੋਹਣੀ ਦਿਸਦੀ ਹੈ ਫਿਰ ਧੁਪ ਤੇ ਨਾਸ ਹੋ ਜਾਂਦੀ ਹੈ।

ਜੈਸੇ ਕੁਰੰਕ ਨਹੀ ਪਾਇਓ ਭੇਦ ॥ ਤਨ ਸੁਗੰਧ ਢੂੰਡੇ ਪ੍ਰਦੇਸ ॥

ਜਿਵੇਂ ਮ੍ਰਿਗ ਦੇ ਨਾਭ ਵਿਚ (ਕਸਤੂਰੀ) ਹੈ ਓਹ ਵਾਸ਼ਨਾ ਦੇਖ ਕੇ ਮਸਤ ਹੋ ਕੇ ਲਭਦਾ ਹੈ ਜੰਗਲ ਵਿਚੋਂ। ਤਿਉਂ ਹੀ ਹੇ ਬਾਈ ਤੇਰੇ ਅੰਦਰ ਹੈ ਸਭ ਕੁਛ।

ਅਪ ਤਨ ਕਾ ਜੋ ਕਰੈ ਬੀਚਾਰੁ ॥ ਤਿਸੁ ਨਹੀ ਜਮ ਕਰੈ ਖੁਆਰ ॥ ੨ ॥

ਆਪਣੇ ਸਰੀਰ ਅੰਦਰ ਖੋਜ, ਤੈਨੂੰ ਹਰੀ ਦੇ ਦਰਸ਼ਨ ਹੋਣ, ਜਿਸ ਤੇ ਜਮਾਂ ਤੋ ਛੁਟਕਾਰਾ ਪਾਵੇਂ।

ਪੁਤ੍ਰ ਕਲਤ੍ਰ ਕਾ ਕਰਹਿ ਅਹੰਕਾਰੁ ॥ ਠਾਕੁਰੁ ਲੇਖਾ ਮੰਗਨਹਾਰ ॥

ਪੁਤਰ ਪੋਤਰੇ ਤੇ ਮਾਇਆ ਦਾ ਮਾਣ ਛਡਦੇ ਨਹੀਂ ਤੇ ਲੇਖਾ ਦੇਣਾ ਪਵੇਗਾ।

ਫੇੜੇ ਕਾ ਦੁਖੁ ਸਹੈ ਜੀਉ ॥ ਪਾਛੇ ਕਿਸਹਿ ਪੁਕਾਰਹਿ ਪੀਉ ਪੀਉ ॥ ੩ ॥

ਮਾੜੇ ਕੰਮਾਂ ਦਾ ਫਲ ਜ਼ਰੂਰ ਭੁਗਤਣਾ ਪੈਂਦਾ ਹੈ, ਫੇਰ ਕਿਸ ਨੂੰ ਯਾਦ ਕਰੇਂਗੀ।

ਸਾਧੂ ਕੀ ਜਉ ਲੇਹਿ ਓਟਿ ॥ ਤੇਰੇ ਮਿਟਹਿ ਪਾਪ ਸਭ ਕੋਟਿ ॥

ਸਾਧੂ (ਦੇਹ ਧਾਰੀ) ਸੰਤਾਂ ਦੀ ਸੰਗਤ ਤੋਂ ਤੇਰੇ ਮਨ ਦੇ ਭਰਮ ਸਾਰੇ ਨਾਸ ਹੋ ਜਾਣਗੇ

ਕਹਿ ਰਵਿਦਾਸ ਜੋ ਜਪੈ ਨਾਮੁ ॥ ਤਿਸ ਜਾਤਿ ਨ ਜਨਮੁ ਨ ਜੋਨਿ ਕਾਮੁ ॥ ੪ ॥ ੩ ॥

ਭਗਤ ਜੀ ਕਹਿੰਦੇ ਹਨ ਹੇ ਬਾਈ! ਨਾਮ ਜਪਣ ਵਾਲੇ ਦੀ ਜਾਤ ਕੁਲ ਕੋਈ ਨਹੀਂ ਭਾਵ ਰਾਮ ਨਾਲ ਮਿਲ ਕੇ ਰਾਮ ਰੂਪ ਹੋ ਜਾਂਦੇ ਨੇ।

ਰਾਣੀ ਦੀ ਬੇਨਤੀ

**ਝਾਲਾ ਬਾਈ ਨੇ ਬ੍ਰਹਮ ਉਪਦੇਸ਼ ਸੁਣਿਆ,**
**ਦਿਲ ਸ਼ਾਂਤ ਹੋਈ ਠੰਡੀ ਠਾਰ ਬਾਬਾ।**
**ਮੇਰੇ ਅੰਤਰੀ ਭੇਦਾਂ ਨੂੰ ਮੇਟ ਦਿਤਾ,**

ਦਿਤਾ ਸਾਗਰੋਂ ਪਾਰ ਉਤਾਰ ਬਾਬਾ।
ਜਨਮ ਮਰਨ ਵਾਲੇ ਸੰਗਲ ਕਟ ਦੇਵੋ,
ਆਦ ਬਿਆਦ ਉਪਾਧ ਨੂੰ ਟਾਰ ਬਾਬਾ।
ਗੁਰੂ ਮੰਤਰ ਕੰਨ ਵਿਚ ਦਸ ਦੇਵੋ,
ਦਾਸੀ ਆਪ ਕੀ ਮੈਂ ਸੇਵਾਦਾਰ ਬਾਬਾ।
ਸੁਖ ਸ਼ਾਂਤ ਨਾ ਡਿਠੀ ਮੈਂ ਤੀਰਥਾਂ ਤੇ,
ਸੁਖ ਆਪ ਦੇ ਡਿਠਾ ਦਰਬਾਰ ਬਾਬਾ।
ਦਰਸ਼ਨ ਕਰਕੇ ਦਿਲ ਨੂੰ ਸ਼ਾਂਤ ਹੋਈ,
ਵਾਸੀ ਕਰੋ ਮੈਨੂੰ ਦਸਮੇਂ ਦੁਆਰ ਬਾਬਾ।
ਰਾਮ ਨਾਮ ਅੰਦਰ ਮਸਤ ਹੋ ਜਾਵਾਂ,
ਪੀਵਾਂ ਰਸ ਅੰਮ੍ਰਿਤ ਮਿੱਠੀ ਧਾਰ ਬਾਬਾ।
ਝਾਲਾ ਬਾਈ ਦੇ ਕਟਿਓ ਪਾਪ ਬਾਬਾ,
ਹਾਰ ਥੱਕ ਮੈਂ ਹੋਈ ਅਖੀਰ ਤੇਰੀ।
ਲੱਖ ਵਾਰ ਆਖਾਂ ਕਰਾਂ ਬੇਨਤੀ ਮੈਂ,
ਦਿਲ ਮੇਰੇ ਤੇ ਹੋਵੇ ਤਸਵੀਰ ਤੇਰੀ।

ਰਾਣੀ ਨੂੰ ਸ੍ਰੀ ਰਵਿਦਾਸ ਜੀ ਵਲੋਂ ਸਿਖਿਆ

ਬਾਬੇ ਆਖਿਆ ਰਾਣੀਏ ਸੁਣੀ ਬਾਈ,
ਸਿਖ ਹੋਵੇ ਤੇ ਸੁਣੀ ਵਿਚਾਰ ਪਹਿਲੇ।
ਰਹਿਤ ਬੈਸ੍ਨੋ ਰਖਣੀ ਬਹੁਤ ਔਖੀ,
ਲੌਹਣੇ ਹਾਰ ਸੋਭਾ ਸ਼ਿੰਗਾਰ ਪਹਿਲੇ।
ਛਲੇ, ਪੋਚੀਆਂ, ਹਥਾਂ ਮੈ ਨਹੀਂ ਪੌਣੇ,
ਸੁਚ ਵਿਚ ਹੈ ਏਨੂ ਧਿਰਕਾਰ ਪਹਿਲੇ।
ਨਥ ਚੌਂਕ ਤੇ ਵਾਲੀਆਂ ਡੰਡੀਆਂ ਜੋ,
ਤੀਲੀ ਲੌਂਗਨੂੰ ਦੇਈ ਉਤਾਰ ਪਹਿਲੇ।
ਜੂੜਾ ਕੇਸ ਦਾ ਰਖਣ ਖੋਲ੍ਹ ਗੁਤਨੀ,

ਨਹੀਂ ਖੰਮਨੀ ਬੰਨਣੀ ਡਾਰ ਪਹਿਲੇ।
ਬਸਤਰ ਰਖਣੇ ਚਿਟੇ ਸੁਫੈਦ ਰਾਣੀ,
ਰੰਗ ਨਹੀਂ ਕਰਨੇ ਅੰਗੀਕਾਰ ਪਹਿਲੇ।
ਸਾੜ੍ਹੀ ਲਾਉਣੀ ਨਾ ਰਾਣੀਏ ਮਹਿਲ ਅੰਦਰ,
ਸੁਥਣ ਪਹਿਰਨੀ ਹੈ ਚੂੜੀਦਾਰ ਪਹਿਲੇ।
ਛਡਣੀ ਰਾਜਧਾਨੀ ਬਣਨਾ ਸਿਖ ਔਖਾ,
ਮਤ ਵੈਸ਼ਨੋ ਉੱਚਾ ਜਿਉਂ ਸਾਰ ਪਹਿਲੇ।
ਸੀਸ ਤਲੀ ਤੇ ਮੌਤ ਕਬੂਲ ਕਰਨੀ,
ਨਾਚ ਕਰਨਾ ਖੰਡੇ ਦੀ ਧਾਰ ਪਹਿਲੇ।
ਰਾਣੀ ਵਿਚ ਪਰੇਮ ਦੇ ਮਸਤ ਹੋਈ,
ਮਸਤ ਪਰੇਮ ਭਿੰਨੇ ਸਰਦ ਨੈਨ ਹੋ ਗਏ।
ਕੰਨ ਮੰਤਰ ਵਾਹਿਗੁਰੂ ਦਸ ਦਿਤਾ,
ਨੁਕਤਾ ਸੰਗ ਮਿਲ ਕੇ ਐਨ ਗੈਨ ਹੋ ਗਏ।

ਝਾਲਾਂ ਰਾਣੀ ਦਾ ਉਪਦੇਸ਼ ਨੂੰ ਧਾਰਨਾ

ਝਾਲਾਂ ਬਾਈ ਨੇ ਸਿਖਿਆ ਧਾਰ ਹਿਰਦੇ,
ਲਾਹ ਦਿਤੇ ਨੇ ਹਾਰ ਸ਼ਿੰਗਾਰ ਸਾਰੇ।
ਰਾਜਧਾਨੀ ਦੇ ਵੇਸ ਨੂੰ ਲਾਹ ਦਿਤਾ,
ਸੰਤ ਬਾਨਾ ਸੁਫੈਦ ਸੀ ਧਾਰ ਸਾਰੇ।
ਦਿਨੇ ਰਾਤ ਸੇਵਾ ਕਰੇ ਭਗਤ ਕੋਲੇ,
ਬਾਹਮਣ ਹੋਏ ਦੁਖੀ ਕਰ ਕੇ ਖਾਰ ਸਾਰੇ
ਕੀਰਤਨ ਕਥਾ ਪਰੇਮ ਸਤਿਸੰਗ ਅੰਦਰ,
ਰਾਣੀ ਰਹਿਣ ਲਗੀ ਅਠੇ ਪਾਹਰ ਸਾਰੇ।
ਦੇਖ ਬ੍ਰਾਹਮਣ ਸਭ ਹੈਰਾਨ ਹੋਏ,
ਗੁਰੂ ਧਾਰਿਆ ਕਹਿਣ ਚਮਾਰ ਸਾਰੇ।
ਚਿੱਠੀ ਲਿਖੀ ਸੀ ਰਾਜੇ ਨੂੰ ਓਸ ਵੇਲੇ,

ਕੁੰਭ ਸਿੰਘ ਤਾਈਂ ਘਲੀ ਸਾਰ ਸਾਰੇ।
ਝਾਲਾ ਰਾਣੀ ਨੇ ਝੁੱਗਾ ਹੈ ਚੌੜ ਕੀਤਾ,
ਭਰਿਸ਼ਟ ਕੀਤਾ ਹੈ ਰਾਜਾ ਸੰਸਾਰ ਸਾਰੇ।
ਨੀਚ ਜ਼ਾਤ ਦਾ ਗੁਰੂ ਚੁਮਾਰ ਕੀਤਾ,
ਰਾਣੀ ਤੁਸਾਂ ਦੀ ਨੇ ਤੁਹਾਨੂੰ ਰੋੜ੍ਹ ਦਿਤਾ।
ਲਹਿਣਾ ਨਹੀਂ ਕਲੰਕ ਏਹ ਚਾਰ ਜੁਗ ਮੇਂ,
ਰਾਣੀ ਰਾਣਿਆਂ ਨੂੰ ਕਰ ਚੌੜ ਦਿਤਾ।

ਚਿਠੀ ਪੜ੍ਹ ਕੇ ਰਾਣੇ ਨੂੰ ਕਰੋਧ ਆਉਣਾ

ਚਿਠੀ ਪੜ੍ਹ ਰਾਜਾ ਲਾਲੋਂ ਲਾਲ ਹੋਇਆ, ਲਾਹ ਰਾਣੀ ਦੀ ਖਲ ਤੇ ਮਾਰਸਾਂ ਮੈਂ। ਸਣੇ ਗੁਰੂ ਚੇਲੇ ਏਥੇ ਸਦਕੇ, ਸਿਰ ਮਾਰ ਤਲਵਾਰ ਸੰਘਾਰਸਾਂ ਮੈਂ। ਐਸੀ ਨਾਰ ਬਦਕਾਰ ਮੈਂ ਜਿਉਂਦੀ ਨੂੰ ਅਗ ਲਾ ਕੇ ਤੇ ਉਹਨੂੰ ਸਾੜਸਾਂ ਮੈਂ। ਓਹਦਾ ਨਾਲ ਤਲਵਾਰ ਦੇ ਸਿਰ ਕਟਕੇ, ਜੋ ਕਲੰਕ ਲੱਗਾ ਉਤਾਰਸਾਂ ਮੈਂ। ਦਿਲੋਂ ਕਰ ਕੇ ਰਾਜੇ ਸੁਲਾਹ ਭੇਜ਼ੀ, ਚਿਠੀ ਘਲ ਪਰੇਮ ਪਿਆਰ ਵਾਲੀ। ਏਥੇ ਸਦ ਕੇ ਦੋਹਾਂ ਨੂੰ ਕਤਲ ਕਰਨਾ, ਏਹ ਗੱਲ ਚਿਤ ਰਖੀ ਖਾਰ ਵਾਲੀ।

ਵਜ਼ੀਰਾਂ ਤੇ ਪੰਡਤਾਂ ਨੇ ਭਗਤ ਨੂੰ ਕਤਲ ਕਰਨ ਦੀ ਸਲਾਹ ਦੇਣੀ

ਪੰਡਤ ਕੋਲ ਵਜ਼ੀਰ ਨੂੰ ਸਦ ਆਖੇ, ਚੰਦਰ ਹਾਂਸ ਨੂੰ ਨਾਲ ਰਲਾ ਲਈਏ। ਇਸੇ ਸ਼ਹਿਰ ਚਤੌੜ ਰਵਾਦਾਸ ਤਾਈਂ, ਕਰਾਮਾਤ ਦਾ ਕੋਈ ਭੁਲਾ ਲਈਏ। ਜੇਕਰ ਕਰਾਮਾਤ ਨਾ ਕੋਈ ਆਏ ਨਹੀਂ, ਇਕ ਪਲਕ ਅੰਦਰ ਰੋੜੇ ਪਾ ਲਈਏ। ਕਾਲਾ ਸਿੰਘ ਨੂੰ ਛੇਤੀ ਮੰਗਾ ਲਈਏ, ਨਹੀਂ ਕਿਸੇ ਦੀ ਹੋਰ ਸਲਾਹ ਲਈਏ।

ਚਿੱਠੀ ਲਿਖਣੀ ਰਾਜੇ ਨੇ ਰਵਿਦਾਸ ਭਗਤ ਜੀ ਨੂੰ

ਲਗੇ ਲਿਖਣ ਪ੍ਰੇਮ ਨੂੰ ਧਾਰ ਹਿਰਦੇ, ਭਗਤ ਸ਼ਹਿਰ ਚਤੌੜ ਆਵਨਾ ਜੀ। ਸਣੇ ਸੇਵਕਾਂ ਸੰਤ ਤੇ ਸਾਧੂਆਂ ਦੇ, ਝਾਲਾ ਰਾਣੀ ਨੂੰ ਨਾਲ ਲੈ ਧਾਵਨਾ ਜੀ। ਤੁਸੀਂ ਰੂਪ ਅਕਾਲ ਦਾ ਆਪ ਬਾਬਾ,

ਰਾਣੇ ਕੁੰਭ ਤਾਈਂ ਚਰਨੀ ਲਾਵਣਾ ਜੀ। ਚਾਤ੍ਰਕ ਜਿਵੇਂ ਤਰਸੀ ਸ੍ਵਾਂਤੀ ਬੂੰਦ ਤਾਈਂ ਭੌਰ ਤਰਸਦੇ ਫੁਲ ਸੁਹਾਵਣਾ ਜੀ। ਤਿਉਂ ਆਪ ਦੇ ਦਰਸ਼ਨ ਦੀ ਤਾਂਘ ਸਾਨੂੰ ਤੁਸੀ ਆ ਛੇਤੀ ਚਰਨ ਪਾਵਣਾ ਜੀ। ਕੁੰਭ ਸਿੰਘ ਚੰਦਰਹਾਸ ਕੌਰ ਪਰੋਹਤ ਹੈਨ ਆਪ ਦੇ ਜੋ ਸੇਵਾਦਾਰ ਹਰਦਮ। ਤੁਸੀ ਭਗਤ ਰਵਿਦਾਸ ਜੀ ਦਿਉ ਦਰਸ਼ਨ ਅਸੀ ਆਪ ਦੇ ਹਾਂ ਦਾਮਨਗੀਰ ਹਰਦਮ।

### ਸ੍ਰੀ ਰਵਿਦਾਸ ਜੀ ਨੇ ਕਾਂਸ਼ੀ ਤੋਂ ਚਤੌੜ ਜਾਣਾ

ਚਿਠੀ ਪ੍ਰੇਮ ਦੀ ਪੜ੍ਹੀ ਸੀ ਸੰਗਤਾਂ ਨੇ ਭਗਤ ਕੀਤੀਆਂ ਝਟ ਤਿਆਰੀਆਂ ਨੇ। ਕੂਚ ਕਰਕੇ ਕਾਂਸ਼ੀਓਂ ਚਲ ਪਏ ਨਾਲ ਰਲੀਆਂ ਸੰਗਤਾਂ ਭਾਰੀਆਂ ਨੇ। ਕਈ ਪੈਦਲ ਹੈਸਨ ਸਾਧੂ ਤੁਰਨ ਵਾਲੇ ਰਥਾਂ ਨਾਲ ਵੀ ਹੋਰ ਅਸਵਾਰੀਆਂ ਨੇ। ਠਾਕਰ ਚੌਂਕੀ ਤੇ ਸੰਖ ਘੜਿਆਲ ਧੂਪਾਂ ਨਾਲ ਲੈਣ ਸਮਗਰੀ ਭਾਰੀਆਂ ਨੇ। ਸ਼ਹਿਰਾਂ ਨਗਰਾਂ ਵਿਚ ਪ੍ਰਚਾਰ ਕਰਦੇ ਹੰਸ ਮਾਰਕੇ ਚਲੇ ਉਡਾਰੀਆਂ ਨੇ। ਚਰਨ ਪੌਂਦੇ ਤੇ ਉਥੇ ਦੀਵਾਨ ਲੌਂਦੇ ਕੀਰਤਨ ਕਰਦੇ ਜਿਉਂ ਨਾਮਧਾਰੀਆਂ ਨੇ। ਮੰਜ਼ਲ ਲੰਘਕੇ ਸ਼ਹਿਰ ਚਤੌੜ ਪੁਜੇ ਗਈਆਂ ਪੁਜ ਜੋ ਖਬਰਾਂ ਸਾਰੀਆਂ ਨੇ। ਝਾਲਾਂ ਬਾਈ ਸੇਵਾ ਕਰੇ ਦੋਏ ਵੇਲੇ ਜਿੰਨੂੰ ਚੜੀਆਂ ਨਾਮ ਖੁਮਾਰੀਆਂ ਨੇ। ਰਾਜੇ ਸਣੇ ਅਮੀਰ ਵਜੀਰ ਸਾਰੇ ਮੂਹਰੇ ਲੈਣ ਨੂੰ ਕਰਨ ਤਿਆਰੀਆਂ ਨੇ। ਦੂਹਰੀ ਚੋਟ ਨਗਾਰੇ ਤੇ ਵਜ ਗਈ ਸੀ ਔਣ ਸੰਗਤਾਂ ਸਣੇ ਅਸਵਾਰੀਆਂ ਨੇ। ਦਰਸ਼ਨ ਭਗਤ ਜੀ ਦਾ ਰਾਜੇ ਆਣ ਕੀਤਾ ਭੁਲ ਗਈਆਂ ਖੋਟਾਂ ਦਿਲੋਂ ਸਾਰੀਆਂ ਨੇ। ਰਾਜ ਮਹਿਲਾਂ ਵਿਚ ਡੇਰਾ ਭਗਤ ਕੀਤਾ ਝਾਲਾਂ ਬਾਈ ਦੀਆਂ ਜੋ ਅਟਾਰੀਆਂ ਨੇ। ਲੰਗਰ ਖੋਲ ਦਿਤਾ ਸਦਾ ਵਰਤ ਓਥੇ ਜਸ ਕੀਤਾ ਜਾ ਨਾਮ ਬਪਾਰੀਆਂ ਨੇ। ਚੜ੍ਹੀ ਨਾਮ ਦੀ ਸੀ ਰੰਗਣ ਸ਼ਬਦ ਵਾਲੀ ਨਾਮ ਰੰਗੀਆਂ ਸੰਗਤਾਂ ਤਾਰੀਆਂ ਨੇ। ਦਰਸ ਕਰਨ ਖਾਤਰ ਲੋਕ ਆਏ ਬਹੁਤੇ ਰਾਜੇ ਅਰਜਾਂ ਉਠ ਗੁਜਾਰੀਆਂ ਨੇ। ਬਾਬੇ ਰਵਿਦਾਸ ਦਾ ਕਲ ਦਰਬਾਰ ਹੋਵੇ ਦਰਸ

ਕਰਨ ਸਭੇ ਨਰ ਨਾਰੀਆਂ ਨੇ। ਹੋਈ ਰਾਜੇ ਦੇ ਦਿਲ ਦੀ ਅੱਗ ਠੰਡੀ ਕੁੰਭ ਰਾਜਾ ਭੀ ਆਗਿਆ ਕਾਰ ਹੋਇਆ। ਕਾਲਾ ਸਿੰਘ ਜੀ ਬਾਬੇ ਦਾ ਦਰਸ ਕਰਕੇ ਪਾਪੀ ਜੀਵਾਂ ਦਾ ਭੀ ਉਧਾਰ ਹੋਇਆ।

ਸ੍ਰੀ ਰਵਿਦਾਸ ਨੇ ਰਾਜ ਦਰਬਾਰ ਵਿਚ ਸੰਗਤਾਂ ਨੂੰ ਦਰਸ਼ਨ ਦੇਣੇ

ਹੁਕਮ ਰਾਜੇ ਦਾ ਸ਼ਹਿਰ ਨੂੰ ਖਬਰ ਹੋਈ ਲਗੇ ਕਲ ਨੂੰ ਆਮ ਦਰਬਾਰ ਐਥੇ। ਸ੍ਰੀ ਭਗਤ ਰਵਿਦਾਸ ਦਾ ਤਖਤ ਉਤੇ ਹੋਵੇ ਕੁਲ ਦੇ ਤਾਈਂ ਦੀਦਾਰ ਐਥੇ। ਛਾਇਵਾਨ ਲਗੇ ਤੇ ਛਿੜਕਾਊ ਹੋਏ ਲਗੇ ਫੁਲ ਬੂਟੇ ਪਾਲੋ ਪਾਰ ਐਥੇ। ਰਾਣੀ ਰਾਤ ਦੀ ਮੋਤੀਆ ਚਾਂਦਨੀ ਭੀ ਕਰੀ ਵਾਸ਼ਨਾ ਖਿੜੇ ਗੁਲਜ਼ਾਰ ਐਥੇ। ਬੜੀ ਦੂਰ ਤੋੜੀ ਵਡੀ ਚਾਨਣੀ ਸੀ ਦਰਸ਼ਕ ਆਣ ਬੈਠੇ ਬੇਸ਼ੁਮਾਰ ਐਥੇ।ਸੋਭਾ ਪਾਂਵਦੇ ਭਗਤ ਰਵਿਦਾਸ ਬੈਠੇ ਚੌਰੀ ਕਰਨ ਸੇਵਕ ਨਿਸਚਾਧਾਰ ਐਥੇ। ਅਹਿਲਕਾਰ ਅਮੀਰ ਵਜੀਰ ਸਾਰੇ ਬਹੁਤ ਚਲ ਆਏ ਸ਼ਾਹੂਕਾਰ ਐਥੇ। ਭਰਿਆ ਸਭ ਦਰਬਾਰ ਹੈ ਓਸ ਵੇਲੇ ਜਿਵੇਂ ਚੰਦ ਨੂੰ ਪਿਆ ਪਰਬਾਰ ਐਥੇ। ਰਾਜੇ ਭਰੇ ਦਰਬਾਰ ਚੋਂ ਉਠ ਕਰਕੇ ਕਰਦਾ ਅਰਜ਼ ਹੈ ਉਚੀ ਪੁਕਾਰ ਐਥੇ। ਮਹਾਰਾਜ ਜੀ ਅਸਾਂ ਨੇ ਜਗ ਕਰਨਾ ਤੁਹਾਡੇ ਨਾਮ ਦਾ ਚਲੇ ਭੰਡਾਰ ਐਥੇ। ਗਊਆਂ, ਹਾਥੀ, ਬਸਤਰ ਹੈਨ ਦਾਨ ਕਰਨੇ ਕਰਾਂ ਖਰਚ ਮੈਂ ਖੁਲਾ ਜਹਾਨ ਅੰਦਰ। ਯਾਦਗਾਰ ਮੇਰੀ ਏਹ ਵੀ ਰਹਿ ਜਾਵੇ ਕਾਲਾ ਸਿੰਘ ਜੇ ਹਿੰਦੁਸਤਾਨ ਅੰਦਰ।

ਰਾਜੇ ਕੁੰਭ ਸੁਰਾਣੇ ਨੇ ਜਗ ਵਾਸਤੇ ਸਮਗਰੀ ਮੰਗਵਾਉਣੀ

ਹੋਣਾ ਯੱਗ ਚਤੌੜ ਦੇ ਸ਼ਹਿਰ ਭਾਰੀ ਖਬਰ ਪਹੁੰਚ ਗਈ ਵਿਚ ਜਹਾਨ ਸਾਰੇ। ਟਿੱਕੇ ਲਾਲ ਲਾ ਕੇ ਆਏ ਬੇਦ ਪਾਠੀ ਨੀਵੀਂ ਧੋਤੀਆਂ ਲੜ ਲਟਕਾਨ ਸਾਰੇ। ਭੇਖੀ ਸਾਧ, ਬੈਰਾਗੀ, ਸੰਨਿਆਸ, ਜੋਗੀ, ਜੰਗਮ, ਬ੍ਰਹਮ ਚਾਰੀ ਪੁਜੇ ਆਨ ਸਾਰੇ। ਸਾਰ ਸੂਤ ਆਏ ਗੌੜ ਸੁਧ ਆਏ ਭਾਰਦਵਾਜ ਜੋ ਪੜ੍ਹਨ ਪੁਰਾਨ ਸਾਰੇ। ਸਿਆਮ, ਜੁਜਰ, ਅਥਰਬਣੀ, ਰਿਗ ਬੇਦੀ ਵੇਦਾਂਤ ਪੜ੍ਹ ਵਾਸੇ ਵਿਦਵਾਨ ਸਾਰੇ। ...

ਅਮੀਰ ਗਰੀਬ ਹਿੰਦੂ ਦਾਨੀ ਭਿਸ਼ਕ ਅਵਧੂਤ ਅਖਵਾਨ ਸਾਰੇ। ਬਾਬੇ ਹੁਕਮ ਦਿਤਾ ਹਲਵਾਈ ਆਏ ਲਗੇ ਪਕਣੇ ਪੱਕੇ ਪਕਵਾਨ ਸਾਰੇ। ਕਿਤੇ ਚਾਵਲ ਸੂਖਮ ਸਬਜ਼ ਜਰਦ ਸੁਰਖੀ ਬਾਸਮਤੀ ਕਸ਼ਮੀਰੀ ਮੰਗਾਨ ਸਾਰੇ। ਬਰਫੀ, ਬੂੰਦੀ, ਜਲੇਬੀਆਂ, ਸ਼ਕਰਪਾਰੇ, ਖੰਡ ਘਿਓ ਪਕੌੜੇ ਬਨਾਨ ਸਾਰੇ। ਖੀਰ, ਮਾਲ ਪੂੜੇ, ਲਡੂ, ਮਠੀਆਂ ਤੇ ਲਗੇ ਪੂਰੀਆਂ ਭਲੇ ਪਕਾਨ ਸਾਰੇ। ਵੜੀਆਂ, ਸੇਵੀਆਂ, ਰਾਵੜੀ, ਫੇਣੀਆਂ ਨੇ ਖਟ ਰਸੀ ਮੁਰੱਬੇ ਮੰਗਾਨ ਸਾਰੇ। ਕਿਸ, ਮਿਸ, ਛੁਹਾਰੇ, ਪਿਸਤੇ, ਮਗਜ਼ ਚਾਰੇ, ਲਿਖੇ ਜਾਣ ਨਾ ਮੈਥੋਂ ਸਮਾਨ ਸਾਰੇ। ਬਹੁਤ ਕਿਸਮ ਦੇ ਖਾਣੇ ਤਿਆਰ ਕਰਕੇ ਰਖੇ ਪੂਰ ਭੰਡਾਰ ਸਮਾਨ ਸਾਰੇ। ਇਕ ਪੂਰਾ ਮਹੀਨਾ ਏਹ ਯੱਗ ਰਿਹਾ ਕਈ ਲੱਖ ਸੀ ਕੱਠ ਮਹਾਨ ਹੋਇਆ। ਕਾਲਾ ਸਿੰਘ ਜੀ ਪੰਡਤਾਂ ਪਾਂਧਿਆਂ ਦਾ ਯਗ ਖਾਣ ਦੇ ਤਰਫ ਧਿਆਨ ਹੋਇਆ।

### ਵਾਕ ਕਵੀ

ਪਹਿਲੇ ਭਗਤ ਜੀ ਨੇ ਹਮਨ ਧੂਮ ਪਾ ਕੇ ਕਰ ਬੇਨਤੀ ਸੰਖ ਵਜਾਇਆ ਜੀ। ਜੈ ਭਗਤ ਰਵਿਦਾਸ ਦੀ ਬੋਲਦੇ ਨੇ ਨਹੀਂ ਪੰਡਤਾਂ ਏਹ ਸੁਖਾਇਆ ਜੀ। ਕਹਿਣ ਰਾਜੇ ਦੀ ਗਈ ਹੈ ਮਤ ਮਾਰੀ ਏਹਨੇ ਗੁਰੂ ਚੁਮਾਰ ਬਨਾਇਆ ਜੀ। ਕਲੂ ਕਾਲ ਦੇ ਵਿਚ ਪ੍ਰਤਾਪ ਦੇਖੋ ਛੋਟੀ ਜ਼ਾਤ ਮਾਣ ਕਿਦਾਂ ਪਾਇਆ ਜੀ। ਬਾਹਮਣ ਦੇਖਦੇ ਭਗਤ ਰਵਿਦਾਸ ਤਾਈਂ ਕਰਨ ਨਿੰਦਿਆ ਨਹੀਂ ਸੁਖਾਇਆ ਜੀ। ਰਜ ਰਜ ਮਹੀਨਾ ਸੀ ਖੂਬ ਖਾਧਾ ਹੋਵੇ ਹਮਨ ਭਾਰਾ ਭੋਗ ਪਾਵਣਾ ਜੀ। ਕਾਲਾ ਸਿੰਘ ਨੇ ਦਛਣਾ ਲੈਣ ਬਦਲੇ ਝਗੜਾ ਬਾਹਮਣਾ ਨੇ ਹੁਣ ਲਾਵਣਾ ਜੀ।

### ਸਿੰਘਾਸਣ ਤੇ ਜਗ ਹਮਨ ਦੀ ਤਿਆਰੀ

ਰਾਜੇ ਹੁਕਮ ਦਿਤਾ ਉਚੀ ਜਗਾ ਉਤੇ ਲਾਓ ਚਾਨਣੀ ਤੇ ਛਾਏਵਾਨ ਸਾਰੇ। ਫਰਸ਼ ਰੇਸ਼ਮੀ ਲਾਓ ਸੁਵਰਨ ਫੀਤੇ ਵਿਛਾਉਣੇ

ਮਖਮਲੀ ਹੇਠ ਜੋ ਥਾਨ ਸਾਰੇ। ਜਰੀ, ਬਾਦਲਾ ਤੇ ਖੀਨ, ਖਾਪ ਸਾਂਟਲ, ਰਤਨ, ਜੜੇ ਮੋਤੀ ਵਾਂਗ ਭਾਨ ਸਾਰੇ। ਤਖਤ ਸ੍ਰੀ ਰਵਿਦਾਸ ਦੇ ਵਾਸਤੇ ਜੋ ਸੋਹਣਾ ਕੀਤਾ ਸਿੰਘਾਸਣ ਮਹਾਨ ਸਾਰੇ। ਚੌਕੀ ਚੰਨਣ ਦੀ ਹੋਰ ਸੀ ਬਹੁਤ ਸੋਹਣੀ ਬਾਵਨ ਚੰਦਨ ਬਣੀ ਜਹਾਨ ਸਾਰੇ। ਹੀਰੇ ਰਤਨ ਮੋਤੀ ਲਾਲ ਚਮਕਦੇ ਨੇ ਕੀਮਤ ਲਖ ਤੋਂ ਵਧ ਬਿਤਾਨ ਸਾਰੇ। ਇਸ ਚੌਕੀ ਤੇ ਆਣਕੇ ਠਾਕਰਾਂ ਨੇ ਦਰਸ ਦੇਣਾ ਸਮਝੋ ਬੁਧਵਾਨ ਸਾਰੇ। ਹਮਨ ਕੁੰਡ ਵਿਚਕਾਰ ਤਿਆਰ ਹੋਇਆ ਸਮਧਾ ਲਿਆਏ ਨੇ ਪਰੇਮੀ ਤਰਖਾਨ ਪਿਆਰੇ। ਚੰਦਨ, ਪਿਪਲ, ਪਲਾਸ ਹੈ ਜਮ੍ਹਾਂ ਕੀਤਾ ਸੁਰਭੀ ਸਹਿਤ ਤੇ ਹਮਨ ਮਹਾਨ ਸਾਰੇ। ਜਟਾ ਜੂਟ ਪੰਡਤ ਸਤਿ ਵਿਚ ਗਿਣਤੀ ਸੁਧ ਕਪੜੇ ਕਰਨ ਅਸ਼ਨਾਨ ਸਾਰੇ। ਕੇਸਰ, ਚੰਦਨ, ਸੁਪਾਰੀ ਤੇ ਤਿਲ ਦਾਖਾ, ਗਿਰੀ ਛੁਹਾਰੇ ਛ ਨਾਲ ਮਿਲਾਨ ਸਾਰੇ। ਲੌਂਗ, ਤਜ ਪੱਤਰ, ਮੁਸ਼ਕਪੂਰ, ਕੇਸਰ ਕਸਤੂਰੀ ਸਹਿਤ ਘਿਓ ਖੰਡ ਮਿਲਾਨ ਸਾਰੇ। ਕੀਰਤਨ ਹੋਣ ਲਗ ਰਾਗੀ ਸ਼ਬਦ ਪੜ੍ਹਦੇ ਰਾਗੀ ਸੁਰ ਕਰਦੇ ਸਾਜ ਆਨ ਸਾਰੇ। ਪੰ ਬੇਦ ਪਾਠੀ ਮੰਤਰ ਸ਼ੁਧ ਪੜ੍ਹਦੇ ਛੇਵਾਂ ਘਿਓ ਪਾਵੇ ਨਾਲ ਧਿਆਨ ਸਾਰੇ। ਛਿਟਾ ਪਾਣੀ ਦਾ ਸਤਵਾਂ ਪਾ ਦਿੰਦਾ ਹਮਨ ਅਗਨ ਛਡੇ ਲਾਟ ਪਾਨ ਸਾਰੇ। ਸੀ ਮਾਘ ਸੰਗਰਾਂਦ ਤੇ ਭਾਗ ਭਰਿਆ ਸੰਮਤ ਪੰਦਰਾਂ ਇਕੱਤੀ ਜੱਗ ਹੋਇਆ। ਯੂਪੀ ਦੇਸ ਚਤੌੜ ਦੇ ਦੇਸ ਅੰਦਰ ਮਸ਼ਹੂ ਏਹ ਕੱਠ ਸਰਬੱਗ ਹੋਇਆਂ।

ਰਾਜੇ ਦੀ ਬੇਨਤੀ

ਹਥ ਜੋੜ ਰਾਜਾ ਗਲ ਪਾਇ ਪਲਾ ਕਰੇ ਭਗਤ ਤਾਈਂ ਨਮਸਕਾਰ ਪਹਿਲੇ। ਬੜੀ ਨਾਲ ਅਧੀਨਗੀ ਸ਼ਾਨਤੀ ਦੇ ਅਰ ਕਰੇ ਰਾਜਾ ਮੂਹੋਂ ਟਾਰ ਪੈਹਲੇ। ਖਾਲੀ ਪਈ ਚੌਂਕੀ ਸੁਵਰਨ ਜ ਆਸਣ ਹੈ ਪਈ ਦਰਬਾਰ ਵਿਚਕਾਰ ਪਹਿਲੇ। ਮੇਰੇ ਦਿਲ ਮੈਂ ਦੇ ਦੀਦਾਰ ਸਭ ਨੂੰ ਠਾਕਰ ਚੌਕੀ ਤੇ ਦਿਸਣ ਅਵਤਾਰ ਪੈਹਲੇ। ਏ

ਸੁਣਕੇ ਬਾਹਮਣ ਨੇ ਖੁਸ਼ੀ ਬਹੁਤ ਹੋਏ ਖਾਲੀ ਚੌਂਕੀ ਤੇ ਠਾਕਰਾਂ ਆਵਨਾ ਕੀ। ਪਰਚਾਰ ਭਗਤ ਦਾ ਹੁਣੇ ਹਟ ਜਾਇਗਾ ਛੋਟੀ ਜਾਤ ਨੂੰ ਕਿਸੇ ਪੁਜਾਵਣਾ ਕੀ।

ਰਾਜੇ ਦੀ ਬੇਨਤੀ

ਜਗ ਕਹਨ ਵਾਲੇ ਤਤਵੇਤਿਓ ਜੀ ਮੇਰੀ ਅਰਜ ਸੁਣਨੀ ਮੇਹਰ ਵਾਨ ਮਿਸ਼ਰ। ਹਮਨ ਧੂਪ ਅਹੂਤੀਆਂ ਪਾਉਣ ਵਾਲੇ ਸਰਬ ਬੈਠੇ ਹੋ ਜੀ ਵਿਦਵਾਨ ਮਿਸਰ। ਮੇਰੀ ਪੂਰੀ ਮੁਰਾਦ ਹੈ ਤਾਂ ਹੁੰਦੀ ਦਰਸ਼ਨ ਦੇਣ ਜੇ ਸ੍ਰੀ ਭਗਵਾਨ ਮਿਸ਼ਰ। ਕਰੋ ਬੇਨਤੀ ਦਰਸ਼ਨ ਦੇਣ ਠਾਕਰ ਸੁਵੱਛ ਜਗ੍ਹਾ ਸਿੰਘਾਸਣ ਤੇ ਆਨ ਮਿਸ਼ਰ।

ਪੰਡਤਾਂ ਦਾ ਜਵਾਬ

ਪੰਡਤ ਕਹਿਣ ਸਾਰੇ ਪਥਰ ਮੂਰਤਾਂ ਜੀ ਆਪ ਚਲ ਸਿੰਘਾਸਣ ਤੇ ਆਂਵਦੇ ਨਹੀਂ। ਬਿਨ ਚਕਿਓ ਰਖਿਓ ਪਿਰਤਮਾਂ ਜੀ ਭੋਗ ਲਾ ਕੇ ਆਪ ਓਹ ਖਾਂਵਦੇ ਨਹੀਂ। ਚਾਰ ਜੁਗ ਵਿਚ ਐਸੀ ਨਾ ਕਦੇ ਹੋਵੇ ਕਥ ਵੇਦ ਪੁਰਾਣ ਸੁਣਾਂਵਦੇ ਨਹੀਂ। ਨਾ ਤੁਰੇ ਪਥਰ ਨਾ ਤਰੇ ਪਥਰ ਕਦੇ ਦੁਧ ਪੀਂਦੇ ਸਾਲਗਰਾਮ ਦੇ ਨਹੀਂ। ਏਹ ਗਲ ਨ ਅਸਾਂ ਤੋਂ ਚਦੇ ਹੋਵੇ ਸਚੀ ਗੱਲ ਉਤੇ ਨਿਸਚਾਧਾਰ ਰਾਜਾ। ਤੁਸੀ ਕਹੋ ਰਵਿਦਾਸ ਨੂੰ ਗੁਰੂ ਥੋੜਾ ਠਾਕਰ ਚੌਂਕੀ ਤੇ ਦੇਣ ਦੀਦਾਰ ਰਾਜਾ।

ਰਾਜੇ ਦੀ ਬੇਨਤੀ ਰਵਿਦਾਸ ਦੇ ਚਰਨਾਂ ਵਿਚ

ਰਾਜੇ ਹਥ ਜੋੜੇ ਸ੍ਰੀ ਰਵਿਦਾਸ ਅਗੇ ਮੇਰੇ ਦਿਲ ਦੀ ਆਸ ਪੁਜਾਓ ਬਾਬਾ। ਚੌਂਕੀ ਖਾਲੀ ਤੇ ਠਾਕਰ ਆ ਬੈਠਣ ਖਲਕਤ ਸਾਰੀ ਨੂੰ ਦਰਸ ਦਿਖਾਓ ਬਾਬਾ। ਮੇਰੀ ਮਨ ਦੀ ਪੂਰੀ ਮੁਰਾਦ ਹੋਵੇ ਤੁਸੀ ਗੀਤ ਗੋਬਿੰਦ ਦੇ ਗਾਓ ਬਾਬਾ। ਕਾਲਾ ਸਿੰਘ ਮੇਰਾ ਰਾਜ ਹੈ ਥੋੜਾ ਮੈਨੂੰ ਆਪਣਾ ਸਿਖ ਬਣਾਓ ਬਾਬਾ। ਸੁਣ ਕੇ ਬੇਨਤੀ ਚੌਂਕੀ ਤੇ ਜਾ ਬੈਠੇ ਭਗਤ ਸ੍ਰੀ ਰਵਿਦਾਸ ਵਿਚਾਰ ਆਹਾ। ਅੰਤਰ ਧਿਆਨ ਹੋ ਕੇ ਸੁਰਤੀ ਜੋੜ ਲੈਂਦੇ ਨਾਲ ਵਾਹਿਗੁਰੂ ਦੇ ਜੋੜੀ ਤਾਰ ਆਹਾ।

ਰੌਲਾ ਪੌਣਾ ਪੰਡਤਾਂ ਨੇ

ਝੱਟ ਬਾਹਮਣਾ ਨੇ ਰੌਲਾ ਪਾ ਦਿਤਾ ਕਹਿਣ ਮੁਖ ਤੇ ਬੁਰਾ ਉਚਾਰ ਬੇਲੀ। ਨੀਚ ਆਣ ਬੈਠਾ ਜਗ੍ਹਾ ਠਾਕਰਾਂ ਦੀ ਰਾਣੀ ਰਾਜਾ ਸਮੇਤ ਚੁਮਾਰ ਬੇਲੀ। ਪੂਜਣ ਵਾਲੀ ਜਗ੍ਹਾ ਚੌਂਕੀ ਠਾਕਰਾਂ ਦੀ ਬੈਠਾ ਆਣ ਕੇ ਚੌਂਕੜੀ ਮਾਰ ਬੇਲੀ। ਨਹੀਂ ਵਰਜਿਆ ਰਾਜੇ ਰਵਿਦਾਸ ਤਾਈਂ ਕਿਉਂ ਨਾ ਹੋਊਗਾ ਅੰਧ ਅੰਧਾਰ ਬੇਲੀ। ਤੁਛ ਬੁਧ ਵਾਲੇ ਬਾਹਮਣ ਭਜ ਗਏ ਸਨ ਨਿੰਦਾ ਕਰਨ ਵਾਲੇ ਸਾਰੇ ਰੁਝ ਗਏ ਸਨ। ਕਾਲਾ ਸਿੰਘ ਜਿਹੇ ਸਿਆਣੇ ਬੁਝ ਗਏ ਸਨ ਅਗਮ ਨਿਗਮ ਰੂਪ ਜਿਨ੍ਹਾਂ ਸੁਝਾ ਗਏ ਸਨ।

ਸ੍ਰੀ ਰਵਿਦਾਸ ਭਗਤ ਨੇ ਅਕਾਲ ਪੁਰਖ ਅਗੇ ਬਨਤੀ ਕਰਨੀ ਤੇ ਅਕਾਲ ਪੁਰਖ ਨੇ ਠਾਕਰ ਬਣਕੇ ਭਗਤ ਰਵਿਦਾਸ ਨੂੰ ਦਰਸ਼ਨ ਦੇਣੇ

ਮਸਤੀ ਨਾਮ ਅੰਦਰ ਭਗਤ ਅਰਜ ਕੀਤੀ ਮੇਰੀ ਗੋਦ ਅੰਦਰ ਮੇਹਰ ਧਾਰ ਆਜਾ। ਨੈਨ ਤਰਸਦੇ ਦਿਓ ਦਿਦਾਰ ਛੇਤੀ ਚੌਂਕੀ ਚੰਦਨ ਸਿੰਘਾਸਨ ਤਿਆਰ ਆਜਾ। ਆਓ ਆਓ ਠਾਕਰ ਇਕ ਛਿਨ ਅੰਦਰ ਨਿਰੰਕਾਰ ਦਾਤਾਰ ਕਰਤਾਰ ਆਜਾ। ਸੀਆਂ ਰਾਮ ਰਾਧੇ ਸਿਆਮ, ਸਰਬ ਵਿਆਪੀ ਅੰਤਰਜਾਮੀਆਂ ਜੀ ਨਿਰਾਕਾਰ ਆ ਜਾ। ਸਿਰਜਨਹਾਰ ਸੁਆਮੀ ਜਲੇ ਥਲੇ ਵਾਸੀ ਨਿਰਾਕਾਰ ਤੋਂ ਬਣ ਸਾਕਾਰ ਆ ਜਾ। ਇਕ ਛਿਨ ਆਵੋ ਦਰਸ਼ਨ ਦੇ ਜਾਵੋ ਸ਼ਬਦ ਪੜ੍ਹ ਆਖਣ ਛਾਰਵਾਰ ਆ ਜਾ।

ਗਉੜੀ ਪੂਰਬੀ ਰਵਿਦਾਸ ਜੀਉ

ੴ ਸਤਿਗੁਰਪ੍ਰਸਾਦਿ॥

ਕੂਪੁ ਭਰਿਓ ਜੈਸੇ ਦਾਦਿਰਾ ਕਛੁ ਦੇਸੁ ਬਿਦੇਸੁ ਨ ਬੂਝ॥
ਐਸੇ ਮੇਰਾ ਮਨੁ ਬਿਖਿਆ ਬਿਮੋਹਿਆ ਕਛੁ ਆਰਾ ਪਾਰੁ ਨ ਸੂਝ॥੧॥

ਟੀਕਾ—ਹੇ ਵਾਹਿਗੁਰੂ ਜਿਕੁਰ ਖੂਹ ਵਿਚਲ ਡੱਡੂ ਨੂੰ ਬਾਹਰ ਦੇ ਦੇਸਾਂਦੀ ਕਛ

ਅੰਤ ਬਿਅੰਤ ਦਾ ਪਤਾ ਨਹੀਂ ਲਗਦਾ।

ਸਗਲ ਭਵਨ ਕੇ ਨਾਇਕਾ ਇਕੁ ਛਿਨੁ ਦਰਸੁ ਦਿਖਾਇ ਜੀ ॥੧॥ਰਹਾਉ॥

ਸਚੇ ਪਾਤਸ਼ਾਹ ਮੈਨੂੰ ਇਕ ਛਿਨ (ਇਕ ਪਲ) ਦਰਸ਼ਨ ਦਿੰਦਾ ਰਹੋ। ਤੂ ਸਾਰੇ ਭਵਨਾਂ ਦਾ ਮਾਲਕ ਹੈਂ।

ਮਲਿਨ ਭਈ ਮਤਿ ਮਾਧਵਾ ਤੇਰੀ ਗਤਿ ਲਖੀ ਨ ਜਾਇ ॥

ਮਾਇਆ ਦੇ ਮਿਲਾਪ ਨੇ ਮੇਰੀ ਮਤ ਮੈਲੀ ਕਰ ਦਿਤੀ ਹੈ ਇਸ ਵਾਸਤੇ ਮੈਂ ਤੇਰੀ ਗਤ (ਕੁਦਰਤ) ਲਖ ਨਹੀਂ ਸਕਦਾ।

ਕਰਹੁ ਕ੍ਰਿਪਾ ਭ੍ਰਮੁ ਚੂਕਈ ਮੈ ਸੁਮਤਿ ਦੇਹੁ ਸਮਝਾਇ ॥

ਹੇ ਹਰੀ ਮੇਰੇ ਭਰਮ ਦੂਰ ਕਰੋ ਅਤੇ ਮੈਨੂੰ (ਸੁਮਤਿ) ਸੁਭ ਮਤ ਦਾ ਦਾਨ ਦਿਓ।

ਜੋਗੀਸਰ ਪਾਵਹਿ ਨਹੀਂ ਤੁਅ ਗੁਣ ਕਥਨੁ ਅਪਾਰ ॥

ਹੇ ਹਰੀ ਤੇਰੇ ਗੁਣ ਕੇਹਣ ਤੇ ਅਪਾਰ ਹੈਨ ਜੋਗੀ ਜਨ ਵੀ ਭੇਦ ਨਹੀਂ ਪਾ ਸਕੇ।

ਪ੍ਰੇਮ ਭਗਤਿ ਕੇ ਕਾਰਣੈ ਕਹੁ ਰਵਿਦਾਸ ਚਮਾਰ ॥੩॥੨॥੪॥

ਪ੍ਰੇਮ ਵਸ ਭਗਤੀ ਦੇ ਕਾਰਣ ਮੈਂ ਤੇਰਾ ਨਾਮ ਜਸ ਆਖ ਰਿਹਾ ਹਾਂ ॥

ਬੈਂਤ—ਸ੍ਰੀ ਭਗਤ ਜੀ ਅੰਤਰ ਧਿਆਨ ਹੋਏ ਅਰਜ ਕਰਨ ਹੇ ਦੀਨ ਦਇਆਲ ਆਵੋ। ਹੇ ਲਾਲ ਗੋਬਿੰਦ ਗੋਪਾਲ ਮਾਧੋ ਮੋਹਨ ਹਰੀ ਜੀ ਸ੍ਰੀ ਕ੍ਰਿਪਾਲ ਆਵੋ। ਜਨਮ ਜਨਮ ਦੇ ਵਿਛੜੇ ਮੇਲ ਦੇਵੋ ਮੇਰੇ ਪ੍ਰਭੂ ਸਰੂਪ ਜੀ ਲਾਲ ਆਵੋ। ਰਮਨਹਾਰ ਘਟ ਘਟ ਵਾਸੀ ਜਲ ਥਲ ਮੈਂ ਏਸ ਚੌਂਕੀ ਤੇ ਦਰਸ ਦਿਖਾਲ ਆਵੋ। ਕਾਲਾ ਸਿੰਘ ਹੋ ਅੰਤਰ ਧਿਆਨ ਬਾਬੇ ਰਾਗ ਧਨਾਸਰੀ ਸ਼ਬਦ ਅਲਾਪਿਆ ਜਾ। ਹੋ ਗਿਆ ਪ੍ਰਕਾਸ਼ ਅਕਾਸ਼ ਅੰਦਰ ਬੁਕਲ ਵਿਚ ਬੈਠਾ ਰਾਮ ਜਾਪਿਆ ਜਾ।

ਧਨਾਸਰੀ ਭਗਤ ਰਵਿਦਾਸ ਜੀ ਕੀ

ੴ ਸਤਿਗੁਰ ਪ੍ਰਸਾਦਿ ॥

ਹਮ ਸਰ ਦੀਨ ਦਇਆਲੁ ਨ ਤੁਮ ਸਰਿ ਅਬ ਪਤੀਆਰੁ ਕਿਆ ਕੀਜੈ ॥
ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ ॥੧।

ਹਉ ਬਲਿ ਬਲਿ ਜਾਉ ਰਮਈਆ ਕਾਰਨੇ ਕਾਰਨ ਕਵਨ ਅਬੋਲ ।੧। ਰਹਾਉ।
ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮ ਤੁਮ੍ਹਾਰੇ ਲੇਖੇ।।
ਕਹਿ ਰਵਿਦਾਸ ਆਸ ਲਗਿ ਜੀਵਉ ਚਿਰੁ ਭਇਓ ਦਰਸਨੁ ਦੇਖੇ।੨।੧।੨।੧।।

ਠਾਕਰ ਜੀ ਦੀ ਮੂਰਤ ਦੇ ਦਰਸ਼ਨ ਹੋਣੇ

ਟੀਕਾ–ਏਹ ਬੇਨਤੀ ਭਗਤ ਨੇ ਜਦੋਂ ਕੀਤੀ, ਸੱਚ ਖੰਡ ਤੋ ਚਲ ਕੇ ਆਏ ਠਾਕਰ। ਨਿਰਗੁਣ ਰੂਪ ਸਰੂਪ ਤੇ ਮੂਰਤਾਂ ਨੇ, ਚੌਂਕ ਗੋਦ ਬੈਠੇ, ਉਤੇ ਜਾਏ ਠਾਕਰ। ਵਾਜੇ ਵਜੇ ਸੰਖ ਘੜਿਆਲ ਖੜਕੇ, ਫੁਲ ਬਾਰਸ਼ਾਂ ਦੀ ਸ਼ਹਿਬਰ ਲਾਏ ਠਾਕਰ। ਸ੍ਰੀ ਭਗਤ ਜੀ ਮਸਤ ਸ ਨਾਮ ਅੰਦਰ, ਚੌਂਕੀ ਚੰਦਨ ਦੀ ਉਤੇ ਬਿਠਾਏ ਠਾਕਰ।

ਵਾਕ ਕਵੀ

ਨਾਮਦੇਵ ਦਾ ਦੁਧ ਸੀ ਜਿਸ ਪੀਤਾ, ਧੰਨੇ ਰੋਟੀ ਤੇ ਸਾਰ ਖੁਲਾਇਆ ਸੀ। ਥੰਮ ਪਾੜ ਪ੍ਰਹਿਲਾਦ ਨੂੰ ਰਖਿਆ ਸੀ,ਤਿਵੇਂ ਦਰਸ ਇਹ ਰਾਮ ਦਿਖਾਇਆ ਸੀ। ਦੇਹਰਾ ਫੇਰਿਆ ਤਰਲੋਚਨ ਦੇ ਬਦ ਕਾਮੇ, ਸੈਨ ਭਗਤ ਨੂੰ ਰਾਜ ਦਿਵਾਇਆ ਸੀ। ਕਾਲਾ ਸਿੰਘ ਦਰੋਪਤ ਚੀਰ ਦਿਤੇ, ਗਜ਼ ਗਿਰਾਹ ਤੋਂ ਜਾਇ ਬਚਾਇਆ ਸੀ।

ਤਥਾ

ਬਾਹਮਣ ਆਖਦੇ ਭਗਤਨ ਛਲ ਕੀਤਾ, ਲਕੋਏ ਮੂਰਤਾਂ ਚੌਂਕ ਟਿਕਾਈਆਂ ਨੇ। ਭਗਤ ਸ਼ਬਦ ਅੰਦਰ ਸੂਰਤ ਜੋੜ ਲਈ, ਮਸ ਨਾਮ ਅੰਦਰ ਟੁਭੀ ਲਾਈਆਂ ਨੇ। ਰੌਲਾ ਮੂਰਖਾਂ ਨੇ ਏਧਰ ਪਾ ਦਿਤਾ ਭਗਤ ਨਾਮ ਅੰਦਰ ਅੰਦਰ ਸੁਰਤਾਂ ਲਾਈਆਂ ਨੇ। ਕਾਲਾ ਸਿੰਘਾ ਸ਼ਬਦ ਸੁਣਾਏ ਸਾਰੇ, ਮਾਰੂ ਰਾਗ ਅੰਦਰ ਸੁਰਾਂ ਲਾਈਆਂ ਨੇ।

ਦਵੱਯਾ –ਰਾਣੀ ਝਾਲਾਂ ਬਾਈ

ਦਰਸ਼ਨ ਕੀਤੇ ਠਾਕਰ ਜੀ ਦੇ, ਝਾਲਾਂ ਸੀਸ ਨਿਵਾਇਆ।
ਰਾਜੇ ਨੈਨ ਪਰੇਮ ਭਰੇ, ਉਠ ਸਿਰ ਤੇ ਛਤਰ ਰਖਾਇਆ।
ਚੰਦਰ ਹਾਂਸ ਨੇ ਫੁਲ ਬਰਸਾਏ,ਸਭਨਾਂ ਨੇ ਮੰਗਲ ਗਾਇਆ।
ਰਾਣੀ ਚੌਰ ਕਰੇ ਸਭ ਦੇਖੇ, ਗੁਰ ਰਵਿਦਾਸ ਬਣਾਇਆ।

ਰੰਗਨ ਪਰੇਮ ਚੜ੍ਹੀ ਰਾਣੇ ਨੂੰ ਹੋਇਆ ਮਮਤ ਦਿਵਾਨਾ ਜੀ।
ਸੁਧ ਸੰਸਾਰੀ ਭੁਲੀ ਸਾਰੀ ਘਰ ਮੈਂ ਜੋਤ ਜਗਾਨਾ ਜੀ।
ਦਸਵੇਂ ਦੁਆਰੇ ਖੁਲੇ ਸਾਰੇ ਲਭਿਆ ਠੀਕ ਟਿਕਾਨਾ ਜੀ।
ਕਾਲਾ ਸਿੰਘ ਸ਼ਬਦ ਭਗਤ ਨੇ ਬਾਣੀ ਵਿਚ ਵਿਖਾਨਾ ਜੀ।

ਪੰਡਤਾਂ ਨੇ ਰਵਿਦਾਸ ਨੂੰ ਗੁਰੂ ਕਰਨਾ

ਸਾਰ ਸੁਤ ਭਾਰਦਵਾਜ ਪੰਡਤਾਂ ਨੇ ਰੂਪ ਸਮਝਿਆ ਸ੍ਰੀ ਭਗਵਾਨ ਬਾਬਾ। ਭਾਗਵਤ ਮੇਂ ਲਿਖਿਆ ਠੀਕ ਹੈ ਜੀ ਜਸ ਭਗਤੀ ਮੇਂ ਰੂਪ ਪ੍ਰਗਟਾਨ ਬਾਬਾ। ਅਸੀਂ ਆਪ ਦੇ ਸਿਖ ਹਾਂ ਸਰਬ ਪੰਡੇ ਤੁਸੀ ਗੁਰੂ ਸਾਡੇ ਮੇਹਰਬਾਨ ਬਾਬਾ। ਗੁਰਮੰਤਰ ਦਸ ਕੇ ਕਰੋ ਨਿਹਾਲ ਸਾਨੂੰ ਸੇਵਕ ਆਪ ਦੇ ਅਸੀ ਅੰਵਾਨ ਬਾਬਾ।

ਦੋਹਰਾ—ਰਾਣੀ ਕਰਦੀ ਚੌਰ ਨੂੰ ਛਤਰ ਝੁਲਾਇਓ ਸੀਸ।
ਏਹ ਕੌਤਕ ਕੋ ਦੇਖ ਕੇ ਸ਼ਬਦ ਪੜ੍ਹਨ ਜਗਦੀਸ॥

ਰਾਗ ਮਾਰੂ ਬਾਣੀ ਸ੍ਰੀ ਰਵਿਦਾਸ ਜੀਉ ਕੀ 1106

੧ ਓ ਸਤਿਗੁਰਪ੍ਰਸਾਦਿ॥

ਐਸੀ ਲਾਲ ਤੁਝ ਬਿਨੁ ਕਉਨੁ ਕਰੈ॥ ਗਰੀਬ ਨਿਵਾਜੁ ਗੁਸਈਆ ਮੇਰੈ ਮਾਥੈ ਛਤ੍ਰੁ ਧਰੈ॥੧॥ ਰਹਾਉ॥ ਜਾਕੀ ਛੋਤਿ ਜਗਤ ਕਉ ਲਾਗੈ ਤਾ ਪਰ ਤਹੀ ਢਰੈ॥ ਨੀਚਹੁ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥੧॥ ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ॥ ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ।੨।੧॥੩੨॥

ਵਾਕ ਕਵੀ

ਭਗਤ ਸਮਝਿਆ ਰੂਪ ਭਗਵਾਨ ਦਾ ਏ ਹੋਇਆ ਚਿਤ ਤੋਂ ਦੂਰ ਗੁਮਾਨ ਸਭ ਦਾ। ਆਪੇ ਜੋਤ ਨਿਰੰਜਨੀ ਠੀਕ ਬਾਬਾ ਰਾਖਨਹਾਰ ਹੈ ਪਤ ਭਗਵਾਨ ਸਭ ਦਾ। ਕਈ ਸੋਚਦੇ ਏਹ ਕੀ ਬਾਤ ਹੋਈ ਹੋਇਆ ਚਿਤ ਸੀ ਓਥੇ ਹੈਰਾਨ ਸਭ ਦਾ। ਕਈ ਭਾਵਨਾ ਧਾਰ ਕੇ ਰਹਿ ਬੈਠੇ ਭਗਤ ਰੂਪ ਹੈ ਰੱਬ ਗਿਆਨ ਸਭ ਦਾ।

ਬੈਂਤ–ਕਈ ਬੈਠੇ ਨੇ ਇਹੋ ਸਲਾਹ ਕਰਦੇ ਕਲੂ ਘੋਰ ਹੈ ਅੰਧ ਅੰਧਾਰ ਲੋਕੋ। ਬਿਪਰ ਰਾਜਾ ਰਾਣੀ ਠਾਕਰ ਸਿਖ ਬਣ ਗਏ ਗੁਰੂ ਧਾਰਿਆ ਕਿਉਂ ਚਮਿਆਰ ਲੋਕੋ। ਕਲੂ ਕਾਲ ਅੰਦਰ ਨੀਚ ਹੋਣ ਉਚੇ ਬਾਹਮਣ ਚੂਹੜਿਆ ਦੇ ਸੇਵਾਦਾਰ ਲੋਕੋ। ਏਹ ਤਾਂ ਆਪਣੀ ਬਾਣੀ ਬਣਾਈ ਜਾਂਦਾ ਸਾਡੇ ਬੇਦ ਪੁਰਾਨਾਂ ਦੇ ਸਾਰ ਲੋਕੋ। ਸਾਨੂੰ ਬ੍ਰਹਮਣਾ ਨੂੰ ਕਦੇ ਪੂਜਣਾ ਨਹੀਂ ਖੈਰ ਮੰਗਿਆਂ ਮੁਠੀ ਵੀ ਪਾਵਣਾ ਨਹੀਂ। ਕਾਲਾ ਸਿੰਘ ਜੀ ਏਹੋ ਹੈ ਗਲ ਸਚੀ ਪਾਪੀ ਬ੍ਰਾਹਮਣਾ ਤਾਈਂ ਬੁਲਾਵਣਾ ਨਹੀਂ।

ਬਾਹਮਣਾ ਨੇ ਭੋਜਨ ਛਕਣ ਵੇਲੇ ਪੰਗਤਾਂ ਲੌਣ ਸਮੇਂ ਰੌਲਾ ਪਾਉਣਾ

ਸਤਿਨਾਮ ਸਿਮਰੋ ਉਪਦੇਸ਼ ਦਿਤਾ ਹਮਨ ਭੋਗ ਅਰਦਾਸ ਕਰਾਨ ਲਗੇ। ਚਾਰ ਬਰਨ ਸਾਧੂ ਸੰਤ ਖੁਸ਼ੀ ਹੋਏ ਧੰਨ ਧੰਨ ਰਵਿਦਾਸ ਸੁਨਾਣ ਲਗੇ। ਰਾਜੇ ਅਰਜ ਕੀਤੀ ਲਾਵੋ ਪੰਗਤਾਂ ਜੀ ਬਰਨ ਚਾਰ ਨੇ ਚਾਰੇ ਬੈਠਾਨ ਲਗੇ। ਬਾਹਮਣਾ ਉਠ ਕੇ ਤੇ ਰੌਲਾ ਪਾ ਦਿਤਾ ਅਸੀ ਖਾਣਾ ਨਹੀਂ ਇਉਂ ਸੁਨਾਨ ਲਗੇ। ਪੈਹਲੇ ਬਿਪਰ ਬੇਦ ਪਾਠੀ ਲੌਣ ਪੰਗਤ ਫੇਰ ਛਤਰੀ ਵੈਸ਼ ਸਮਝਾਨ ਲਗੇ। ਕਰਮ ਕਾਂਡੀਏ ਅਸੀ ਸਵੱਛ ਬਾਹਮਣ ਸੁਧ ਹੋਇਕੇ ਖਾਈਏ ਬਤਾਨ ਲਗੇ। ਨੀਵੀਂ ਜਾਤ ਨਾ ਅਸਾਂ ਨੂੰ ਨਜਰ ਆਵੇ ਪੜਦਾ ਏਹਨਾ ਤੋਂ ਅਸੀ ਰਖਾਨ ਲਗੇ। ਪੜਦੇ ਵਿਚ ਏਹ ਭਗਤ ਜੀ ਬੈਠ ਜਾਵਣ ਬਾਤ ਸ਼ਾਸਤਰ ਦੀ ਅਸੀਂ ਬਤਾਨ ਲਗੇ। ਜਿੰਨਾ ਚਿਰ ਰਵਿਦਾਸ ਜੀ ਦਿਸਣ ਸਾਨੂੰ ਅਸੀਂ ਪੂਰਨਾ ਤੇ ਜਗ ਖਾਵਣਾ ਨਹੀਂ। ਹਿੰਦੂ ਧਰਮ ਪੱਕਾ ਹੈ ਸੂਤ ਕੱਚਾ ਕਾਲਾ ਸਿੰਘ ਨੂੰ ਨਾਲ ਰਲਾਵਣਾ ਨਹੀਂ।

ਰਾਜੇ ਨੂੰ ਕਰੋਧ ਹੋਣਾ

ਸੁਣਕੇ ਏਹ ਨਿਰਾਦਰੀ ਭਗਤ ਜੀ ਦੀ ਰਾਜਾ ਵਿਚ ਕਰੋਧ ਦੇ ਆਇਆ ਜੀ। ਪੁਲਸ ਪਕੜ ਲਵੇ ਏਹਨਾਂ ਬਾਹਮਣਾ ਨੂੰ ਵਾਂਗ ਕੂਕਰਾਂ ਦੇ ਰੌਲਾ ਪਾਇਆ ਜੀ। ਇਹਨਾਂ ਬਾਹਮਣਾਂ ਨੂੰ ਖੜੋ ਜੇਹਲ

ਅੰਦਰ ਉਮਰ ਕੈਦ ਦਾ ਹੁਕਮ ਸੁਨਾਇਆ ਜੀ। ਸ੍ਰੀ ਭਗਤ ਰਵਿਦਾਸ ਨੇ ਸਦ ਰਾਜਾ ਪਾਸ ਬੈਠ ਕੇ ਇਉਂ ਸਮਝਾਇਆ ਜੀ।

ਸ੍ਰੀ ਭਗਤ ਰਵਿਦਾਸ ਜੀ ਨੇ ਰਾਜੇ ਨੂੰ ਉਪਦੇਸ਼ ਦੇਣਾ

ਚਿਤ ਸ਼ਾਂਤ ਕਰ ਕਰੋਧ ਨ ਕਰੀਂ ਦਿਲ ਮੇਂ ਹੁੰਦਾ ਕਰੋਧ ਤੇ ਧਰਮ ਦਾ ਭੰਗ ਰਾਜਾ। ਮਰ ਜਾਂਵਦਾ ਦੋਖ ਤ੍ਰਿਦੋਖ ਵਾਲਾ ਹੋਵੇ ਤਾਪ ਤਪਦਿਕ ਦਾ ਖੰਘ ਰਾਜਾ। ਪੁਸਤਕ ਭਾਰ ਹੋਵਣ ਲਦੇ ਖੋਤਿਆਂ ਤੇ ਕਦੇ ਕਰਦੇ ਨਹੀਂ ਸਤਸੰਗ ਰਾਜਾ। ਚਮਕ ਕੋਚਰੀ ਤੇ ਉੱਲੂ ਚਮਗਿੱਦੜ ਦੇਖਣ ਕਦੋਂ ਚਾਰੇ ਸੂਰਜ ਰੰਗ ਰਾਜਾ। ਇਹਨਾਂ ਪਾਸ ਹਥਿਆਰ ਅਗਿਆਨ ਵਾਲਾ ਸਦਾ ਰਹੇ ਕਰਦੇ ਬਾਹਮਣ ਜੰਗ ਰਾਜਾ। ਖਿਮਾ, ਹਿੰਸਾ, ਦਇਆ ਤੇ ਨਿੰਮਰਤਾ ਜੀ ਸਤ ਬਚਨ ਤਪ ਦਾਨ ਦਾ ਅੰਗ ਰਾਜਾ। ਘਰ ਦੀ ਇਸਤਰੀ ਸੁਚ ਤੇ ਸੋਧ ਕਰਨੀ ਤ੍ਰਿਸ਼ਨਾ ਦੂਰ ਤੇ ਹੋਣ ਨਿਸ਼ੰਗ ਰਾਜਾ। ਜਿਵੇਂ ਖੁਸ਼ੀ ਪੰਡਤ ਵਰਤਾਓ ਤਿਵੇਂ ਅਸੀਂ ਪੰਗਤਾਂ ਪਿਛੋਂ ਬਣਾ ਲਵਾਂਗੇ। ਕਾਲਾ ਸਿੰਘ ਮਰਜੀ ਜਿੱਦਾਂ ਖਾਣ ਬਾਹਮਣ ਅਸੀ ਆਪ ਖਾਨਾ ਵਖ ਖਾ ਲਵਾਂਗੇ।

ਬਾਹਮਣਾ ਵੀਆਂ ਪੰਗਤਾਂ ਨੇ ਬੈਠਣਾ

ਹਰ ਇਕ ਪੰਗਤ ਵਿਚ ਸ੍ਰੀ ਰਵਿਦਾਸ ਭਗਤ ਜੀ ਦਾ ਰੂਪ ਦਿਸਣਾ

ਉਚੇ ਬਰਨ ਵਾਲੇ ਪੰਡਤ ਭੇਖ ਸਾਧੂ ਛਾਇਵਾਨ ,ਹੇਠਾਂ ਕਠੇ ਆਨ ਲਗੇ। ਕਨਾਤਾਂ ਤਾਣ ਕੇ ਪੰਗਤਾਂ ਲਾ ਬੈਠੇ ਕੋਈ ਦੇਖੇਂਨਾ ਜੀ ਖਾਨ ਪਾਨ ਲਗੇ। ਥਾਲ ਪੱਤਲਾਂ ਧਰ ,ਪਰੋਸ ਦਿਤੇ ਖੀਰ ਪੂੜੇ ਕੜਾਹ ਵਰਤਾਨ ਲਗੇ। ਵਰਤ ਗਿਆ ਭੋਜਨ ਵਿਚ ਪੰਗਤਾਂ ਦੇ ਖਾਓ ਕਿਹਾ ਤਾਂ ਫੇਰ ਨੇ ਖਾਨ ਲਗੇ। ਇਕ ਇਕ ਦੇ ਕੋਲ ਰਵਿਦਾਸ ਬੈਠਾ ਇਕ ਦੂਜੇ ਨੂੰ ਸੈਨਤ ਸਮਝਾਨ ਲਗੇ। ਉਸ ਪੰਗਤ ਦੇ ਵਿਚ ਰਵਿਦਾਸ ਬੈਠਾ ਐਸ ਪਾਸੇ ਤੇ ਐਧਰ ਸੁਨਾਣ ਲਗੇ। ਇਕ ਇਕ ਦਾ ਰੂਪ ਧਰ ਕੋਲ ਹਰ ਜੀ ਚੋਜ ਸ੍ਰੀ ਭਗਵਾਨ ਬਨਾਣ ਲਗੇ। ਮਾਣ ਟੂਟ ਗਏ ਸ਼ਰਮ ਨੂੰ ਖਾਣ ਬਾਹਮਣ ਇਕ ਦੂਜੇ ਨੂੰ ਛੂਤ ਫਰਮਾਨ ਲਗੇ। ਛੂਤ ਛੂਤ

ਆਖਣ ਛੂਤ ਭੂਤ ਬਾਹਮਣ ਲੜਨ ਕੜਨ ਤੇ ਰੌਲੀ ਨੇ ਪਾਨ ਲਗੇ। ਸੂਰਜ ਇਕ ਤੇ ਘੜੇ ਦੇ ਪਾਣੀ ਵਿਚੋਂ ਨਜਰ ਸਰਬ ਚੋਂ ਆਂਵਦੇ ਰਵੀ ਸੰਤੋ। ਕਾਲਾ ਸਿੰਘ ਰਵਿਦਾਸ ਦੇ ਰੂਪ ਦਿਸਦੇ ਲਿਖਦੇ ਰੂਪ ਹੋ ਗਏ ਜਿਵੇਂ ਕਵੀ ਸੰਤੋ।

ਸ੍ਰੀ ਭਗਤ ਜੀ ਨੇ ਸ਼ਬਦ ਪੜ੍ਹਨਾ

ਜੈਤਸਰੀ ਬਾਣੀ ਭਗਤਾ ਕੀ

ੴ ਸਤਿਗੁਰਪ੍ਰਸਾਦਿ ॥

ਨਾਥ ਕਛੂਅ ਨ ਜਾਨਉ॥ ਮਨ ਮਾਇਆ ਕੈ ਹਾਥ ਬਿਕਾਨਉ ॥੧॥ਰਹਾਉ॥ ਤੁਮ ਕਹੀਅਤ ਹੌ ਜਗਤ ਗੁਰ ਸੁਆਮੀ ॥ ਹਮ ਕਹੀਅਤ ਕਲਿਜੁਗ ਕੇ ਕਾਮੀ ॥੧ ॥ ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ ॥ ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ ॥ ੨ ॥ ਜਤ ਦੇਖਉ ਤਤ ਦੁਖ ਕੀ ਰਾਸੀ। ਅਜੌ ਨ ਪਤ੍ਹਾਇ ਨਿਗਮ ਭਏ ਸਾਖੀ॥ ੩ ॥ ਗੋਤਮ ਨਾਰਿ ਉਮਾਪਤਿ ਸ੍ਵਾਮੀ ॥ ਸੀਸੁ ਧਰਨਿ ਸਹਸ ਭਗ ਗਾਂਮੀ ॥ ੪ ॥ ਇਨ ਦੂਤਨ ਖਲੁ ਬਧੁ ਕਰਿ ਮਾਰਿਓ ॥ ਬਡੋ ਨਿਲਾਜੁ ਅਜਹੂ ਨਹਿ ਹਾਰਿਓ । ੫ ॥ ਕਹਿ ਰਵਿਦਾਸ ਕਹਾ ਕੈਸੇ ਕੀਜੈ ॥ ਬਿਨੁ ਰਘੁਨਾਥ ਸਰਨ ਕਾਕੀ ਲੀਜੈ। ੬ ॥ ੧ ॥੨੪॥

ਵਾਕ ਕਵੀ

ਤੂ ਬੇਅੰਤ ਹੈਂ ਅੰਤ ਨਾ ਆਏ ਤੇਰਾ ਦਿਤਾ ਕਈਆਂ ਨੂੰ ਤੁਸ ਦੀਦਾਰ ਰਾਮਾ। ਨਾਮਦੇਵ ਹਥੋਂ ਦੁਧ ਪੂਰ ਪੀਤਾ ਦਿਤਾ ਭਗਤ ਤਿਰਲੋਚਨ ਵੀ ਤਾਰ ਰਾਮਾ। ਛਪਰ ਬੰਨਿਆ ਬੇਢੀ ਦਾ ਰੂਪ ਧਰ ਗਊ ਕਰੀ ਜੀਊਂਦੀ ਕਿਰਪਾ ਧਾਰ ਰਾਮਾ। ਜੱਗ ਭਗਤ ਕਬੀਰ ਦ ਆਣ ਕੀਤਾ ਹਾਥੀ ਮਾਰੇ ਤਾਂ ਰਖੀ ਸੀ ਸਾਰ ਰਾਮਾ। ਸਧਨਾ ਬੁਰ ਪਰਾਗ ਦੇ ਵਿਚ ਚਿਣਿਆ ਇਟਾਂ ਸੁਟੀਆਂ ਦੂਰ ਵਿਡਾਰ ਰਾਮਾ। ਸੈ ਭਗਤ ਵਾਲਾ ਰੂਪ ਧਾਰਕੇ ਤੇ ਬਣਿਆ ਰਾਜੇ ਦਾ ਸੀ ਸੇਵਾਦਾਰ ਰਾਮਾ ਲਖਾਂ ਜੋਜਨਾਂ ਤੋਂ ਇਕ ਪਲਕ ਅੰਦਰ ਭੈਣ ਨਾਨਕੀ ਦਾ ਕੀਤ ਪਿਆਰ ਰਾਮਾ। ਹਰਿਗੋਬਿੰਦ ਬਣਕੇ ਕਿਲੇ ਗੁਆਲੀਅਰ ਚੋਂ ਬਾ ਧਾਰਾਂ ਦਾ ਕੀਤਾ ਛੁਟਕਾਰ ਰਾਮਾ। ਦਸਮੀ ਜੋਤ ਗੁਰ ਨੇ ਜੋਗਾ ਸਿੰ

ਜੀ ਦੀ ਕੀਤੀ ਰਖਿਆ ਹੋ ਪਹਿਰੇਦਾਰ ਰਾਮਾ। ਰਾਇ ਸਿੰਘ ਨੂੰ ਸ਼ੇਰ ਮਾਰ ਕੋਲੋਂ ਮੌਤੋਂ ਰਖਿਆ ਚੀਨੀ ਅਸਵਾਰ ਰਾਮਾ। ਜਿਸ ਨੇ ਜਿਸ ਵੇਲੇ ਤੈਨੂੰ ਯਾਦ ਕੀਤਾ ਦਰਸ਼ਨ ਦਿਤੇ ਨੇ ਸ੍ਰੀ ਕਰਤਾਰ ਰਾਮਾ। ਕਾਲਾ ਸਿੰਘ ਚੌਦਾਂ ਜਾਮੇ ਸਤਿ ਗੁਰਾਂ ਦੇ ਸੱਤ੍ਰ ਭਗਤ ਜਨਾ ਰੂਪ ਧਾਰਦੇ ਨੇ। ਚੰਦ੍ਰਹਾਸ ਝਾਲਾਂ ਬਾਈ ਦੇਸ ਸਾਰੇ ਗੁਰੂ ਸ੍ਰੀ ਰਵਿਦਾਸ ਨੂੰ ਧਾਰਦੇ ਨੇ।

### ਭਗਤ ਜੀ ਦਾ ਉਪਦੇਸ਼

ਬਾਬੇ ਆਖਿਆ ਸਾਰੀਆਂ ਸੰਗਤਾਂ ਨੂੰ ਸਤਿ ਸੰਤੋਖ ਤੇ ਜਾਪ ਕਰਤਾਰ ਕਰਨਾ। ਸੇਵਾ ਸੰਤ ਅਤੀਤ ਦੀ ਠੀਕ ਕਰਨੀ ਦਾਨ ਕਰਨਾ ਤੇ ਨਹੀਂ ਹੰਕਾਰ ਕਰਨਾ। ਭੰਗ ਫੀਮ ਹੁਕਾ ਚਰਸ ਨਹੀਂ ਪੀਣਾ ਨਸ਼ਾ ਕੋਈ ਨਾ ਜੋ ਅੰਗੀਕਾਰ ਕਰਨਾ। ਜੀਵ ਹਿੰਸਾ ਨਾ ਕਰਨੀ ਭੁਲ ਕੇ ਤੇ ਸਪ ਸ਼ੀਂਹ ਬਿਛੂ ਨਾਲ ਪਿਆਰ ਕਰਨਾ। ਸਦਾ ਨਾਮ ਜਹਾਨ ਤੇ ਅਮਰ ਓਹਦਾ ਦਾਨੀ ਨਾਮ ਭਗਵਾਨ ਦੇ ਜਾਪ ਵਾਲਾ। ਨਹੀਂ ਕਿਸੇ ਦੀ ਨਿੰਦਿਆ ਮੂਲ ਕਰਨੀ ਸ਼ਬਦ ਬੋਲਣਾ ਚਿਤੋਂ ਮਿਲਾਪ ਵਾਲਾ।

### ਤਥਾ

ਬਹੁਤ ਰੋਜ ਚਤੌੜ ਦੇ ਵਿਚ ਰਹਿਕੇ ਸਾਰਾ ਵਿਗੜਿਆ ਦੇਸ ਸੁਧਾਰ ਦਿਤਾ। ਸਾਰਾ ਦੇਸ ਸੀ ਭਗਤ ਦਾ ਸਿਖ ਹੋਇਆ ਨਾਮ ਦਸ ਕੇ ਤੋੜ ਹੰਕਾਰ ਦਿਤਾ। ਚੰਦਰਹਾਸ ਰਾਜੇ ਝਾਲਾਂ ਬਾਈ ਰਾਣੀ ਨਾਮ ਭਗਤ ਦੇ ਖੋਲ ਭੰਡਾਰ ਦਿਤਾ। ਦਿਨੇ ਰਾਤ ਕੀਰਤਨ ਸਤਸੰਗ ਹੁੰਦਾ ਭਗਤ ਜਾਪ ਕਰਤਾਰ ਖਿਲਾਰ ਦਿਤਾ। ਰਾਮ ਨਾਮ ਬਾਝੋਂ ਹੋਰ ਕੂੜ ਦੁਨੀਆਂ ਸਚੇ ਸ਼ਬਦ ਦਾ ਝੰਡਾ ਝੁਲਾਰ ਦਿਤਾ। ਜਗ ਹੋਇਆ ਪੂਰਾ ਚਾਲੇ ਪਾਏ ਸਭ ਨੇ ਝਾਲਾਂ ਰਾਣੀ ਨੇ ਸੇਵ ਕਮਾਈ ਹੈ ਜੀ। ਨਾਮ ਝਾਲਾਂ ਦਾ ਸਾਰੇ ਮਸ਼ਹੂਰ ਹੋਇਆ ਜਿਸ ਨਾਮ ਦੀ ਜੋਤ ਜਗਾਈ ਹੈ ਜੀ।

### ਚੰਦਰਹਾਂਸ ਰਾਜੇ ਦੀ ਅਰਜ

ਇਕ ਦਿਨ ਰਾਜੇ ਨੇ ਉਠ ਕੇ ਅਰਜ ਕੀਤੀ ਏਹ ਰਾਜ ਹੈ ਨਰਕ ਦੀ ਖਾਨ ਗੁਰ ਜੀ। ਤਪ ਕਰਨ ਤੇ ਆਖਦੇ ਰਾਜ ਮਿਲਦਾ ਰਾਜੋਂ ਨਰਕ ਮਿਲਦਾ ਏਹ ਸੁਨਾਨ ਗੁਰ ਜੀ। ਮੈਂ ਭੀ ਛਡ ਕੇ ਰਾਜ ਅਤੀਤ

ਹੋਵਾਂ ਰਹਾਂ ਆਪ ਦੇ ਪਾਸ ਧਿਆਨ ਗੁਰ ਜੀ। ਝੂਠੇ ਮੋਹ ਨੇ ਪੁਤਰ ਤੇ ਇਸਤਰੀ ਦੇ ਝੂਠੇ ਰਾਜ ਤੇ ਤਾਜ ਨਿਸ਼ਾਨ ਗੁਰ ਜੀ। ਅਠੇ ਪਹਿਰ ਮੈਨੂੰ ਥੋੜੇ ਹੋਣ ਦਰਸ਼ਨ ਜਿੰਨਾ ਚਿਰ ਨੇ ਮੇਰੇ ਪ੍ਰਾਨ ਗੁਰ ਜੀ। ਕਿਤੇ ਮਾਇਆ ਦੇ ਦੇਖ ਕੇ ਮੰਦਰਾਂ ਨੂੰ ਅਤੇ ਅਡੰਬਰਾਂ ਵਿਚ ਨਾ ਰੁਲ ਜਾਂ ਮੈਂ। ਹੀਰਾ ਲਾਲ ਜੋ ਆਪ ਨੇ ਨਾਮ ਦਿਤਾ ਰੇਤ ਬਾਲੂ ਸੰਸਾਰ ਨਾ ਭੁਲ ਜਾਂ ਮੈਂ।

ਦੋਹਰਾ—ਸ਼ਰਧਾ ਦੇਖ ਕੇ ਓਸਦੀ ਭਗਤ ਜੀ ਸ਼ਬਦ ਸੁਨਾਉਣ।
ਸੱਚੇ ਸੁਚੇ ਸੰਤ ਦਾ ਲੱਗੇ ਦਰਸ਼ਨ ਪਾਉਣ॥

ਆਸਾ॥

ਸੰਤ ਤੁਝੀ ਤਨੁ ਸੰਗਤ ਪ੍ਰਾਨ॥ ਸਤਿਗੁਰੁ ਗਿਆਨ ਜਾਨੈ ਦੇਵਾ ਦੇਵ॥ ੧॥ ਸੰਤ ਚੀ ਸੰਗਤ ਸੰਤ ਕਥਾ ਰਸੁ ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ॥ ੧॥ ਰਹਾਉ॥ ਸੰਤ ਆਚਰਣ ਸੰਤ ਚੋ ਮਾਰਗ ਸੰਤ ਚ ਓਲ੍ਹਗ ਓਲਗਣੀ॥੨॥ ਅਉਰ ਇਕ ਮਾਗਉ ਭਗਤਿ ਚਿੰਤਾਮਣਿ॥ ਜਣੀ ਲਖਾਵਹੁ ਅਸੰਤ ਪਾਪੀਸਣ॥ ੩॥ ਰਵਿਦਾਸੁ ਭਣੈ ਜੋ ਜਾਣੈ ਸੋ ਜਾਣੁ॥ ਸੰਤ ਅਨੰਤਹਿ ਅੰਤਰੁ ਨਾਹੀ॥ ੪॥ ੩। ੮।

ਅਰਥ ਬੈਂਤ

ਸੰਤ ਰਾਮ ਦੇ ਸਚੇ ਮਲਾਹ ਹੁੰਦੇ ਬੇੜਾ ਪੂਰਕੇ ਪਾਰ ਨਿਗੰਮ ਦੇ ਨੇ। ਸੰਤ ਗਿਆਨ ਸੁਲਾਕ ਦਾ ਦੇਣ ਸੁਰਮਾ ਸਰਬ ਬਿਆਪੀ ਰਾਮ ਨੂੰ ਪਾਂਵਦੇ ਨੇ। ਸੰਤ ਦਰਸ ਤੇ ਸੰਤ ਦੀ ਕਥਾ ਚੰਗੀ ਸੰਤ ਦਿਲ ਅੰਦਰ ਰੱਬ ਪਾਂਵਦੇ ਨੇ। ਹੈਨ ਸੰਤ ਵਡੇ ਏਸ ਜਗਤ ਅੰਦਰ ਰਾਮ ਰੂਪ ਦੇ ਨਾਲ ਮਿਲਾਂਵਦੇ ਨੇ। ਦੇਹ ਧਾਰੀਆਂ ਸੰਤਾਂ ਤੋਂ ਵਾਰ ਸਦਕੇ ਏਹ ਜੀਵ ਨੂੰ ਚਰਨ ਪਕੜਾਈਂ ਰਾਜਾ। ਬਿਨਾ ਗੁਰੂ ਅਤੇ ਗੁਰਬਾਣੀ ਬਾਝੋਂ ਹੋਰ ਭੁਲ ਨਾ ਕਿਸੇ ਨੂੰ ਧਿਆਈਂ ਰਾਜਾ।

ਸਾਰੇ ਭਾਰਤ ਖੰਡ ਵਿਚ ਭਗਤ ਜੀ ਦਾ ਦੌਰਾ ਤੇ ਪਰਚਾਰ

ਰਾਜੇ ਕੁੰਭ ਜੀ ਨੇ ਬੜੀ ਕਰੀ ਸੇਵਾ ਭਗਤ ਕੂਚ ਕਰੇ ਹੋਏ

ਤਿਆਰ ਸਾਰੇ। ਹੀਰੇ ਮੋਤੀ ਭੇਟਾ ਰਾਣੀ ਆਣ ਕੀਤੇ ਭਗਤ ਆਖਿਆ ਰਖੋ ਭੰਡਾਰ ਸਾਰੇ। ਅਸੀ ਮਾਇਆ ਦਾ ਦਾਨ ਨਾ ਲੈਣ ਆਏ ਅਸੀ ਆਂਏ ਹਾਂ ਕਰਨ ਸੁਧਾਰ ਸਾਰੇ। ਬਾਬੇ ਕੂਚ ਕੀਤਾ ਜੀ ਚਿਤੌੜ ਵਿਚੋਂ ਮਾਰਵਾੜ ਦਿਤਾ ਦੇਸ ਤਾਰ ਸਾਰੇ। ਜੈ ਪੁਰ ਜੋਧ ਪੁਰ ਤੋਂ ਬੀਕਾ ਨੇਰ ਆਏ ਸੂਰਤ ਗੜ ਤੇ ਹਨੂ ਕੋਟ ਠਾਰ ਸਾਰੇ। ਰੋਹਤਕ ਬਾਂਗਰਾਂ ਮੁਲਕ ਹਿੰਸਾਰ ਦੇ ਜੀ ਬਠਿੰਡੇ ਕੋਟ ਮੁਲਤਾਨ ਵਿਚਾਰ ਸਾਰੇ। ਝੰਗ ਸ਼ੈਹਰ ਲਾਹੌਰ ਤੇ ਹੁਸ਼ਿਆਰ ਪੁਰਾ ਜੁਆਲਾ ਮੰਡੀ ਰਵਾਲ ਸਰ ਪਾਰ ਸਾਰੇ। ਰੋਪੜ ਬੂੜੀਆ ਨਾਹਣ ਤੇ ਕੇਸ਼ ਰਿਛੀ ਹੇਮ ਕੁੰਡ ਤੇ ਹਰੀ ਦੁਆਰ ਸਾਰੇ। ਸਹਾਰਨ ਪੁਰ ਬਰੇਲੀ ਤੇ ਸ਼ਹਿਰ ਦਿਲੀ ਰਹਿ ਆਣਕੇ ਤੇ ਸੇਵਾਦਾਰ ਸਾਰੇ। ਕਈ ਸਾਲ ਏਧਰ ਪਰਚਾਰ ਕਰਦੇ ਜਪਾਉਂਦੇ ਹਰੇ ਕਰਤਾਰ ਕਰਤਾਰ ਸਾਰੇ। ਸਿਖ ਸੇਵਕ ਇਹਨਾਂ ਦੇ ਬਹੁਤ ਹੋਏ ਮੰਦਰ ਪਾਏ ਸਿਖਾਂ ਬਲਕਾਰ ਸਾਰੇ। ਸ਼ਹਿਰ ਸ਼ਹਿਰ ਅੰਦਰ ਦੇਸ ਦੇਸ ਅੰਦਰ ਨਗਰ ਨਗਰ ਅੰਦਰ ਫਿਰਦੀ ਤਾਰ ਸਾਰੇ। ਗ੍ਰਿਹਸਤੀ ਲੋਕ ਨੇ ਆਣ ਕੇ ਸਿਖ ਹੋਏ ਸਾਧੂ ਸੰਤ ਜੋ ਹੈਨ ਰਵਿਦਾਸੀਆਂ ਦੇ। ਕਾਲਾ ਸਿੰਘ ਸਿਖਰ ਰਵਿਦਾਸੀ ਜੀ ਦੇ, ਭੇਖ ਸੋਂਹਦੇ ਗੁਰੂ ਉਦਾਸੀਆਂ ਦੇ।

ਪ੍ਰਸੰਗ—ਰਾਜੇ ਕੁੰਡ ਸਿੰਘ ਰਾਣੇ ਨੂੰ ਬ੍ਰਾਹਮਣਾਂ ਨੇ ਕਤਲ ਕਰਾਉਣਾ

ਦੋਹਰਾ—
ਸੇਵਕ ਸ੍ਰੀ ਰਵਿਦਾਸ ਦਾ ਰਾਜਾ ਲਗਾ ਸਦਾਉਣ।
ਰੋਹੀ ਵਿਚ ਇਕਾਂਤ ਦੇ ਲਗਾ ਧਿਆਨ ਲਗਾਉਣ।

ਦੋ ਰਾਣੀਆਂ ਰਾਜੇ ਦੇ ਮਹਿਲ ਅੰਦਰ, ਝਾਲਾਂ ਬਾਈ ਪਟਰਾਣੀ ਕਹਾਂਵਦੀ ਸੀ। ਇਕ ਪੁਤਰ ਸੋਹਣਾ 'ਰਾਇ' ਨਾਮ ਇਸ ਦਾ, ਰਹਿੰਦੀ ਉਹਨੂੰ ਸਤਿਸੰਗ ਸਖਾਂਵਦੀ ਸੀ। ਰਤਨ, ਮਤੀ ਰਾਣੀ, ਅਕਲਵੰਦ ਦੂਜੀ, ਸੇਵਾ ਆਪਣੀ ਦਾ ਫਲ ਪਾਂਵਦੀ ਸੀ। ਊਧਾ ਰਾਏ ਪੁਤਰ ਪੇਟੇ ਏਸ ਦੇ ਸੀ, ਰੋਜ਼ ਵਿਦਿਆ ਨੀਤੀ ਪੜ੍ਹਾਂਵਦੀ ਸੀ। ਰਾਜ ਗੱਦੀ ਦਾ ਸੀ ਹੱਕਦਾਰ ਊਧਾ, ਨਿਤ ਸੁਖ ਸੁਖੇ ਸੁਖਾਂ ਪਾਂਵਦੀ ਸੀ।

ਰਾਜੇ ਨਾਲ ਬਾਹਮਣ ਵੈਰ ਰਖਦੇ ਸੀ, ਸਿਖੀ ਭਗਤ ਦੀ ਨਹੀ ਸੁਖਾਂਵਦੀ ਸੀ। ਤਥਾ-ਦੁਰਗਾ ਨੰਦ ਸੀ ਪ੍ਰੋਹਤ ਰਾਣਿਆਂ ਦਾ, ਦਿਲੋਂ ਸੜਕੇ ਹੋਇਆ ਮਨੂਰ ਪਾਪੀ, ਦਿਲੋਂ ਰਖਦੇ ਖਾਰ ਸੀ ਨਾਲ ਰਾਜੇ ਬਣਿਆ ਉਪਰੋਂ ਜੀ ਹਜ਼ੂਰ ਪਾਪੀ। ਰਾਣੇ ਊਧੇ ਨੂੰ ਖੂਬ ਸਿਖਾਲਦੇ ਨੇ ਦਿਤਾ ਅੰਦਰੋਂ ਜ਼ਹਿਰ ਸੀ ਪੂਰਧਾਮੀ। ਜ਼ਹਿਰ ਬੀਜਦਾ ਫਲ ਹੈ ਲੈਣ ਲਗਾ। ਵਡਾ ਸੀ ਹੰਕਾਰ ਮਗਰੂਰ ਪਾਪੀ।

ਦੁਰਗਾ ਨੰਦ ਨੇ ਊਦੇ ਰਾਏ ਪੁਤਰ ਤੋਂ ਪਿਤਾ ਕੁੰਭ ਸਿੰਘ ਨੂੰ ਕਤਲ ਕਰਵਾਉਣਾ

ਤਥਾ-ਕਿਹਾ ਊਧੇ ਤਾਈਂ ਤੇਰੇ ਪਿਤੂ ਰਾਣੇ, ਗੁਰੂ ਕੀਤ ਰਵਿਦਾਸ ਚੁਮਾਰ ਦੇਖੋ। ਝਾਲਾਂ ਬਾਈ ਬਣੀ ਚੇਲੀ ਉਸ ਦੀ ਹੈ, ਅਠੇ ਪਹਿਰ ਉਹਨੂੰ ਯਾਦਗਾਰ ਦੇਖੋ। ਸੋਨਾ ਚਾਂਦੀ ਮੋਤੀ ਹੀਰੇ ਦਾਨ ਕੀਤੇ, ਪਟ ਰੇਸ਼ਮੀ ਦਿਤੇ ਜਵਾਹਰ ਦੇਖੋ। ਮਾਤਾ ਪਿਤਾ ਨੇ ਲਾਇਅ ਕਲੰਕ ਰਾਣੇ, ਕੀਤਾ ਜਗਤ ਦੇ ਵਿਚ ਖਵਾਰ ਦੇਖੋ। ਧਨ ਰੋਜ਼ ਖਜ਼ਾਨ ਤੋਂ ਖਰਚ ਹੁੰਦਾ, ਖੁਲ੍ਹਿਆਂ ਭਗਤ ਦੇ ਨਾਮ ਭੰਡਾਰ ਦੇਖੋ। ਕਤਲ ਕਰਨਾ ਚਾਹੀਏ ਐਸੇ ਪਿਤਾ ਤਾਈਂ ਜਿੰਦ ਕਢਣੀ ਨਾਲ ਤਲਵਾਰ ਦੇਖੋ। ਝਾਲਾ ਸ਼ਹਿਰ ਲਖਨਊ ਹੈ ਘਰ ਪੇਕੇ, ਊਧੇ ਪਿਤਾ ਤਾਈ ਕਤਲ ਕਰਨ ਲੱਗਾ। ਜੈਸੀ ਕਰੇ ਵੈਸੀ ਭਰੇ ਕਾਲਾ ਸਿੰਘਾ, ਪਿਤ ਮਾਰ ਕੇ ਨਰਕ ਨੂੰ ਲੱਗਾ।

ਕੰਵਰ ਊਦੇ ਨੇ ਪਾਪੀ ਬ੍ਰਾਹਮਣਾ ਦੇ ਆਖੇ ਲਗ ਕੇ ਆਪਣੇ ਪਿਤਾ ਰਾਜੇ ਕੁੰਭ ਸਿੰਘ ਨੂੰ ਰਵਿਦਾਸ ਭਗਤ ਨੂੰ ਗੁਰੂ ਧਾਰਨ ਦੇ ਦੋਸ਼ ਵਿਚ ਕਤਲ ਕਰਨਾ

ਹਰ ਰੋਜ਼ ਰਾਜਾ ਰੋਹੀ ਜਾਏ ਕੱਲਾ, ਭਜਨ ਸੁਰਤ ਧਿਆਨ ਲਗਾਂਵਦਾ ਸੀ। ਨਿਤਨੇਮ ਹਰ ਹਾਲ ਨਿਹਾਲ ਰਹਿੰਦਾ, ਦਾਨ ਨਾ ਅਸ਼ਨਾਨ ਕਰਾਂਵਦਾ ਸੀ। ਬੈਠਾ ਪਿਤਾ ਸੀ ਲਾ ਧਿਆਨ ਅੰਦਰ ਪਾਪੀ ਊਧੇ ਹੁਣ ਦਾਅ ਲਗਾਂਵਦਾ ਸੀ। ਤੇਗ ਕਢ ਮਿਆਨੋ ਜਲਾਦ ਹੋਇਆ, ਸਿਰ ਤੇ ਪਿਤਾ ਦੇ ਖੜਾ ਹੋ ਜਾਂਵਦਾ ਸੀ।

ਕਤਲ ਹੋਣ ਸਮੇਂ ਜੋ ਕੁੰਭ ਸਿੰਘ ਨੇ ਆਪਣੇ ਮਨ ਨੂੰ ਭਜਨ ਵਿਚ ਜੋੜਨਾ

ਊਦੇ ਹਥ ਫੜ ਤੇਜ ਤਲਵਾਰ ਬੋਲੇ ਗੁਰੂ ਆਖਦਾ ਕੌਣ ਉਚਾਰ ਬਾਪੂ। ਪਿਤਾ ਦੇਖ ਕੇ ਪੁਤਰ ਨੂੰ ਕਹਿਣ ਲਗਾ ਮੇਰਾ ਗੁਰੂ ਰਵਿਦਾਸ ਕਰਤਾਰ ਬਾਪੂ। ਜਿਸ ਰਾਮ ਦੇ ਨਾਲ ਮਿਲਾਪ ਕੀਤਾ ਗੁਰੂ ਓਹੋ ਹੈਜੇ ਕਰਨਹਾਰ ਬਾਪੂ। ਊਦੇ ਮਾਰ ਤਲਵਾਰ ਤੇ ਲਾਹ ਮੋਢਾ ਕਿਹਾ ਫੇਰ ਉਸ ਨੇ ਦੂਜੀ ਵਾਰ ਬਾਪੂ। ਕੁੰਭ ਨੇ ਆਖਿਆ ਗੁਰੂ ਰਵਿਦਾਸ ਮੇਰਾ ਲਖ ਵਾਰ ਕਰੋੜ ਹਜ਼ਾਰ ਬਾਪੂ। ਖਬੀ ਬਾਂਹ ਵੀ ਰਾਜੇ ਦੀ ਕਤਲ ਕੀਤੀ ਊਦੇ ਬੋਲਦਾ ਨਾਲ ਹੰਕਾਰ ਬਾਪੂ। ਕੀ ਅਜੇ ਵੀ ਗੁਰੂ ਰਵਿਦਾਸ ਤੇਰਾ ਇਕ ਵਾਰ ਤਾਂ ਫੇਰਪੁਕਾਰ ਬਾਪੂ। ਕੁੰਭ ਫੇਰ ਕਿਹਾ ਧੰਨ ਰਵਿਦਾਸ ਗੁਰ ਜੀ ਹੁੰਦਾ ਆਪ ਦਾ ਹੁਣ ਦੀਦਾਰ ਬਾਪੂ। ਲੱਤ ਵਢ ਸੁਟੀ ਟੁਕੜੇ ਚਾਰ ਕੀਤੇ ਧੰਨ ਗੁਰੂ ਰਵਿਦਾਸ ਉਚਾਰ ਬਾਪੂ। ਧੰਨ ਗੁਰੂ ਰਵਿਦਾਸ ਤੇ ਸਤਿਗੁਰੂ ਹੈ ਸਚਾ ਗੁਰੂ ਰਵਿਦਾਸ ਚੁਮਾਰ ਬਾਪੂ। ਸਿਰ ਕਟਿਆ ਏਹੋ ਅਵਾਜ ਦਿੰਦਾ ਰਵਿਦਾਸ ਗੁਰ ਜੀ ਨਮਸਕਾਰ ਬਾਪੂ। ਆਏ ਦੇਵਤੇ ਫੁਲਾਂ ਦਾ ਹਾਰ ਲੈਕੇ ਵਿਚ ਲੈ ਗਏ ਬਿਬਾਨ ਬਿਠਾਰ ਬਾਪੂ। ਸੰਮਤ ਪੰਦਰਾਂ ਸੋ ਪੰਝੀ ਸਾਲ ਅੰਦਰ ਬਾਪ ਕਤਲ ਕੀਤਾ ਗੱਦੀ ਰਾਜ ਬਦਲੇ। ਕਾਲਾ ਸਿੰਘ ਦੇਖੋ ਪਾਪੀ ਬ੍ਰਾਹਮਣਾ ਨੇ ਧਰਮੀ ਮਾਰ ਦਿਤਾ ਭਗਤੀ ਕਾਜ ਬਦਲੇ।

ਰਾਜੇ ਕੁੰਭ ਸਿੰਘ ਦੇ ਕਤਲ ਹੋਣ ਦੀ ਰਵਿਦਾਸ ਭਗਤ ਨੂੰ ਦਿਲੀ ਵਿਚ ਖਬਰ ਮਿਲਣੀ ਤੇ ਭਗਤ ਜੀ ਨੇ ਕੰਵਰ ਊਦੇ ਨੂੰ ਸਰਾਪ ਦੇਣਾ

ਸ੍ਰੀ ਭਗਤ ਜੀ ਦਿਲੀ ਦੇ ਵਿਚ ਹੈਸਨ ਜੰਤਰ ਮੰਤਰ ਕਿਲੇ ਜੈ ਪੁਰ ਵਾਲਿਆਂ ਦੇ। ਕੀਤਾ ਧਰਮ ਦਾ ਬਹੁਤ ਪਰਚਾਰ ਸਾਰੇ ਬੰਦਨ ਕਟ ਦਿਤੇ ਸ਼ਰਧਾ ਵਾਲਿਆਂ ਦੇ। ਝਾਲਾਂ ਬਾਈ ਨੇ ਦਿਲੀ ਦੇ ਵਿਚ ਆ ਕੇ ਦਸੀ ਖਬਰ ਸੀ ਦੁਖਾਂ ਨੇ ਪਾਲਿਆਂ ਦੇ। ਝਾਲਾਂ ਬਾਈ ਨੂੰ ਨਾਮ ਉਪਦੇਸ਼ ਦਿਤਾ ਪਾਪੀ ਸਜਾ ਪਾਵਨ ਮੂੰਹ ਕਾਲਿਆਂ ਦੇ। ਜੈਸੀ ਕਰੇ ਵੈਸੀ ਭਰੇ ਰਾਏ ਊਦੇ ਓਹੀ ਮੌਤ ਮਿਲੂ ਬੁਰੇ ਹਾਲਿਆਂ ਦੇ। ਇਸ

ਸਾਲ ਅੰਦਰ ਊਦੇ ਕਤਲ ਕੀਤਾ ਖਾਲੀ ਕਿਸ ਜਾ ਤਖਤ ਸੰਮਾਲਿਆ ਸੀ। ਵਾਕ ਸ੍ਰੀ ਰਵਿਦਾਸ ਦੇ ਹੋਏ ਪੂਰੇ *ਰਾਇ ਮੱਲ ਨੂੰ ਗੱਦੀ ਬਹਾਲਿਆ ਸੀ।

ਵਾਕ ਕਵੀ

ਏਹ ਪੂਰਾ ਪਰਸੰਗ ਹੈ ਆਣ ਹੋਇਆ ਪੜ੍ਹਨ ਵਾਲਿਓ ਕਰਿਓ ਵਿਚਾਰ ਪਿਆਰੇ। ਏਹਨਾ ਪੰਮਿਆਂ ਅਤ ਨਕੰਮਿਆਂ ਨੇ ਵੈਰ ਕੀਤਾ ਸੀ ਵਿਚ ਸੰਸਾਰ ਪਿਆਰੇ। ਦੇਖੋ ਭਗਤ ਸ੍ਰੀ ਰਵਿਦਾਸ ਜੀ ਨੂੰ ਛੂਤ ਨੀਚ ਤੇ ਕਹਿਣ ਚੁਮਾਰ ਪਿਆਰੇ। ਇੰਦਕ ਮਹਾਂ ਪਾਪੀ ਬਾਹਮਣ ਹੈਨ ਭਾਰੇ ਨਾਮ ਜਪਦਿਆਂ ਤੇ ਕੀਤੀ ਰਾਰ ਪਿਆਰੇ। ਕਾਲਾ ਸਿੰਘ ਜੋ ਦੇਵਤੇ ਸੰਤ ਮੂਰਤ ਰਾਖਸ਼ ਰਖਦੇ ਵੈਰ ਅਹੰਕਾਰ ਆਏ। ਰਹਿ ਦੇਵਤੇ ਅਮਰ ਨੇ ਵਿਚ ਦੁਨੀਆਂ ਭੈੜੀ ਮਤ ਵਾਲੇ ਜਨਮ ਹਾਰ ਆਏ।

ਪਰਸੰਗ ਰਾਜੇ ਨਾਗਰ ਮਲ ਦਾ ਯੱਗ ਕਰਨਾ

ਦੋਹਰਾ—ਭਗਤ ਦਿਲੀਓਂ ਆਇ ਕੇ ਕਾਂਸ਼ੀ ਕੀਆ ਨਿਵਾਸ।
ਰਾਜੇ ਨਾਗਰ ਮੱਲ ਦੇ ਜੱਗ ਕਰਨ ਰਵਿਦਾਸ॥

ਦੋਹਰਾ—ਗਏ ਰਾਜੇ ਦੇ ਮਹਿਲ ਨੂੰ ਕੀਤਾ ਮਾਣ ਧਰ ਭਾਇ।
ਯਗ ਕਰੀਏ ਗੁਰ ਭਗਤ ਜੀ ਦੇਵੋ ਹੁਕਮ ਸੁਣਾਇ॥

ਦੋਹਰਾ—ਜਿਵੇਂ ਯੱਗ ਚਤੌੜ ਮੈਂ ਕੀਤਾ ਦੀਨ ਦਇਆਲ।
ਏਸ ਮਹੀਨੇ ਮਾਘ ਦੇ ਓਵੇਂ ਕਰੋ ਨਿਹਾਲ॥

ਭਗਤ ਜੀ ਨੇ ਰਾਜੇ ਨਾਲ ਬਚਨ ਕਰਨੇ

ਭਗਤ ਆਖਿਆ ਰਾਜਾ ਜੀ ਯਗ ਕਰਨਾ ਕਲ ਕਰਨ ਤੋਂ ਕਰ ਲੌ ਅਜ ਧਰਮੀ। ਧਰਮ ਕਰਨ ਵਾਲੀ ਘੜੀ ਹੈ ਸੋਹਣੀ ਦਾਨ ਕਰੋ ਸੇਵਾ ਸੇਤੀ ਗੱਜ ਧਰਮੀ। ਘਲੋ ਦੇਸਾਂ ਪਰਦੇਸਾਂ ਮੇਂ ਪਤੇ ਸਾਰੇ ਜਾਵੇ

*ਰਾਏ ਮਲ ਰਾਣੀ ਝਾਲਾਂ ਬਾਈ ਦਾ ਪੁਤਰ ਸੀ। ਇਸ ਨੇ ਚਤੌੜ ਗੜ ਦੀ ਪਿਤਾ ਦੀ ਰਾਜ ਗਦੀ ਸਾਂਭੀ ਸੀ। ਏਥੇ ਇਕ ਮੰਦਰ ਹੈ ਜੋ ਭਗਤ ਜੀ ਦੀ ਯਾਦਗਾਰ ਹੈ।

ਸੰਖ ਘੜਿਆਲ ਵੀ ਵੱਜ ਧਰਮੀ। ਯਗ ਕਰਨਾ ਸਮਗਤੀ ਕਰੈ ਕੱਠੀ ਦਾਨ ਹੁਣ ਤੇ ਕਰ ਲੌ ਅਜ ਧਰਮੀ। ਰਾਜੇ ਸੁਣਕੇ ਸ੍ਰੀ ਰਵਿਦਾਸ ਜੀ ਤੋਂ ਲਿਖ ਚਿਠੀਆਂ ਦਿਜ ਮੰਗੌਣ ਲਗਾ। ਘਿਉ ਖੰਡ ਮੈਦਾ ਹੋਰ ਵਸਤ ਸਾਰੀ ਕਾਂਸ਼ੀ ਸ਼ਹਿਰ ਮੇਂ ਕਠ ਕਰੌਣ ਲਗਾ।

ਦੇਸਾਂ ਦੇਸਾਂ ਦੇ ਪੰਡਤਾਂ ਨੇ ਰਾਜੇ ਨਾਗਰ ਮੱਲ ਦੇ ਯੱਗ ਤੇ ਕਾਂਸ਼ੀ ਵਿਚ ਆਉਣਾ

ਉਸੇ ਵੇਲੇ ਹੀ ਚਿਠੀਆਂ ਲਿਖ ਕਰ ਕੇ ਚੀਜ਼ਾਂ ਕੀਮਤੀ ਸਭ ਮੰਗਾਈਆਂ ਜੇ। ਜਨਕ ਪੁਰੀ ਅਜੁਧਿਆ ਦੁਆਰਕਾ ਤੇ ਮਥਰਾ ਬਿੰਦਰਾਬਨ ਪੁਚਾਈਆਂ ਜੇ। ਸੰਭਲਾ ਪੁਰ ਕਸ਼ਮੀਰ ਰਵਾਲਸਰ ਨੂੰ ਲਿਖ ਘਲੀਆਂ ਰਾਜੇ ਵਧਾਈਆਂ ਜੇ। ਰਿਸ਼ੀ ਕੇਸ਼ ਗੰਗੋਤਰੀ ਹੇਮ ਕੁੰਡੋਂ ਸਾਧੂ ਤਪੀਆਂ ਕਰ ਲਈਆਂ ਧਾਈਆਂ ਜੇ। ਸਾਂਰਸੁਤ ਅਤੇ ਭਾਰਦ੍ਵਾਜ ਗੌੜਾਂ ਭੱਟਾਂ ਪਾਂਧਿਆਂ ਨੀਵੀਆਂ ਪਾਈਆਂ ਜੇ। ਸੋਮ ਨਾਥ, ਬੈਜ ਨਾਥ, ਭੀਮ ਸ਼ੰਕਰ, ਓਅੰਕਾਰ ਉਜੈਨ ਸੁਹਾਈਆਂ ਜੇ। ਪੰਚਬਟੀ ਕਿਦਾਰ ਤੋਂ ਪਰੇ ਤੋੜੀ ਨਰਬਦਾ ਤੋਂ ਪਰੇ ਲਿਖਾਈਆਂ ਜੇ। ਜੋਗੀ ਜੰਗਮ ਸੰਨਿਆਸ ਤੇ ਪੁਰੀ ਗਿਰੀਆਂ ਛਤਰੀ ਵੈਸ਼ ਠਾਕਰ ਸ਼ੂਦਰ ਚਲ ਆਏ। ਯੱਗ ਵਿਚ ਬਨਾਰਸ ਦੇ ਹੈ ਹੋਣਾ ਪੈਂਡੇ ਕਟ ਸਾਰੇ ਕਾਂਸ਼ੀ ਵਲ ਆਏ।

ਯੱਗ ਅਸਥਾਨ ॥ ਦਵੈਯਾ ਛੰਦ ॥

ਵਿਸ਼ਨ ਮੰਦਰ ਦੇ ਪਾਸੇ ਝੰਡਾ ਊਚਾ ਕਰ ਝੁਲਾਇਆ।
ਰਸਤ ਵਸਤ ਦਾ ਅੰਤ ਨ ਕਾਈ ਲੰਗਰ ਵਡਾ ਬਣਾਇਆ।
ਵਿਛੇ ਗਲੀਚੇ ਫਰਸ਼ ਸੁਵਰਨੀ ਜਰੀ ਬਾਦਲਾ ਚਮਕੇ।
ਖੀਨ ਖਾਪ ਤੇ ਸਾਂਟਲ ਰੇਸ਼ਮ ਝਾਲਰ ਡੋਰਾਂ ਲਮਕੇ।
ਹੀਰੇ ਮੋਤੀ ਰਤਨ ਜੜੇ ਨੇ ਸੁੰਦਰ ਚਿਤਰਾਂ ਭਾਰੀ।
ਫੁਲ ਬਹਾਰੀ ਵੇਲਾਂ ਖਿੜੀਆਂ ਬਸੰਤ ਖਿੜੀ ਫੁਲਵਾਰੀ।
ਸਿਖਾਂ ਚੰਨਣ ਪਿਪਲ ਸੰਮਧਾਂ ਲਿਆ ਕੇ ਟਾਲ ਲਗਾਇਆ।
ਹਮਨ ਕੁੰਡ ਗਜ ਡੂੰਘਾ ਚੌੜਾ ਲੰਮਾ ਇਕ ਬਣਾਇਆ।
ਕੇਸਰ ਚੰਦਨ ਲੌਂਗ ਸੁਪਾਰੀ ਤਿਲ ਮੇਵਾ ਵਿਚ ਪਾ ਕੇ।

ਭੋਜ ਪੱਤ੍ਰ, ਸਲੀਰ, ਛੜ, ਘਿਓ ਗਿਰੀ ਬਦਾਮ ਮਿਲਾ ਕੇ।
ਲੈਚੀ ਸੰਧੂਰ ਛੁਹਾਰੇ ਵਲ ਛੜ ਖਸਖਾਸ ਮਿਲਾਇਓ।
ਮੁਸ਼ਕਪੂਰ ਕਸਤੂਰੀ ਸੀਰਾ ਸ਼ਹਿਤ ਮਾਖਿਓ ਪਾਇਓ।
ਬੇਦ ਮੁਸ਼ਕ ਤੇ ਅਰਕ ਗੁਲਾਬਾ ਪਾਈ ਵਾਸ ਜੋ ਪੂਰੀ।
ਕੂਟ ਕੂਟ ਧੂਪ ਬਨਾਈ ਚੂਰਾ ਲਿਆਂਦਾ ਵਿਚ ਹਜ਼ੂਰੀ।
ਘੜੀ ਮਹੂਰਤ ਦੇਖ ਨਛੱਤਰ ਸਤ ਦਿਜ ਕੇਸਾਂ ਵਾਲੇ।
ਬੇਦ ਪਾਠੀ ਤੇ ਕਰਮ ਕਾਂਡੀਏ ਦਾੜ੍ਹੇ ਚਿਟੇ ਕਾਲੇ।
ਸਤੇ ਪੰਡਤ ਬ੍ਰਹਮਚਾਰੀ ਨੇ ਬੇਦ ਮੰਤਰੀ ਪਾਠੀ।
ਪੰਜੇ ਮੰਤਰ ਪੜ੍ਹਦੇ ਬੈਠੇ ਛੇਵਾਂ ਘਿਓ ਚਰਨਾਠੀ।
ਅਗਨੀ ਪ੍ਰਚੰਡ ਹੋਈ ਉਸ ਵੇਲੇ ਸਤਵਾਂ ਪਾਵੇ ਪਾਨੀ।
ਸਵਾ ਪੈਹਰ ਹਮਨ ਸੀ ਰਹਿੰਦਾ ਸੂਰਜ ਜੋਤ ਤਕਾਣੀ।
ਭੋਜਨ ਸਭ ਨੂੰ ਮਿਲੇ ਹਮੇਸ਼ਾਂ ਦੁਧ ਖੀਰਾਂ ਦੇ ਖਾਣੇ।
ਦੂਰੋਂ ਦੂਰੋਂ ਪੰਡਿਆਂ ਨੇ ਆ ਮੱਲੇ ਖੂਬ ਟਿਕਾਣੇ।
ਭਗਤ ਜੀ ਬੈਠੇ ਨਾਲ ਸੰਗਤਾਂ ਧਿਆਨ ਨਾਮ ਦਾ ਕਰਦੇ।
ਸੋਭਾ ਪਾਉਂਦੇ ਦਰਸ਼ਨ ਦਿੰਦੇ ਹਰ ਹਰ ਨਾਮ ਸਿਮਰਦੇ।
ਬੈਠੇ ਅਚਲ ਸਮਾਧੀ ਲਾ ਕੇ ਵਲ ਭਗਤ ਦੇ ਤਕਣ।
ਚੇਹਰਾ ਰੂਪ ਗੁਲਾਬੀ ਖਿੜਿਆ ਨੂਰੀ ਕਿਰਨਾ ਵਸਣ।
ਸਵਰਨ ਰੰਗ ਦੇ ਰੋਮਾਂ ਅੰਦਰ ਲਾਲੀ ਚੇਹਰਾ ਚਮਕੇ।
ਚੰਦ ਦੀ ਕਿਰਨਾਂ ਵਾਂਗਰ ਮਸਤਕ ਬਿਜਲੀ ਸ਼ਾਂਤ ਦੀ ਰਮਕਣ।
ਜੰਞੂ ਗਲ ਵਿਚ ਮਾਲਾ ਹਥ ਵਿਚ ਸੰਖ ਜੋ ਵਿਸ਼ਨੂੰ ਵਾਲਾ।
ਮਲੋ ਮਲੀ ਮੋਹੀ ਜਾਂਦਾ ਏਹਦਾ ਰੂਪ ਨਿਰਾਲਾ।
ਜਾਂ ਏਹ ਵਿਸ਼ਨੂੰ ਬ੍ਰਹਮਾ ਸ਼ਿਵਜੀ ਇੰਦਰ ਲੋਕ ਤੇ ਆਇਆ।
ਜਾਂ ਏਹ ਰਾਮ ਸ੍ਰੀ ਕ੍ਰਿਸ਼ਨ ਮੁਰਾਰੀ ਮੁੜਕੇ ਭੇਸ ਵਟਾਇਆ।
ਇਸ ਸੋਹਣੀ ਜੇਹੀ ਮੂਰਤ ਅਗੇ ਮਨ ਦੀ ਭੇਟ ਚੜ੍ਹਾਵਾਂ।
ਚਰਨਾਂ ਉਪਰ ਲੇਟੀ ਜਾਵਾਂ ਆਪਣਾ ਗੁਰੂ ਬਣਾਵਾਂ।

ਹਾਂ, ਏਹ ਨੀਵੀਂ ਕੁਲ ਦੇ ਅੰਦਰ ਲਿਆ ਜਨਮ ਚਮਰੇਟਾ।
ਕਾਂਸ਼ੀ ਦੇ ਵਿਚ ਜੰਮਿਆ ਪਲਿਆ ਸੰਤੋਖ ਦਾਸ ਦਾ ਬੇਟਾ।
ਚਹੁੰ ਵਰਨਾ ਨੇ ਨਿਵ ਨਿਵ ਏਹਨੂੰ ਆਪਣਾ ਗੁਰੂ ਬਣਾਯਾ।
ਗੁਰੂ ਬਿਨ ਗਤਿ ਨ ਕਾਈ ਹੋਵੈ ਬੇਦਾਂ ਨੇ ਫੁਰਮਾਯਾ।
ਦੇਖੋ ਪਤ ਰਾਜੇ ਦੀ ਕੇਡੀ ਏਸ ਗੁਰੂ ਹੈ ਕੀਤਾ।
ਗੁਰੂ ਕਰ ਰਵਿਦਾਸ ਭਗਤ ਨੂੰ ਹੈ ਇਸ ਤੋਂ ਕੀ ਲੀਤਾ।
ਹਮਨ ਪਵਿਤਰ ਯੱਗ ਦੇ ਅੰਦਰ ਇਸ ਨੂੰ ਕਿਉਂ ਬੁਲਾਇਆ।
ਇਸ ਏਹ ਕੰਮ ਹੈ ਮਾੜਾ ਕੀਤਾ ਸਾਨੂੰ ਭਿਟ ਬਨਾਇਆ।
ਬਿਰਜ ਲਾਲ ਅਜੁਧਿਆ ਵਾਸੀ ਜਰਿਆ ਨਾ ਉਸ ਤੋਂ ਜਾਵੇ।
ਦੇਖੋ ਕਾਂਸ਼ੀ ਅੰਦਰ ਰਾਜਾ ਸਾਨੂੰ ਭਰਿਸ਼ਟ ਕਰਾਵੇ।
ਅਸੀ ਹਾਂ ਪੰਡਤ ਗੁਰੂ ਜਗਤ ਦੇ ਵਾਸਾ ਵਿਚ ਪਹਾੜੀ।
ਏਥੇ ਕਾਸ਼ੀ ਸ਼ਹਿਰ ਦੇ ਅੰਦਰ ਕਿਉਂ ਮਰਯਾਦਾ ਵਿਗਾੜੀ।
ਦੇਖੋ ਸਾਰੇ ਭਗਤ ਦੇ ਤਾਈਂ ਨਿਉਂ ਨਿਉਂ ਸੀਸ ਨਿਵਾਵਣ।
ਸਾਡੇ ਵਲੋਂ ਦੇਖੋ ਭਾਈਓ ਲਗੇ ਅੱਖ ਚੁਰਾਵਣ।
ਉਠ ਕੇ ਵਿਚ ਸਭਾ ਦੇ ਪਾਂਡੇ ਰੌਲਾ ਪਾ ਕੇ ਬੋਲਣ।
ਰਾਧਾ ਰਾਮ ਤੇ ਬਿਰਜ ਲਾਲ ਜੀ ਲਗੇ ਜ਼ਹਿਰ ਨੇ ਘੋਲਣ।

### ਪੰਡਤਾਂ ਨੇ ਹੰਕਾਰ ਵਿਚ ਬੋਲਣਾ

ਏਹਨਾਂ ਪਾਂਡਿਆਂ ਉਠ ਕੇ ਆਖਿਆ ਏ ਰਾਮਾ ਵਰਤ ਕੀ ਗਈ ਹੈ ਕਾਰ ਤੇਰੀ। ਲਗੇ ਕਰਨ ਡੰਡੌਤ ਚੁਮਾਰ ਤਾਈਂ ਸਾਨੂੰ ਪੂਜਣ ਨਾ ਗਤ੍ਯ ਕਰਤਾਰ ਤੇਰੀ। ਭਗਤ ਬਣ ਕੇ ਜਗਤ ਭਰਿਸ਼ਟ ਕੀਤਾ ਲਘੂ ਜਾਤ ਹੈ ਨੀਚ ਚੁਮਾਰ ਤੇਰੀ। ਮਰੇ ਡੰਗਰਾਂ ਦੀ ਪੋਛ ਲਾਹੁਣ ਵਾਲਾ ਕੌਮ ਛਡਦੀ ਨਹੀਂ ਇਕਾਰ ਤੇਰੀ। ਮਥਾ ਟੇਕਦੇ ਨੇ ਬਰਨ ਚਾਰ ਤੈਨੂੰ ਬੁਢੇ ਬਾਲ ਪੰਡਤ ਨਰ ਨਾਰ ਤੇਰੀ। ਪੂਜਾ ਸੰਖ ਘੜਿਆਲ ਦਾ ਲਗਦਾ ਕੀ ਮੈਨੂੰ ਪੌਂਦੀ ਕਿਉਂ ਕੌਮ ਪ੍ਰਵਾਰ ਤੇਰੀ। ਸਾਡੀ ਬ੍ਰਾਹਮਣਾ ਦੀ ਰੀਸ ਕਿਉਂ ਕਰਦਾ ਦਸ ਕਿਧਰ ਹੈ ਗਈ ਵਿਚਾਰ ਤੇਰੀ। ਪੰਡਤ

ਅਸੀ ਕਸ਼ਮੀਰ ਦੇ ਗੁਣੀ ਗਿਆਨੀ ਬੈਹਸ ਕਰ ਕੇ ਅਸੀ ਭਜਾ ਦਿਆਂਗੇ। ਮਾਲਾ ਤਿਲਕ ਤੇ ਜੰਞੂ ਲੁਹਾ ਦਿਆਂਗੇ ਕਾਲਾ ਸਿੰਘ ਨੂੰ ਹੁਣੇ ਮਰਵਾ ਦਿਆਂਗੇ।

ਸ੍ਰੀ ਭਗਤ ਜੀ ਨੇ ਬਾਹਮਣਾ ਨੂੰ ਉਤਰ ਦੇਣਾ

ਸ਼ਾਂਤ ਸਾਗਰ ਅੰਦਰ ਮੂੰਹੋਂ ਭਗਤ ਬੋਲੇ ਰੌਲਾ ਪਾਇਆ ਕਿਉਂ ਤੁਸੀਂ ਉਘਾੜ ਪੰਡਤ। ਛੋਟੀ ਛਾਤ ਮੇਰੀ ਸਾਰਾ ਜਗ ਜਾਣੇ ਮੇਰਾ ਕੋਈ ਵੀ ਨਹੀਂ ਵਿਗਾੜ ਪੰਡਤ। ਬਾਹਮਣ ਆਪ ਆ ਕੇ ਮੱਥਾ ਟੇਕ ਜਾਂਦੇ ਤੁਸੀ ਰਹੇ ਕਿਉਂ ਮੈਨੂੰ ਹੋ ਤਾੜ ਪੰਡਤ। ਮੈ ਨਾ ਆਖਿਆ ਕਿਸੇ ਨੂੰ ਜਾਇਕੇ ਤੇ ਮੈਨੂੰ ਫੁਲ ਭੇਟਾ ਪੂਜਾ ਚਾੜ ਪੰਡਤ। ਨਾ ਮੈਂ ਆਖਿਆ ਕਿਸੇ ਨੂੰ ਪੰਡਤੋ ਜੀ ਚੌਕੀ ਡਾਹ ਕੇ ਸਭਾ ਵਿਚ ਵਾੜ ਪੰਡਤ। ਕਾਲਾ ਸਿੰਘ ਬਾਬੇ ਸ਼ਬਦ ਬੋਲਿਆ ਏ ਖੁਲ ਜਾਣਗੇ ਅੜੇ ਕਵਾੜ ਪੰਡਤ।

ਮਲਾਰ ਬਾਣੀ ਭਗਤ ਰਵਿਦਾਸ ਜੀ ਕੀ

੧ ਓ ਸਤਿਗੁਰ ਪ੍ਰਸਾਦਿ ॥

ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ ॥
ਰਿਦੈ ਰਾਮ ਗੋਬਿੰਦ ਗੁਨ ਸਾਰੰ । ੧ ॥ ਰਹਾਉ ॥

ਟੀਕਾ—ਨਗਰ ਦੇ ਲੋਕ ਮੇਰੀ ਜਾਤ ਨੂੰ ਜਾਣ ਰਹੇ ਨੇ, ਮੈਂ ਨਾਮ ਦਾ ਜਾਪ ਕਰਿਅ ਜਿਸ ਤੇ ਹਿਰਦੇ ਵਿਚ ਮੇਰਾ ਗੋਬਿੰਦ ਹੈ।

ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ ॥

ਸ਼ਰਾਬ ਭਾਵੇਂ ਪਵਿਤਰ ਜਲ ਗੰਗਾ ਦਾ ਪਾਣੀ ਬਣ ਕੇ ਤਿਆਰ ਹੋਵੇ ਸੰਤ ਜਨ ਨਹੀਂ ਪੀਂਦੇ।

ਸੁਰਾ ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ ॥ ੧ ॥

ਓਹ ਸ਼ਰਾਬ ਭੈੜੀ ਵਸਤੂ ਜੋ ਗੰਗਾ ਦੇ ਵਹਿਣ ਵਿਚ ਆ (ਪਾ ਦੇਵੇ) ਉਸ ਤੇ ਕੋਈ ਸ਼ਕ ਨਹੀਂ ਕਰ ਸਕਦਾ। ਹੇ ਪੰਡਤੋ! ਮੈਂ ਨਾਮ ਜਪ ਕੇ ਸਤਸੰਗ ਅੰਦਰ ਪਵਿਤਰ ਹੋ ਗਿਆ ਹਾਂ।

ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ ॥

ਤਾੜ ਬ੍ਰਿਛ ਨੂੰ ਵੈਸ਼ਨੋ ਲੋਕ ਹਥ ਨਹੀਂ ਲਾਉਂਦੇ ਕਿਉਂਕਿ ਓਸ ਤੋਂ ਸ਼ਰਾਬ ਨਿਕਲ

ਪੈਂਦੀ ਹੈ ਪਰ ਜਿਸ ਵੇਲੇ ਕਾਗਜ ਬਣ ਜਾਣ ਉਸ ਤੇ ਵਿਚਾਰ ਬਾਣੀ ਲਿਖੀ ਜਾਵੇ।

ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ ॥੨॥

ਫਿਰ ਉਨਾਂ ਉਤੇ ਸੰਤ ਕਥਾ ਭਗਵੰਤ ਲੀਲਾ ਲਿਖੀ ਜਾਵੇ ਫੇਰ ਪੂਜਾ ਉਹਨਾਂ ਦੀ ਹੁੰਦੀ ਹੈ [ਤਾੜ] ਦੇ ਬਣੇ ਹੋਏ ਕਾਗਜਾਦੀ ਹੁੰਦੀ ਹੈ, ਭਾਵ ਹੈ ਪੰਡਤੋ ਮੈਂ ਨਾਮ ਸਿਮਰਨਾ ਕੀਤਾ ਹੈ।

ਮੇਰੀ ਜਾਤਿ ਕੁਟਬਾਂਢਲਾ ਢੋਰ ਢੁਵੰਤਾ ਨਿਤਹਿ ਬਾਨਾਰਸੀ ਆਸ ਪਾਸਾ ॥

ਮੇਰੀ ਜ਼ਾਤ ਨੂੰ ਜਾਣ ਰਹੇ ਨੇ [ਪਸ਼ੂਆਂ ਦੇ ਮਰਿਆ ਹੋਇਆ]ਦੇ ਪੋਛ ਲੋਹਣ ਵਾਲ ਨਿਤ ਹੀ ਅਜੇ ਮੇਰੇ ਭਾਈ ਬਨਾਰਸ ਅੰਦਰ ਹੇ ਪੰਡਤੋ ਕੰਮ ਕਰੋ।

ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ
ਰਵਿਦਾਸੁ ਦਾਸਾ ॥੩॥੧॥੩੮॥

ਪੰਡਤ ਬੇਦ ਪਾਠੀ ਹੁਣ ਨਿਮਸਕਾਰ ਕਰਦੇ ਨੇ ਏਹ ਵਾਹਿਗੁਰੂ ਦਾ ਪ੍ਰਤਾਪ ਹੈ, ਨਾਮ ਦੇ ਜਾਪ ਦੀ ਮਹਿਮਾਂ ਵਰਨਣ ਕੀਤੀ ਹੈ। ਜਿਸ ਤੇ ਸਭੋ ਹੀ ਪਵਿਤਰ ਹੋ ਜਾਂਦਾ ਹੈ ਏਹ ਨਾਮ ਨੇ ਛੂਤ ਤੋੜ ਦਿਤੀ ਹੈ।

ਵਾਕ ਕਵੀ

ਦੋਹਰਾ—ਜਿਮਸੀ ਚੰਦਨ ਬਿਰਛ ਹੈ ਸੀਤ ਕਰੇਤਾ ਤਤ ਕਾਲ ॥
ਸੀਤਲ ਹਿਰਦੇ ਹੋ ਗਏ, ਹੋ ਗਏ ਸਭਨਿ ਹਾਲ ॥

ਬੈਂਤ—ਜਿੰਨੇ ਬੰਦੇ ਨੇ ਬਣੇ ਸੰਸਾਰ ਅੰਦਰ, ਹੀਰੇ ਲਾਲ ਪੰਨੇ ਇਕੋ ਖਾਨਦੇ ਹਨ। ਇਕ ਬਾਗ ਅੰਦਰ ਫਲੇ ਫੁੱਲੇ ਬੂਟੇ, ਅਤੇ ਫੁਲ ਇਕੋ ਗੁਲਸਤਾਨ ਦੇ ਹਨ। ਇਕ ਓਮ ਤੇ ਇਕਓਂਅੰਕਾਰ ਇਕੋ ਅੰਗ ਰੰਗ। ਇਕੋ ਹਿੰਦੁਸਤਾਨ ਦੇ ਹਨ। ਇਕੋ ਮਰਨ ਤੇ ਇਕੋ ਹੈ ਜੀਉਣ ਸਾਂਝਾ, ਇਕੋ ਅੰਗ ਬਣੇ ਖਾਨ ਪਾਨ ਖਾਂਦੇ ਹਨ। ਫੇਰ ਪਤਾਨ ਹੀ ਹੀ ਲਗਦਾ ਪੰਡਤੋ ਜੀ, ਵਖ ਵਖ ਏਹਨਾਂ ਤਾਈਂ ਦਸਦੇ ਹੋ। ਏਹੋ ਜੇਹੀ ਕਰੋਧ ਦੀ ਅੱਗ ਕਰ ਕੇ, ਲੂਣ ਆਪ ਹੋ ਕੇ ਸਾਨੂੰ ਹਸਦੇ ਹੋ। ਸ਼ਬਦ ਅਗਲਾ ਪੜ੍ਹ ਕੇ ਭਗਤ ਜੀ ਨੇ, ਤੋੜ ਸਾਰਿਆਂ ਦਾ ਭੇੜ ਝੱਸ ਦਿਤਾ। ਕਾਲਾ ਸਿੰਘ ਜੀ ਭਗਤਾਂ ਬਾਣੀ ਅੰਦਰ, ਨਾਮ ਜਾਪ ਵਾਲਾ

ਸੋਹਣਾ ਰਸ ਦਿਤਾ।

ਰਾਗ ਮਲ੍ਹਾਰ

ਹਰਿ ਜਪਤ ਤੇਊ ਜਨਾ ਪਦਮ ਕਵਲਾਸ ਪਤ ਤਾਨ ਸਮ ਤੁਲਿ ਨਹੀ ਆਨ ਕੋੂ॥

ਨਾਮ ਦੇ ਜਾਪ ਕਰਨ ਵਾਲਿਆਂ ਦੇ ਬਰਾਬਰ ਸ਼ਿਵ ਅਤੇ ਬ੍ਰਹਮਾ ਆਦਿ ਭੀ ਨਹੀਂ ਹਨ।

ਏਕ ਹੀ ਏਕ ਅਨੇਕ ਹੋਇ ਬਿਸਥਰਿਓ ਆਨ ਰੇ ਆਨ ਭਰਪੂਰਿ ਸੋਊ ।੧ਰਹਾਉ

ਏਕ ਜੋਤ ਨਿਰਾਕਾਰ ਦੀ ਸਾਰੇ ਬ੍ਰਹਮੰਡ ਦੇ ਜੀਆਂ ਅਤੇ ਬਣ ਪ੍ਰਬਤ ਵਿਚ ਬਿਰਾਜਮਾਨ ਹੈ।[ਭਾਵ–ਊਚ ਨੀਚ ਕੋਈ ਨਹੀਂ]।

ਜਾਕੈ ਭਾਗ ਵਤੁ ਲੇਖੀਐ ਅਵਰ ਨਹੀ ਪੇਖੀਐ ਤਾਸ ਜਾਤਿ ਆਛੋਪ ਛੀਪਾ।

ਭਗਤ ਨਾਮ ਦੇਵ [ਹੇ ਪੰਡਤੋ] ਕਿਹੜੀ ਭਾਗਵਤ ਦਾ ਲਿਖਾਰੀ ਸੀ ਜਾਂ ਪਾਠੀ ਸੀ, ਉਹ ਛੂਤ ਛਾਤ ਹੀ ਸੀ ਰਾਮ ਨੇ ਫੇਹਿਰਾਟੇਰਿਆ ਰਾਉ ਜਿੰਦੀ ਕੀਤੀ ਛੱਪਰੀ ਬੰਨ੍ਹੀ।

ਬਿਆਸ ਮਹਿ ਲੇਖੀਐ ਸਨਕ ਮਹਿ ਪੇਖੀਐ ਨਾਮ ਕੀ ਨਾਮ ਨਾ ਸਪਤ ਦੀਪਾ॥

ਬਿਆਸ ਅਤੇ ਸਨਕ [ਸੁਨੰਦ] ਦੇ ਜਨਮ ਵਿਚ ਪੜ੍ਹੋ। ਜਿਹਨਾਂ ਨਾਮ ਦੀ ਮਹਿਮ ਵਰਨਣ ਕੀਤੀ ਹੈ। ਸਤਾਂ ਦੀਪਾਂ ਵਿਚ ਉਚ ਪਦਵੀ ਪਾਈ ਹੈ।

ਜਾਕੈ ਈਦ ਬਕਰੀਦਿ ਕੁਲ ਗਊ ਰੇ ਬਧੁ ਕਰਹਿ ਮਾਨੀਅਹਿ ਸੇਖ ਸਹੀਦ ਪੀਰਾ।

ਹੇ ਪੰਡਤੋ ਦੇਖੋ ਨਾ, ਮੁਸਲਮਾਨ ਲੋਕ ਈਦਾਂ ਵਿਚ ਗਊ ਆਦਿਕ ਜਾਨਵਰਾਂ ਦ ਘਾਤ ਕਰਨ ਵਾਲੇ ਤੇ ਪੀਰਾਂ ਤੇ ਸ਼ੇਖਾਂ ਦੇ ਚੇਲੇ ਭਾਵ [ਬੁਤ ਪਰੱਸਤੀ, ਕਬਰਾਂ ਮੰਨਣ ਵਾਲੇ]।

ਜਾਕੈ ਬਾਪ ਵੈਸੀ ਕਰੀ ਪੂਤ ਐਸੀ ਸਰੀ ਤਿਹੂ ਰੇ ਲੋਕ ਪਰਸਿਧ ਕਬੀਰਾ ॥੨॥

ਜਿਸ ਦੇ ਪਿਊ ਐਸੇ (ਹਿੰਦੂ ਧਰਮ ਤੇ ਉਲਟ ਓਹਨਾਂ ਦੇ ਪੁਤਰ) ਪਰਸਿਧ ਹਨ ਕਬੀਰ ਸਾਹਿਬ ਜੋਮਸਾਹੂਰ ਹਨ ਸਾਰੇ ਓਹਨਾਂ ਦੇ ਸੇਵਕ ਤੇ ਜਗਤ ਪ੍ਰਸਿਧ।

ਜਾਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ ਅਜਹੁ ਬੰਨਾਰਸੀ ਆਸ ਪਾਸਾ॥

ਜਿਸ ਕੁਲ ਦੇ [ਹੇ ਪੰਡਤੋ ਹੁਣ ਭੀ ਇਸ ਕਾਂਸ਼ੀ ਸ਼ਹਿਰ ਵਿਚ ਆਸੇ ਪਾਸੇ ਮੁਰ ਢੋ ਰਹੇ ਨੇ, ਰਹਿੰਦੇ ਨੇ ਨਗਰਾਂ ਵਿਚ] ਤੇ ਦੇਸਾਂ ਵਾਲੇ।

ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ ਤਿਨਿ ਤਨੈ ਰਵਿਦਾਸ ਦਾਸਨ ਦਾਸਾ ॥੩॥੨॥੩੯॥

ਬ੍ਰਹਮਚਾਰੀ ਬੜੇ ਅਦਬ ਨਾਲ ਪੰਡਤ ਰਵਿਦਾਸ ਦੇ ਚਰਨਾਂ ਤੇ ਨਿਊਂਦੇ ਹਨ। ਹੇ ਪੰਡਤੋ! ਏਹ ਨਾਮ ਦੀ ਮਹਿਮਾ ਹੈ, ਤਾਂਤੇ ਨਾਮ ਦਾ ਜਾਪ ਕਰ ਕੇ ਏਹ ਪਦਵੀ ਪਾਈ ਹੈ ਹੇ ਪਾਂਡਿਓ ਨਿਰਹੰਕਾਰ ਹੋ ਜਾਓ ਸਰਬ ਵਿਆਪੀ ਦੀ ਅਰਾਧਨਾ ਕਰੋ ਨਾਮ ਸਭ ਤੇ ਵਡੀ ਚੀਜ਼ ਹੈ।

ਸ੍ਰੀ ਬਾਬਾ ਜੀ ॥ ਦਵੈਯਾ ਛੰਦ।

ਸ਼ਾਂਤ ਭਰੀ ਏਹ ਬਾਣੀ ਸੁਣਕੇ ਦਿਲ ਤੋਂ ਭਰਮ ਮਿਟਾਇਆ।
ਟੁਟੇ ਮਾਣ ਦਿਲਾਂ ਦੇ ਸਾਰੇ ਚਰਨੀ ਸੀਸ ਨਿਵਾਇਆ।
ਬਖਸ਼ੋ ਭੁਲ ਅਸਾਡੀ ਸਤਿਗੁਰ! ਆ ਕੇ ਅਰਜ ਗੁਜਾਰੀ।
ਰਸਤਾ ਨਾਮ ਦਾਨ ਦਾ ਦਸੋ ਬਖਸ਼ੋ ਭੁਲ ਹਮਾਰੀ।
ਆਪਣਾ ਮੰਤਰ ਰਹਿਤ ਦਸ ਕੇ ਕਿਰਪਾ ਕਰ ਸਮਝਾਵੋ।
ਸਚੇ ਰਸਤੇ ਉਪਰ ਸੁਆਮੀ ਸਾਨੂੰ ਸਿਖ ਬਨਾਵੋ।
ਜਨਮ ਮਰਨ ਦੇ ਸੰਸੇ ਛੂਟੇ ਦੀਨ ਦੁਨੀ ਦੇ ਵਾਲੀ।
ਆਪੋ ਆਪਣੇ ਦੇਸਾਂ ਅੰਦਰ ਦਸੀਏ ਰਹਿਤ ਸੁਖਾਲੀ।
ਬਾਬੇ ਜੀ ਨੇ ਉਸ ਦਿਨ ਪਿਆਰੇ ਸਭ ਨੂੰ ਸਿਖ ਬਣਾਇਆ।
ਕੰਨ ਵਿਚ ਦਸ ਕੇ ਨਾਮ ਵਾਹਿਗੁਰੂ ਸ੍ਵਾਸ ਸ੍ਵਾਸ ਜਪਾਇਆ।
ਬਿਰਜ ਲਾਲ ਤੇ ਸਾਥੀ ਸਾਰੇ ਚਰਨ ਫੜੇ ਉਸ ਆ ਕੇ।
ਸਤਾਈ ਪੰਡਤ ਸਿਖ ਹੋਏ ਜਾਂ ਭਗਤ ਸਾਹਿਬ ਦੇ ਜਾ ਕੇ।
ਰਾਧਾ ਰਾਮ ਜੋ ਜਾਤ ਵਡੀ ਦਾ ਮਾਣ ਖ਼ੂਬ ਸੀ ਕਰਦਾ।
ਓਹ ਭੀ ਦਰਸ਼ਨ ਕਰਕੇ ਪਰਸਨ ਸੀਸ ਚਰਨ ਤੇ ਧਰਦਾ।
ਹੁਕਾ ਚਰਸ ਤਮਾਕੂ ਆਦਿਕ ਭੰਗ ਸੁਲਫਾ ਜੋ ਪੀਣਾ।
ਬੁਰੇ ਅਮਲਾਂ ਦੀ ਵਰਤੋਂ ਛਡੋ ਜੋ ਜੋ ਧਰਮ ਤੇ ਹੀਣਾ।
ਏਹ ਸੁਣ ਪੰਡਤਾਂ ਅਰਜ ਗੁਜਾਰੀ ਸਾਡਾ ਭਰਮ ਮਿਟਾਵੋ।
ਹੁਕਾ ਅਰ ਤਮਾਕੂ ਲਿਖਿਆ ਕਿਸ ਥਾਂ ਬੰਦ ਬਿਤਾਵੋ।
ਪੀਂਦੀ ਦੁਨੀਆਂ ਹੁਕਾ ਸਾਰੀ ਜੰਗਲੀ ਬਿਰਛ ਤਮਾਕੂ।
ਇਸ ਵਿਚ ਦੋਸ਼ ਕੌਣ ਸਾ ਪਾਇਆ ਪੀਂਦੇ ਸਭ ਮਨਾਕੂ।

ਸ੍ਰੀ ਭਗਤ ਜੀ ਉਸੇ ਵੇਲੇ ਸਕੰਦ ਪੁਰਾਣ ਲਿਆ ਕੇ।
ਧਿਆ ਬਵੰਜੇ ਬਿਆਸ ਜੀ ਲਿਖਿਆ ਨਾਰਦ ਨੂੰ ਸਮਝਾ ਕੇ।

ਸਕੰਦ ਪੁਰਾਣ ਬਵੰਜਾ ਧਿਆ ਦੇ ਸਲੋਕ ।। ਤਮਾਕੂ ਖੰਡਨ ।।

ਸਲੋਕ ॥ ਧੂੰਮਰਿ ਪਾਨੇ ਨਰੋ, ਪ੍ਰਤੇ ਤ੍ਰੈ ਚੇਵ ਜਾਇਤੇਃ
ਕਿਲੌਤ ਕਲ ਰੂਪੰ ਤੁਮਾਲ ਮੇਵਿ ਅਤੇ ਯਾਇਤੇਃ

ਸਲੋਕ ॥ ਧੂੰਮਰ, ਸਯ, ਮਤ੍ਰੈਣ, ਸਰਬ ਦਾਨ ਦਿਕ ਕ੍ਰਿਯਾਃ
ਬਿਰਥੈਣ, ਜਾਯਤੌ, ਪਰਤ ਜਥਾ ਕੁੰਚਰ ਸੋਚਵੰਤ ॥

ਸਲੋਕ ॥ ਘੋਰ ਕੇ ਕਲਜੁਗੇ ਪਾਪ ਤੇ ਸਰਬੇ ਬਰਣ ਆਸ਼ਰਮ ॥
ਨਟਕੇਖ ਪਤਿਖਯੰਤ ਤੁਮਾਲ ਪਾਨਤੇਯਃ ॥

ਟੀਕਾ—ਤਮਾਕੂ ਦੇ ਜੋ ਵਰਤਨ ਵਾਲਾ ਕਰਮ ਕਾਂਡ ਨਸ ਜਾਵੇ।
ਤਮਾਕੂ ਦੇ ਜੋ ਵਰਤਨ ਵਾਲਾ ਜੂਨ ਪ੍ਰੇਤ ਦੀ ਪਾਵੇ।
ਤਮਾਕੂ ਖਾਵੇ ਪੀਵੇ ਜੋ ਨਰ ਕਲੂ ਕਾਲ ਦੇ ਅੰਦਰ।
ਧੂਆਂ ਲੈਣਾ ਸੁੰਘਣਾ ਕਰਦਾ ਜਾਏ ਨਰਕ ਦੀ ਅੰਦਰ।
ਜਿਵੇਂ ਹਾਥੀ ਨ੍ਹਾਇ ਧੋਇ ਕੇ ਖਾਕੂ ਅੰਦਰ ਨ੍ਹਾਵੇ।
ਕੀਤਾ ਧਰਮ ਤੀਰਥ ਦਾਨ ਕਰਮ ਭੀ ਬਿਰਥਾ ਜਾਵੇ।
ਜੋ ਨਰ ਖਾਂਦੇ ਪੀਂਦੇ ਇਸ ਨੂੰ ਕੁੰਭੀ ਨਰਕ ਮੇਂ ਜਾਵਨ।
ਬਿਆਸ ਰਿਸ਼ੀ ਜੀ ਨਾਰਦ ਤਾਈਂ ਏਹੋ ਗਲ ਸਮਝਾਵਣ।

ਸਲੋਕ ॥ ਉਪ ਸੰਤੇ ਤੁਮਾਲੰ ਵੇ ਕਲੌਤ, ਪੁਰਖਾ ਧ੍ਰਮਯ ਃ
ਖਯੀਣ ਪਤਿਖਯੰਤਿ ਮਾਹਾ ਰੋਰਵ ਸੰਗ ਕੇਃ ॥ ੪॥
ਅਠਭੱਖ, ਭੱਖਨਾਤਿ, ਪਾਪਾਤਮ, ਗਮਯ ਰਮਣੰ ਚਯਤਿਃ
ਮਧਤਯ ਪਾਨੰ ਤਚਯ, ਪਾਪੰਤ, ਧੂੰਮਰ ਪਾਨਸ ਮਾਤ੍ਰਤਾਃ ॥੫॥
ਸਨਾਤਏ ਤੀਰਥੋਖ ਪ੍ਰਯਾਗ ਦੁਖ ਕੋਟਸ ਃ ॥
ਬਿਰਥੇਵ ਤਾਨਿ, ਸਰਬਾਈ ਤਮਾਲ ਪਾਨ ਪਾਤ੍ਰਤਃ ॥ ੧੬ ॥

ਟੀਕਾ—ਖਾਵੇ ਮਾਸ ਜੋ ਪੀਏ ਸ਼ਰਾਬਾਂ ਘਰ ਕੰਜਰਾਂ ਦੇ ਜਾਵੇ।
ਕਰੇ ਅਯੋਗ ਪਰ ਇਸਤ੍ਰੀ ਸੇਤੀ ਖਾਣਾ ਮਾਸ ਜੋ ਖਾਵੇ।

ਪ੍ਰਯਾਗ ਜਾਇ ਜੋ ਨ੍ਹਾਏ ਤੀਰਥੀਂ ਬਹੁਤੀ ਵਾਰੀ ਨ੍ਹਾਵੇ।
ਪੀਵੇ ਨਰ ਜੋ ਸੁੰਘੇ ਤਮਾਕੂ ਜੂਨ ਕੁਤੇ ਦੀ ਪਾਵੇ।
ਦਾਨ ਕਰੇ ਕੋਈ ਉਸ ਪੰਡਤ ਨੂੰ ਜੋ ਤਮਾਕੂ ਵਰਤਣ ਵਾਲਾ।
ਨਰਕ ਅੰਦਰ ਓਹ ਮਰ ਮਰ ਜੰਮੈ ਫੇਰ ਚੁਰਾਸੀ ਡਾਲਾ।
ਬਿਆਸ ਰਿਸ਼ੀ ਨੇ ਲਿਖਿਆ ਭਾਈ ਸਕੰਧ ਪੁਰਾਣ ਵਿਚਾਰੀ।
ਹੇ ਨਾਰਦ ਏਹ ਦੋਸ਼ੀ ਜੋ ਨਰ ਜਾਂਦੇ ਨਰਕ ਮਝਾਰੀ।

ਪਦਮ ਪੁਰਾਣ

ਸਲੋਕ। ਧੂਮਰ ਪਾਨੰ ਰਤੰ ਵਿਪਰੰ ਦਾਨੰ ਕਰਵੰਤਿਯੇ ਨਰਾਃ
ਦਾਤੋ ਨਰੋ ਨਰਕੰ ਜਾਤੀ ਬਹਮਣੋ ਗਰਾਮ ਸੂਕਰਃ

ਟੀਕਾ—ਦਾਨੀ ਜੇ ਤਮਾਕੂ ਵਾਲੇ ਪੀਣੇ ਤਾਈਂ ਪੁਚੌਂਦਾ।
ਲੈਣੇ ਵਾਲਾ ਬ੍ਰਹਮਣ ਸੂਰ ਤੇ ਦਾਤਾ ਨਰਕ ਸੁਟਾਉਂਦਾ।
ਬ੍ਰਹਮਾ ਜੀ ਸ੍ਰੀ ਨਾਰਦ ਤਾਈਂ ਏਹੀ ਬਾਤ ਸੁਨਾਈ।
ਬਿਆਸ ਰਿਸ਼ੀ ਦੇ ਪੜ੍ਹੋ ਸਲੋਕ ਸਕੰਦ ਪੁਰਾਣ ਲਿਖਾਈ।

ਬ੍ਰਹਮਣਃ ਖਯਤ੍ਰਿਯਾ, ਵੈਸ਼ਯਾਃ ਸ਼ੂਦਰ ਸ ਮੁਨ ਸੱਤਿਮ।
ਸ੍ਵਪਚ ਸੂਦ੍ਰਸਾ ਗਯੇਨਾ ਤਮਾਖੂ ਪਾਨ ਮਾਤ੍ਰਤ:॥

ਟੀਕਾ—ਗਊ ਮਾਸ, ਭੋਗ ਵੇਸ਼ਵਾ, ਭੈਣ, ਪੁਤਰੀ, ਮਾਂ, ਚਾਰੇ।
ਪੀਵੇ ਸ਼ਰਾਬ ਪਾਪ ਲਗੇ ਸਭ ਰੇ ਨਾਰਦ ਜੋ ਧਾਰੇ।
ਉਤਰੇ ਨਾ ਪਾਪ ਜੋ ਪੀਏ ਤਮਾਕੂ ਬਰਮਾ ਜੀ ਬਤੌਂਦੇ।
ਨਾਰਦ ਰਿਸ਼ੀ ਤਾਈਂ ਭਾਈ ਪੁਰਾਣਾ ਵਿਚ ਸੁਣੌਂਦੇ।
ਇਹ ਸੁਨ ਪੰਡਤਾਂ ਨਿਯਮ ਕੀਤੇ ਹੁਕੇ ਤਮਾਲ ਨ ਪੀਣੇ।
ਜੋ ਨਰ ਪੀਏ ਤਮਾਕੂ ਭਾਈ ਹਨ ਕਰਮ ਦੇ ਹੀਣੇ।

ਭਗਤ ਦੇ ਸੇਵਕ

ਹੁਣ ਤਕ ਦੇਖਣ ਦੇ ਵਿਚ ਆਇਆ ਪੂਰਬ ਦੇਸ਼ਾਂ ਵਾਲੇ।
ਪੀਂਦੇ ਨਹੀਂ ਤਮਾਕੂ ਭੁਲ ਕੇ ਬਾਬੇ ਦੀ ਮਤ ਵਾਲੇ।

ਦਾਰੂ ਮਾਸ ਨਹੀਂ ਹਨ ਖਾਂਦੇ ਕੰਠੀ ਗਲ ਮੈਂ ਧਾਰਨ।
ਕਹਿੰਦੇਹਮਰਵਦਾਸੀਏਸਿਖ ਹਾਂ,ਜੀਆਂ ਨ ਕਰੀਏ ਮਾਰਨ।
ਰਾਮ ਨਾਮ ਦਾ ਮੰਤਰ ਦਸ ਕੇ ਸਭ ਨੂੰ ਸਿਖ ਬਣਾਵਣ।
ਰਹਤ ਪੂਰਬ ਦੇਸ ਅੰਦਰ ਹੁਣ ਤਕ ਇਉਂ ਰਖਾਵਣ।
ਹੁਕਾ ਚੁਰਟ ਤਮਾਕੂ ਗਾਂਜਾ ਚੋਰੀ ਯਾਰੀ ਜੂਆ।
ਭੰਗ ਫੀਮ ਨੂੰ ਹਥ ਨਾ ਲਾਉਂਦੇ ਖਾਂਦੇ ਘੀਆ ਦੂਆ।
ਕਾਲਾ ਸਿੰਘ ਰਾਮਦਾਸੀਏ ਆਪਣਾ ਨਾਮ ਬਿਤਾਉਂਦੇ।
ਸਤਿਜੁਗ ਵਾਲੀ ਰੀਤ ਨਿਆਰੀ ਸਭ ਨੂੰ ਇਹ ਸੁਨਾਉਂਦੇ।

ਪੰਡਤਾਂ ਨੇ ਸਿਖ ਹੋਕੇ ਸਿਖਿਆ ਧਾਰਨ ਕਰਕੇ ਆਪੋ ਆਪਣੇ ਦੇਸ ਨੂੰ ਜਾਣਾ
ਤੇ ਦੇਸਾਂ ਪ੍ਰਦੇਸਾਂ ਵਿਚ ਭਗਤ ਰਵਿਦਾਸ ਦੀ ਸਿਖੀ ਦਾ ਪਰਚਾਰ ਕਰਨਾ

ਦਵੈਯਾ ਛੰਦ॥

ਲੈਕੇ ਆਗਿਆ ਚਲੇ ਸਾਰੇ ਸਿਖਿਆ ਚਿਤ ਵਿਚ ਧਾਰੀ।
ਬਿਰਜ ਲਾਲ ਨੂੰ ਆਖਿਆ ਬਾਬੇ ਛਡਣੀ ਭਰਿਸ਼ਟਾ ਚਾਰੀ।
ਇਕ ਹਤਿਆ ਜੋ ਬਚ ਕੇ ਰਹਿਣਾ ਬੇਮੁਖ ਨਹੀਂ ਸਦਾਉਣਾ।
ਨਾਮ ਜਾਪ ਹੈ ਜਪਣਾ ਹਰਦਮ ਇਹ ਨਹੀਂ ਦਿਲੋਂ ਭੁਲਾਉਣਾ।

ਦੋਹਰਾ—ਪਾਪੀ ਬਹੁਤੀ ਸ਼ਕਲ ਦੇ ਰਹਿੰਦੇ ਵਿਚ ਜਹਾਨ।
ਛੇ ਕਿਸਮ ਦੀ ਹਤਿਆ ਛਡਣੀ ਏਹ ਸੁਜਾਨ॥

ਦੋਹਰਾ—ਗਊ ਹਤਿਆ ਰਿਣਿ ਹਤਿਆ ਕੰਨਿਆ ਆਦਿਕ ਜੋਇ।
ਵਿਸ਼ਵਾਸ ਹਤਿਆ ਅਤ ਵਡੀ ਗਊ ਹਤਿਆ ਜੋਇ॥

ਦੋਹਰਾ—ਬ੍ਰਹਮ ਹਤਿਆ ਤੇ ਆਦ ਲੌ ਸਮਝ ਲੀਓ ਬੁਧਿ ਵਾਨ।
ਕਰੋੜ ਛਿਨਵੈਂ ਪਾਪ ਜਿਉਂ ਹਤਿਆ ਰੂਪ ਪਛਾਨ।

ਦੋਹਰਾ—ਸਿਖਿਆ ਲੈ ਕੇ ਗੁਰਾਂ ਤੋਂ ਬੇਮੁਖ ਜੋ ਹੋਇ ਜਾਇ।
ਛੇ ਹਤਿਆ ਤੇ ਦੁਸ਼ਟ ਜੋ ਗੁਰ ਤੇ ਸਿਖ ਫਿਰਜਾਇ॥

ਭਗਤ ਰਵਿਦਾਸ ਜੀ ਨੇ ਸਤਿਸੰਗੀਆਂ ਨੂੰ ਸਿਖਿਆ ਦੇਣੀ

ਬੈਂਤ—ਤੁਰਨ ਲਗਿਆਂ ਸਭ ਸਤਸੰਗੀਆਂ ਨੂੰ ਬੋਲ ਸਭਨਾਂ ਤਾਈਂ ਸਮਝਾਯਾ ਸੀ। ਮਾਸ ਖਾਣਾ ਤੇ ਪੀਣੀ ਸ਼ਰਾਬ ਨਾਹੀਂ, ਜਾਣਾ ਵੇਸਵਾ ਘਰੋਂ ਹਟਾਇਆ ਸੀ। ਕਿਰਤ ਕਰਨੀ ਤੇ ਦਿਲੋਂ ਗਰੀਬ ਰਹਿਣਾ ਸਚ ਬੋਲਣਾ ਹਕ ਖਲਾਇਆ ਸੀ। ਵਲਛਲ ਚੋਰੀ ਵਿਭਚਾਰ ਕਰਨਾ ਧੱਕਾ ਕਰਨਾ ਨ ਕਿਸੇ ਬਤਾਇਆ ਸੀ। ਰੈਹਣਾ ਬੰਦਗੀ ਵਿਚ ਨਿਹਾਲ ਹਰਦਮ ਸ਼ਾਂਤ ਰਖਣੀ ਗੁਸਾ ਹਟਾਇਆ ਸੀ। ਬੋਲੇ ਬੋਲ ਕੁਬੋਲ ਭੀ ਸਹਿ ਜਾਣਾ ਬਹੁਤੀ ਵਾਰ ਬਾਬੇ ਸਮਝਾਯਾ ਸੀ। ਕੇਸ ਰਖਣੇ ਸੀਸ ਤੇ ਸੰਗੀਆਂ ਨੇ ਰੋਮ ਕਿਤੋਂ ਨਾ ਕੋਈ ਲੁਹਾਇਆ ਸੀ।ਬੇਦਾਂ ਵਿਚ ਲਿਖਿਆ ਸਤੋ ਵੇਖ ਲੈਣਾ ਕੇਸ ਰਖਣੇ ਨਿਯਮ ਫਰਮਾਇਆ ਸੀ। ਬਿਰਜ ਲਾਲ ਨੇ ਉਠ ਕੇ ਅਰਜ ਕੀਤੀ ਕੇਸ ਰਖਣੇ ਸੀਸ ਸਮਝਾ ਦੇਵੋ। ਕਿਥੇ ਰਖਣਾ ਕੇਸਾਂ ਦਾ ਲਿਖਿਆ ਜੀ ਬੇਦਾਂ ਚੋਹਾਂ ਦਾ ਜਿਕਰ ਬਤਾ ਦੇਵੋ।

ਸ੍ਰੀ ਰਵਿਦਾਸ ਜੀ ਨੇ ਬਿਰਜ ਲਾਲ ਨੂੰ ਬੇਦਾਂ ਚੋਂ ਸਿਰ ਤੇ ਕੇਸ ਰਖਣ ਬਾਬਤ ਦੇ ਸ਼ਲੋਕ ਪੜ੍ਹ ਕੇ ਸੁਨਾਉਣੇ

ਬੈਂਤ—ਓਸੇ ਵੇਲੇ ਹੀ ਬਾਬੇ ਜੀ ਸੇਵਕਾਂ ਨੂੰ ਮੰਤਰ ਕਢ ਸਲੋਕ ਸੁਨਾਉਣ ਲਗੇ। ਜੁਜਰ ਬੇਦ ਅਥਰਬਣ ਤੇ ਮਨੂੰ ਜੀ ਦੇ ਰੋਮ ਰਖਣੇ ਸਦਾ ਅਲੋਣ ਲਗੇ। ਭਰਮ ਕਢ ਕੇ ਪੰਡਤਾਂ ਪਾਂਧਿਆਂ ਦੇ ਸਿਰ ਉਨ੍ਹਾਂ ਦੇ ਕੇਸ ਰਖਾਉਣ ਲਗੇ। ਪਾਠ ਕਢ ਸ਼ਲੋਕ ਸੁਨਾਂਵਦੇ ਨੇ ਅਰਥ ਬੋਧ ਤੇ ਤਤ ਸਮਝਾਉਣ ਲਗੇ। ਕੇਸ ਰਖ ਕੇ ਤੇ ਜਟਾ ਜੂਟ ਹੋ ਗਏ ਸ੍ਰੀ ਭਗਤ ਜੀ ਤਤ ਦਾ ਸਾਰ ਦਿਤਾ। ਕਾਲਾਸਿੰਘ ਜੀ ਤਿੰਨ ਸੌ ਪੰਡਤਾਂ ਨੇ ਗੁਰੂ ਸ੍ਰੀ ਰਵਿਦਾਸ ਨੂੰ ਧਾਰ ਲੀਤਾ।

ਬਾਬੇ ਜੀ ਦਾ ਸਤਸੰਗ ਘਰ

ਨਿਤ ਬੈਠਕੇ ਕਰਨ ਸਤਸੰਗ ਘਰ ਮੇਂ ਨਿਰਮਲ ਜਗ੍ਹਾ ਦੇ ਵਿਚ ਰਹਾਂਵਦੇ ਨੇ। ਔਣ ਸੰਗਤਾਂ ਦਰਸ ਦੀਦਾਰ ਕਰਨੇ ਕਈ ਆਂਵਦੇ ਤੇ ਕਈ ਜਾਂਵਦੇ ਨੇ।ਰਹੇ ਭੀੜ ਹਜ਼ੂਰ ਦੇ ਪਾਸ ਲਗੀ ਸੋਧੀ ਲਾਂਗਰੀ ਪੂੜੇ

ਛਕਾਂਵਦੇ ਨੇ। ਪੂਰੀ ਕੜਾਹ ਪ੍ਰਸ਼ਾਦ ਤਿਆਰ ਹਰਦਮ ਅਤੇ ਪੈਹਰ ਦਾ ਲੰਗਰ ਚਲਾਂਵਦੇ ਨੇ। ਟੋਲਾ ਬਾਹਮਣਾ ਨਿੰਦਕਾਂ ਪਾਪੀਆਂ ਦਾ ਰਿਹਾ ਮੁਢ ਤੋਂ ਵੈਰ ਕਮਾਉਣ ਵਾਲਾ। ਕਾਲਾ ਸਿੰਘ ਜੀ ਨਿੰਦਕਾਂ ਨੇ ਨਰਕ ਜਾਣਾ ਕੌਣ ਜੰਮਿਆਂ ਓਹਨੂੰ ਬਚਾਉਣ ਵਾਲਾ।

(ਵਾਕ ਕਵੀ ਭਗਤ ਜੀ ਦੇ ਉਪਕਾਰ

ਤਾਰੇ ਗਗਨ ਦੇ ਗਿਣਤੀ ਦੇ ਵਿਚ ਆਵਨ ਗਿਣੇ ਬੂੰਦ ਬਰਸਾਤ ਜੇ ਕੁਲ ਪਿਆਰੇ। ਲਖ ਜੂਨ ਚੁਰਾਸੀ ਦੇ ਰੋਮ ਗਿਣ ਲੈ ਗਿਣ ਲੈ ਰੇਤ ਬਸੰਤ ਦੇ ਫੁਲ ਪਿਆਰੇ। ਕਿਰਨਾਂ ਸੂਰਜ ਦੀਆਂ ਗਿਣਤੀ ਕੁਲ ਲਵੇ ਪਵੇ ਸਵਰਨ ਸੁਮੇਰ ਦਾ ਮੁਲ ਪਿਆਰੇ। ਪਾਨੀ ਸਾਗਰਾਂ ਦਾ ਮਿਣਤੀ ਵਿਚ ਹੋਵੇ ਧਰਤੀ ਭਾਰ ਸੇਤੀ ਜਾਇ ਤੁਲ ਪਿਆਰੇ। ਸਾਰਾ ਢੂੰਡ ਕੇ ਭਾਲ ਸੰਸਾਰ ਡਿਠਾ ਲਿਖੇ ਜਾਣ ਨਾ ਤੇਰੇ ਉਪਕਾਰ ਬਾਬਾ। ਕਾਲਾ ਸਿੰਘ ਦੇਖੋ ਪੜ੍ਹ ਕੇ ਭਗਤ ਬਾਣੀ ਗਿਣੇ ਜਾਣ ਨਾ ਤੇਰੇ ਉਪਕਾਰ ਬਾਬਾ।

ਤਥਾ

ਕਿਤੇ ਜੋਗੀਆਂ ਜਗਤ ਦੀ ਦਸ ਪਾਈ ਪਾਇਆ ਹਿਸਕਾਂ ਨੂੰ ਸਚੇ ਰਾਹ ਹੈ ਤੂੰ।ਇਕ ਦਮੜੀਦੀ ਕੰਗਨ ਦੇ ਭੇਟ ਗੰਗਾ ਪਥਰੀ ਗੰਗਾ ਹੇਠ ਕਰੀ ਅਥਾਹ ਹੈਂ ਤੂੰ। ਗੰਗਾ ਤਰੇ ਠਾਕਰ ਦਰਸ਼ਨ ਆਣ ਦਿਤੇ ਪਾਇਆ ਰਾਣਿਆਂ ਨੂੰ ਸਚੇ ਰਾਹ ਹੈਂ ਤੂੰ। ਕਿਤੇ ਨਾਮ ਸਮਾਧੀ ਮੈਂ ਮਸਤ ਬੈਠਾ ਦਸੇ ਪੰਡਤਾਂ ਨੂੰ ਕੀਤਾ ਸਾਹ ਹੈਂ ਤੂੰ। ਕਾਲਾ ਸਿੰਘ ਬਖਸ਼ਿੰਦ ਗੁਨਾਹ ਹੈ ਤੂੰ ਸਿਰ ਸ਼ਾਹਾਂ ਦੇ ਜੀ ਪਾਤਸ਼ਾਹ ਹੈਂ ਤੂੰ।

ਪ੍ਰਸੰਗ ਸ੍ਰੀ ਰਵਿਦਾਸ ਭਗਤ ਨੇ ਚਾਰ ਜੁਗਾਂ ਦੇ ਜੰਦੂ ਦਿਖਾਉਣੇ

ਬੈਂਤ—ਕਠੇ ਹੋਕੇ ਬਾਮਣਾ ਮਤਾ ਕੀਤਾ ਭਗਤ ਲੋਕਾਂ ਨੂੰ ਮਗਰ ਹੈ ਲਾਈ ਜਾਂਦਾ। ਸਾਨੂੰ ਮੰਨਣਾ ਕਿਸੇ ਨਾ ਮੂਲ ਭਾਈ ਸਾਡੇ ਝੂਠ ਦਾ ਪੜਦਾ ਉਡਾਈ ਜਾਂਦਾ। ਸਾਡੀ ਰੀਸ ਤੇ ਜੰਦੂ ਨੂੰ ਗਲ ਪਾ ਕੇ ਨੀਚ ਉਚੇ ਨੇ ਸਭ ਬਣਾਈ ਜਾਂਦਾ। ਤਿਲਕ ਮਥੇ ਤੇ ਸੰਖ ਘੜਿਆਲ ਲਾਕੇ

ਵਾਂਗ ਪੰਡਤਾਂ ਸਾਂਗ ਸਜਾਈ ਜਾਂਦਾ। ਧੂਪ ਦੀਪ ਤੇ ਆਰਤੀ ਨਿਤ ਕਰਦੇ ਕੌਤਕ ਨਵੇਂ ਤੋਂ ਨਵੇਂ ਵਿਖਾਈ ਜਾਂਦਾ। ਨਾਲੇ ਯੱਗ ਤੇ ਦਾਨ ਕਰਾਈ ਜਾਂਦਾ ਨਾਲੇ ਆਪ ਨੂੰ ਗੁਰੂ ਪੁਜਾਈ ਜਾਂਦਾ। ਅਸੀਂ ਜਿਊਂਦੇ ਹੀ ਮਰ ਗਏ ਜਾਨ ਲੈਣਾ ਜੰਞੂ ਪਾਵੇ ਚੁਮਾਰਾਂ ਦੀ ਜਾਤ ਕਾਹਨੂੰ।ਕਾਲਾ ਸਿੰਘ ਮਰਾਸੀ ਨੂੰ ਭੇਜ ਆਖੋ ਅਉਖੀ ਲੰਘਦੀ ਅਜ ਹੈ ਰਾਤ ਕਾਹਨੂੰ।

ਸ੍ਰੀ ਭਗਤ ਰਵਿਦਾਸ ਨੇ ਸੂਤ ਦਾ ਜਨੇਊ ਤੋੜਨਾ ਤੇ ਠਾਕਰ ਪੂਜਾ ਛਡਣੀ
ਸ੍ਰੀ ਰਾਮਾ ਨੰਦ ਜੀ ਨੂੰ ਨਿਰਗੁਣ ਦੀ ਪੂਜਾ ਕਰਨ ਦਾ ਉਪਦੇਸ਼ ਕਰਨਾ

### ਦਵੈਯਾ ਛੰਦ ॥

ਕਰਨ ਸਲਾਹਾਂ ਬਾਹਮਣ ਸਾਰੇ ਟੋਲਾ ਇਕ ਬਣਾਇਆ।
ਏਸ ਜਿਊਣ ਤੇ ਮਰਨਾ ਚੰਗਾ ਏਹੋ ਮਤਾ ਪਕਾਇਆ।
ਜਾਂ ਰਵਿਦਾਸ ਤੋਂ ਜੰਞੂ ਲਾਹੋ ਜਾਂ ਉਸ ਨੂੰ ਮਰਵਾਈਏ।
ਜਾਂ ਨਾਗਰ ਮਲ ਰਾਜੇ ਕੋਲੇ ਆਪਣਾ ਹਾਲ ਸੁਣਾਈਏ।
ਜੇ ਰਾਜੇ ਨੇ ਨਿਆਉਂ ਨਾ ਕੀਤਾ ਤਾਂ ਫਿਰ ਮਤਾ ਪਕਾ ਕੇ।
ਸੜ ਕੇ ਮਰ ਜਾਓ ਚਿਖਾ ਚਿਣਾ ਕੇ ਰਾਜੇ ਬੂਹੇ ਜਾ ਕੇ।
ਏਹ ਸਲਾਹਵਾਂ ਕਰਦੇ ਬਾਹਮਣ ਕੋਲ ਰਾਜੇ ਦੇ ਆਏ।
ਪੀਰਾਂ ਦਿਤਾ ਮਰਾਸੀ ਪਾਪੀ ਉਸ ਨੂੰ ਲਿਆ ਮਿਲਾਇ।
ਹੋ ਕੇ ਤੇ ਘਿਘਿਆ ਕੇ ਪਾਂਡਿਆਂ ਆ ਕੇ ਅਰਜ ਗੁਜਾਰੀ।
ਕੰਮ ਰਵਿਦਾਸ ਜੀ ਕਰਦੇ ਮਾੜਾ ਕਰਦਾ ਰੀਸ ਹਮਾਰੀ।
ਇਕ ਤਾਂ ਓਹ ਅਸਾਡੇ ਵਾਂਗੂੰ ਤਿਲਕ ਜੰਞੂ ਨਾ ਲਾਵੇ।
ਦੂਜੀ ਠਾਕਰ ਪੂਜਾ ਕਰਨੀ, ਨ ਸੰਖ ਘੜਿਆਲ ਵਜਾਵੇ।
ਤੀਜਾ ਆਰਤੀ ਫੂਲ ਤੇ ਚੰਨਣ ਉਰਸ਼ਾਂ ਤੇ ਚਰਨਾਠੀ।
ਨਾ ਕੋਈ ਮੰਦਰ ਨਵੇਂ ਬਣਾਵੇ ਕਥਾ ਆਦਕਾਂ ਪਾਠੀ।
ਨਾ ਓਹ ਪੂਜਾ ਮਥਾ ਟਿਕਾਵੇ ਨਾ ਓਹ ਸਿਖ ਬਣਾਵੇ।
ਨਾ ਉਹ ਚੌਂਕੀ ਉਪਰ ਬਹਿਕੇ ਕੋਈ ਉਪਦੇਸ਼ ਸੁਣਾਵੇ।
ਜੋ ਏਹ ਸ਼ਰਤਾਂ ਉਸ ਤੋਂ ਰਾਜਾ ਤੁਸੀ ਭੀ ਨਾਹਿ ਮਨਾਵੇ।

ਮਾਲਾ ਤੁਲਸੀ ਟਿਕਾ ਜੰਞੂ ਆਰਤੀ ਨਾ ਹਟਾਵੇ।
ਜੇ ਏਹ ਨਿਆਉਂ ਨਾ ਕਰਸੋ ਰਾਜਨ ਏਹ ਕਾਂਸ਼ੀ ਦੇ ਪੰਡਤ।
ਛਡ ਜਾਣਗੇ ਸ਼ਹਿਰ ਤੁਮਾਰਾ ਕਰ ਜਾਣਗੇ ਖੰਡਤ।
ਜੇਕਰ ਨਿਆਉਂ ਨ ਮੰਨੇਂ ਰਾਜਾ ਅਸੀਂ ਦੁਆਰੇ ਤੇਰੇ।
ਚਿਖਾ ਬਣਾ ਕੇ ਸੜ ਜਾਵਾਂਗੇ ਦੇਖੀਂ ਸੰਝ ਸਵੇਰੇ।
ਸੁਣੀ ਏਹ ਰਾਜੇ ਗੱਲ ਹੈ ਸਾਰੀ ਦਿਲ ਵਿਚ ਹੈ ਵਿਚਾਰੀ।
ਆਪੇ ਆਪ ਨਿਉਂ ਕਰਨਗੇ ਨਿਰੰਕਾਰੀ ਬਨਵਾਰੀ।
ਉਸ ਦਿਨ ਰਾਜੇ ਘਲ ਸੁਨੇਹਾਂ, ਮਹਿਲੀਂ ਭਗਤ ਬੁਲਾਏ।
ਮਾਣ ਤਾਣ ਸੰਘਾਸਣ ਉਤੇ ਦਿਤਾ ਉਸੇ ਬਠਾਏ।
ਜੋ ਕੁਛ ਪੰਡਿਆਂ ਕਿਹਾ ਸੀ ਜਾ ਕੇ ਸਾਰੀ ਗੱਲ ਵਿਚਾਰੀ।
ਜਿਉਂ ਰਾਵਰ ਜੀ ਕਰ ਨਾਚਾਹੋਂ ਕਰਨੀ ਜਿਉਂ ਚਿਤ ਧਾਰੀ।
ਕਾਂਸੀ ਵਾਸੀ ਪੰਡਤ ਆਖਣ ਏਹ ਰਵਿਦਾਸ ਨੂੰ ਕਹਿਣਾ।
ਜੰਞੂ ਟਿੱਕਾ ਸੰਖ ਹਮਾਰਾ, ਏਹੋ ਅਸਾਂ ਨੇ ਲੈਣਾ।
ਉਰਸਾ ਚੰਨਣ ਧੂਪ ਤੇ ਠਾਕਰ, ਏਹ ਜੋ ਵਸਤ ਹਮਾਰੀ।
ਭਗਤ ਰਵਿਦਾਸ ਨਾ ਕਰੇ ਇਹ ਬਾਤਾਂ ਅਰਜ਼ੀ ਇਹੋ ਗੁਜ਼ਾਰੀ।

ਭਗਤ ਜੀ ਵਲੋਂ ਜਵਾਬ

ਕਿਹਾ ਭਗਤ ਜੀ ਸੁਣੀਏ ਪੰਡਤ,ਕਿਉਂ ਏਹ ਰੌਲਾ ਪਾਇਆ।
ਕਿਸ ਪੰਡਤ ਤੋਂ ਟਿਕਾ ਖੋਹਿਆ, ਕਿਸ ਦਾ ਜੰਞੂ ਲਾਹਇਆ।
ਕਿਸਤੋਂ ਸੰਖ ਦਹਿਣੇ ਹਥ ਦਾ ਨਾਲ ਜ਼ੋਰ ਖੋਹ ਲੀਨਾ।
ਸਾਲਗ ਰਾਮ ਪਿਰਤਮਾ ਪੰਡਤ ਕਿਸ ਕਿਸ ਤੋਂ ਹੈ ਛੀਨਾ।
ਚੰਨਣ ਬਿਨਾਸਪਤੀ ਵਿਚ ਸਾਰੇ ਧੂਪ ਦੀਪ ਤੇ ਗਗਨੀ।
ਪੌਣ ਪਾਣੀ ਪੰਜ ਤੱਤ ਜੋ ਰਚੇ ਹੋਏ ਹਰ ਸੰਗਨੀ।
ਕਿਸੇ ਦੀ ਚੋਰੀ ਮੈਂ ਨਹੀਂ ਕੀਤੀ ਏਹ ਨੇ ਰੱਬੀ ਨਜ਼ਾਰੇ।
ਕਿਉਂ ਨਹੀਂ ਸ਼ਾਂਤ ਆਵੇ ਦਿਲ ਨੂੰ ਕਿਉਂ ਛਡੋ ਚੰਗਿਆਰੇ।
ਰੌਲਾ ਪਾਇਆ ਬਹੁ ਬਾਮਣਾ ਬਿਪਰ ਬਰਨ ਉਚੇਰਾ।

ਉਤਮ ਕਰਮ ਨੇ ਸਾਡੇ ਸਾਰੇ ਤੇਰਾ ਬਰਨ ਛੁਟੇਰਾ।
ਹੰਕਾਰ ਬਾਹਮਣਾ ਨੇ ਬਹੁ ਕੀਤਾ ਭਗਤ ਸੀ ਸ਼ਬਦ ਸੁਣਾਵੇ।
ਕੇਦਾਰਾ ਰਾਗ ਵਿਚ ਬਾਣੀ ਦੇਖੋ ਕਿਦਾਂ ਭਰਮ ਮਿਟਾਵੇ।

ਰਾਗੁ ਕੇਦਾਰਾ ਬਾਣੀ ਰਵਿਦਾਸ ਜੀਉ ਕੀ

ੴ ਸਤਿਗੁਰਪ੍ਰਸਾਦਿ ॥

ਖਟੁ ਕਰਮ ਕੁਲ ਸੰਜੁਗਤ ਹੈ ਹਰਿ ਭਗਤ ਹਿਰਦੈ ਨਾਹਿ।
ਚਰਨਾਰ ਬਿੰਦ ਨ ਕਥਾ ਭਾਵੈ ਸੁਪਚ ਤੁਲਿ ਸਮਾਨ ॥ ੧ ॥

ਹੇ ਪੰਡਤੋ! ਸ਼ਾਸਤ੍ਰਾਂ ਵਿਚ ਛੇ ਕਰਮ ਕਰਨ ਵਾਲੇ ਨੂੰ ਬੜਾ ਸਰੇਸ਼ਟ ਗਿਣਿਆ ਹੈ, ਪਰ ਸਾਡੇ ਮਤਿ ਵਿਚ ਓਹ ਛੇ ਕਰਮੀ ਪੁਰਸ਼ ਨੂੰ ਹਰੀ ਦੀ ਭਗਤੀ ਕਥਾ ਨਾ ਚੰਗੀ ਲਗੇ ਤਾਂ ਇਹ ਚੰਡਾਲ ਹੈ ਜੋ ਸਮਝ ਨਹੀਂ ਕਰਦਾ।

ਰੇ ਚਿਤ ਚੇਤਿ ਚੇਤ ਅਚੇਤ ॥ ਕਾਹੇ ਨ ਬਾਲਮੀਕਹਿ ਦੇਖ ॥

ਰੇ (ਓਹ) ਭਾਈ ਈਰਖਾ ਛਡੋ ਚਿਤ ਅੰਦਰ ਨਾਮ ਜਪੋ ਚਿਤ ਨੂੰ ਸਾਫ ਕਰੋ। ਬਾਲਮੀਕ ਨਾਮ ਜਪ ਕੇ ਤੇ

ਕਿਸੁ ਜਾਤਿ ਕਿਹ ਪਦਹਿ ਅਮਰਿਓ ਰਾਮ ਭਗਤ ਵਿਸੇਖ ॥ ੧ ॥ ਰਹਾਉ ॥

ਕਿਸ ਜਾਤ ਉਚੀ ਪਦਵੀ ਕਰ ਕੇ ਅਮਰ ਹੋ ਗਿਆ ਏਹ ਭਗਤੀ ਦੀ ਤਾਕਤ ਹੈ ਤੁਸੀ ਭਗਤੀ ਕਰੋ ਹਰੀ ਦੀ ਦੇਖੋ।

ਸੁਆਨ ਸਤ੍ਰੁ ਅਜਾਤੁ ਸਭ ਤੇ ਕ੍ਰਿਸਨ ਲਾਵੈ ਹੇਤ ॥
ਲੋਗੁ ਬਪੁਰਾ ਕਿਆ ਸਰਾਹੈ ਤੀਨਿ ਲੋਕ ਪ੍ਰਵੇਸ ॥ ੨ ॥

ਪਾਂਡਵਾਂ ਦੇ ਜਗ ਕਰਨ ਵੇਲੇ ਸੰਖ ਦੀ ਅਵਾਜ ਨ ਹੋਈ, ਤਾਂ ਫਿਰ ਪਾਂਡਵਾਂ ਨੇ ਕਿਹਾ ਭਗਵਾਨ ਪਾਸ ਯਗ ਅਜੇ ਸੰਪੂਰਨ ਨਹੀਂ ਹੋਇਆ, ਜਿਸ ਤੇ ਸੰਖ ਨਹੀਂ ਸੁਣਿਆਂ ਇਸ ਦਾ ਉਪਾਓ ਭਗਤ ਬਾਲਮੀਕ ਜੀ ਨੇ ਦਸਿਆ। ਬਾਲਮੀਕ ਨੂੰ ਪਾਂਡਵਾਂ ਨੇ ਪਵਿਤ੍ਰ ਚੌਂਕੇ ਵਿਚ ਬਿਨਾ ਸ਼ੰਕਾ ਤੋਂ ਛਤੀ ਪਰਕਾਰ ਦੇ ਥਾਲ ਪਰੋਸ ਕੇ ਭੋਜਨ ਦਿਤਾ। ਭੋਜਨ ਛਕਣ ਤੋਂ ਬਾਦ ਬਾਲਮੀਕ ਜੀ ਨੇ ਚੁਲੀ ਕੀਤੀ ਤੇ ਸੰਖ ਵਾਜੇ ਆਪੇ ਵਜੇ ਸਾਰੇ ਸੰਸਾਰ ਵਿਚ ਸੁਣੇ, ਅਤੇ ਕ੍ਰਿਸ਼ਨ ਜੀ ਨੇ ਬਾਲਮੀਕ ਨੂੰ ਬੁਕਲ ਵਿਚ ਲੈਕੇ ਪਿਆਰ ਕੀਤਾ ਅਤੇ ਸਤਕਾਰਿਆ।

(ਦੇਖੋ ਕਥਾ ਭਾਗਵਤ ਗ੍ਰੰਥ ਵਿਚੋਂ)

ਅਜ ਮਲੁ ਪਿੰਗੁਲਾ ਲੁਭਤ ਕੁੰਚਰੁ ਗਏ ਹਰਿਕੈ ਪਾਸ ॥

ਅਜਾਮਲ ਪਾਪੀ ਸੀ ਪਰ ਇਸ ਨੇ ਹਰੀ ਦਾ ਸਿਮਰਨ ਕੀਤਾ ਅੰਤ ਵੇਲੇ ਅਤੇ ਪਿੰਗੁਲਾ ਜੋ ਇਸਤ੍ਰੀ ਸੀ ਓਹ ਨਿਸਚੇ ਹੀ ਹਰੀ ਪਾਸ ਪੁਜ ਗਏ। ਜਿਵੇਂ ਐਰਾਪਤਿ ਹਾਥੀ ਨੇ ਅਉਖੇ ਵੇਲੇ ਹਰੀ ਦੇ ਨਾਮ ਦੀ ਸਹੈਤਾ ਮੰਗੀ ਤਾਂ ਆਪ ਹੀ ਉਸ ਦੀ ਅਉਖੀ ਘੜੀ ਵੇਲੇ ਹਰੀ ਜੀ ਨੇ ਸਹੈਤਾ ਕੀਤੀ।

ਐਸੇ ਦੁਰਮਤਿ ਨਿਸਤਰੇ ਤੂੰ ਕਿਉ ਨ ਤਰਹਿ ਰਵਿਦਾਸ। ੩॥ ੧ ॥ ੩੫॥

ਜੇ ਏਹ ਜੇਹੇ ਪਾਪੀ ਤਰ ਜਾਂਦੇ ਨੇ ਓਸ ਦਾ ਸਿਮਰਨ ਕਰਕੇ ਤਾਂ ਭਾਈ ਜਨੋਂ! ਰਵਿਦਾਸ ਜੀ ਕਹਿੰਦੇ ਨੇ ਮੇਰੀ ਵੀ ਕਲਿਆਣ ਹੋ ਜਾਵੇਗੀ। ਭਾਵ ਦਵੈਸ਼ ਨਾ ਕਰੇ।

ਰਾਜੇ ਨਾਗਰ ਮਲ ਦਾ ਬ੍ਰਾਹਮਣਾ ਨੂੰ ਆਖਣਾ

ਰਾਜੇ ਕਿਹਾ ਸੁਣੋ ਬਿਪਰ ਜੀ ਬਾਬੇ ਸ਼ਬਦ ਸੁਣਾਇਆ।
ਬਾਦ ਬਿਬਾਦ ਤੁਸੀ ਛਡ ਦੇਵੋ ਰਾਜੇ ਇਉਂ ਫਰਮਾਇਆ।
ਉਠ ਕੇ ਕਿਹਾ ਫੇਰ ਬਾਹਮਣਾ ਏਹੀ ਅਦਲ ਕਰਾਵੇ।
ਭਜਨ ਕਰੇ ਤੇ ਨਹਾਵੇ ਗੰਗਾ, ਜੰਞੂ ਤਿਲਕ ਲਹਾਵੇ।
ਕਿਹਾ ਸ੍ਰੀ ਰਵਿਦਾਸ ਭਗਤ ਜੀ ਜੰਞੂ ਅਸਾਂ ਜੋ ਪਾਏ।
ਤਿੰਨਾਂ ਜੁਗਾਂ ਦੇ ਜੰਞੂ ਗਲ ਵਿਚ ਅਸੀਂ ਹੈਨ ਸਜਾਏ।
ਕਲਜੁਗ ਅੰਦਰ ਜੰਞੂ ਸੂਤ ਦਾ ਪਾਉਂਦਾ ਬਹੁਤ ਬਖੇੜੇ।
ਬਾਬੇ ਤੋੜ ਲਾਹਿਆ ਉਸ ਵੇਲੇ ਛਡੇ ਸਭ ਜੋ ਝੇੜੇ।
ਕਿਹਾ ਪੰਡਤਾਂ ਹੁਣ ਤੁਸੀਂ ਦਸੋ ਤਿੰਨ ਜੁਗ ਜੰਞੂ ਤੇਰੇ।
ਗਲ ਵਿਚ ਸਾਨੂੰ ਦਿਸਣ ਨਾਹੀਂ ਵਾਧੂ ਭਗਤਾ ਟੇਰੇ।
ਤਿੰਨ ਜੁਗ ਦਾ ਗਲ ਵਿਚ ਜੰਞੂ ਸਾਨੂੰ ਨਜਰ ਨਾ ਆਉਂਦਾ।
ਜੇ ਤੇਰੇ ਅੰਦਰ ਨੇ ਭਗਤਾ ਕਿਉਂ ਨਹੀਂ ਫੇਰ ਵਿਖਾਉਂਦਾ।
ਉਸੇ ਵੇਲੇ ਭਗਤ ਜੀ ਨੇ ਤੁਚਾ ਮੋਢਿਓਂ ਪਾੜੇ।
ਤਿੰਨਾਂ ਜੁਗਾਂ ਦੇ ਜੰਞੂ ਜੋ ਸੀ ਦੇਖੇ ਸਭਾ ਉਘਾੜੇ।
ਸਤਿਜੁਗ ਵਾਲਾ ਜੰਞੂ ਸੋਨੇ ਦਾ ਲਾਲੀ ਵਾਂਗੂ ਦਮਕੇ।
ਤਰੇਤੇ ਜੁਗ ਦਾ ਤਾਂਬੇ ਵਾਲਾ ਗਲ ਬਾਬੇ ਦੇ ਰਮਕੇ।
ਦੁਆਪਰ ਵਾਲਾ ਜੰਞੂ ਜੋ ਸੀ ਧਾਤ ਸੀ ਚਾਂਦੀ ਵਾਲਾ।
ਅਛੋ ਅਛੀ ਨਿਰਨਾ ਕਰਕੇ ਬਾਬੇ ਨੀਕ ਦਿਖਾਲਾ।

ਕਲਜੁਗ ਅੰਦਰ ਨਾਮ ਵਾਹਿਗੁਰੂ ਸੂਤ ਕੀ ਕੰਮ ਹਮਾਰੇ।
ਤੋੜੇ ਸਭ ਜਨੇਊ ਸੇਵਕਾਂ ਸਭਾ ਦੇ ਵਿਚ ਸੀ ਸਾਰੇ।
ਰਾਜੇ ਰਾਣਿਆ ਸੇਵਕਾਂ ਉਸ ਦਿਨ ਜੰਞੂ ਗਲੋਂ ਲੁਹਾ ਕੇ।
ਗੰਗਾ ਅੰਦਰ ਸੁਟੇ ਸਾਰੇ ਪਾਣੀ ਵਿਚ ਵਗਾਹ ਕੇ।
ਖੇਡ ਗੁਡੀ ਦੀ ਕੁੜੀ ਕੁਆਰੀ ਹਸ ਹਸ ਖੇਲਣ ਵਾਲੀ।
ਵਿਆਹੀ ਜਾਵੇ ਗੁਡੀ ਭੁਲੀ ਸੌਹਰੀਂ ਸੁਰਤ ਸੰਭਾਲੀ।
ਤਿਉਂ ਏਹ ਠਾਕਰ ਪੂਜਾ ਜੰਞੂ ਤਿਲਕ ਹੈ ਗੁਡੀ ਕੁਆਰੀ।
ਪ੍ਰਮਾਤਮ ਦੇਵ ਜੀ ਮਿਲ ਪਏ ਨੇ ਜਦ ਪੂਜੀਏ ਕਿਉਂ ਗਵਾਰੀ।
ਆਪਣੀ ਕੌਮ ਜੋ ਰਾਮਦਾਸੀਏ ਸਭ ਨੂੰ ਹੁਕਮ ਸੁਣਾਇਆ।
ਜੰਞੂ ਟਿਕਾ ਨਾ ਕੋਈ ਪਾਵੇ ਇਕੋ ਸ਼ਬਦ ਸੁਨਾਇਆ।

ਗਉੜੀ ਬੈਰਾਗਣਿ ਰਵਿਦਾਸ ਜੀ

ੴ ਸਤਿਗੁਰਪ੍ਰਸਾਦਿ ॥

ਸਤਿ ਜੁਗਿ ਸਤੁ ਤੇਤਾ ਜਗੀ ਦੁਆਪੁਰਿ ਪੂਜਾ ਚਾਰਿ ॥ ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥ ੧ ॥ ਪਾਰ ਕੈਸੇ ਪਾਇਬੋ ਰੇ ॥ ਮੋਸਉ ਕੋਊ ਨ ਕਹੈ ਸਮਝਾਇ ॥ ਜਾ ਤੇ ਆਵਾਗਵਨੁ ਬਿਲਾਇ ॥੧॥ ਰਹਾਉ ॥ ਬਹੁ ਬਿਧਿ ਧਰਮ ਨਿਰੂਪੀਐ ਕਰਤਾ ਦੀਸੈ ਸਭ ਲੋਇ । ਕਵਨ ਕਰਮ ਤੇ ਛੂਟੀਐ ਜਿਹ ਸਾਧੇ ਸਭ ਸਿਧਿ ਹੋਇ ॥੨॥ ਕਰਮ ਅਕਰਮ ਬੀਚਾਰੀਐ ਸੰਕਾ ਸੁਨਿ ਬੇਦ ਪੁਰਾਨ ॥ ਸੰਸਾ ਸਦ ਹਿਰਦੈ ਬਸੈ ਕਉਨੁ ਹਿਰੈ ਅਭਿਮਾਨ ॥ ੩ ॥ ਬਾਹਰ ਉਦਕਿ ਪਖਾਰੀਐ ਘਟ ਭੀਤਰਿ ਬਿਬਿਧ ਬਿਕਾਰ ॥ ਸੁਧ ਕਵਨ ਪਰ ਹੋਇਬੋ ਸੁਚ ਕੁੰਚਰ ਬਿਧਿ ਬਿਉਹਾਰ ॥ ੪ ॥ ਰਵਿ ਪ੍ਰਗਾਸ ਰਜਨੀ ਜਥਾ ਗਤਿ ਜਾਨਤ ਸਭ ਸੰਸਾਰ ॥ ਪਾਰਸ ਮਾਨੋ ਤਾਬੋ ਛੁਏ ਕਨਕ ਹੋਤ ਨਹੀ ਬਾਰ ॥ ੫ ॥ ਪਰਮ ਪਰਸ ਗੁਰੁ ਭੇਟੀਐ ਪੂਰਬ ਲਿਖਤ ਲਿਲਾਟ ॥ ਉਨਮਨ ਮਨ ਮਨ ਹੀ ਮਿਲੇ ਛੁਟਕਤ ਬਜਰ ਕਪਾਟ ॥ ੬ ॥ ਭਗਤਿ ਜੁਗਤਿ ਮਤਿ ਸਤਿ ਕਰੀ ਭ੍ਰਮ ਬੰਧਨ ਕਾਟਿ ਬਿਕਾਰ ॥ ਸੋਈ ਬਸਿ ਰਸਿ ਮਨ ਮਿਲੇ ਗੁਨ ਨਿਰਗੁਨ ਏਕ ਬਿਚਾਰ ॥ ੭ ॥ ਅਨਿਕ ਜਤਨ ਨਿਗ੍ਰਹਿ ਕੀਏ ਟਾਰੀ ਨ ਟਰੈ ਭ੍ਰਮ ਫਾਸ ॥ ਪ੍ਰੇਮ ਭਗਤਿ ਨਹੀ ਊਪਜੈ ਤਾਤੇ ਰਵਿਦਾਸ ਉਦਾਸ ॥ ੮ ॥ ੧ ॥ ੫ ॥

## ਸ੍ਰੀ ਰਵਿਦਾਸ ਜੀ ਦਾ ਉਪਦੇਸ਼

ਦਵੱਯਾ ਛੰਦ ॥

ਟੀਕਾ–ਕਹਿਣ ਬਾਬਾ ਜੀ ਸੁਣੀਏ ਪੰਡਤ ਸਭ ਨੂੰ ਉਚਰ ਸੁਨਾਂਦੇ।
ਸਤਜੁਗਿ ਅੰਦਰ ਸਚ ਬੋਲਣਾ ਤਰੇਤੇ ਜਗ ਰਚਾਂਦੇ।
ਦੁਆਪਰ ਪੂਜਾ ਕਰਮਾਂ ਅੰਦਰ ਮੁਕਤ ਆਪਣੀ ਪਾਵਣ।
ਤਿੰਨਾਂ ਜੁਗਾਂ ਵਿਚ ਧਰਮ ਨੇ ਤਿੰਨੇ ਸ਼ਾਸਤਰ ਆਖ ਸੁਨਾਵਣ।
ਕਲਜੁਗ ਅੰਦਰ ਨਾਮ ਜਪੇ ਬਿਨ ਹੁੰਦੀ ਮੁਕਤਿ ਨ ਕਾਈ।
ਨਾਮ ਕੀਰਤਨ ਭਗਤੀ ਅੰਦਰ ਮਿਲਦੀ ਮੁਕਤਿ ਸੁਵਾਈ।
ਔਣਾ ਜਾਣ ਝਗੜਾ ਮਿਟ ਜਾਏ ਸੁਰਤਿ ਨਾਮ ਵਿਚ ਲਾਵੇ।
ਨਿਰਗੁਣ ਰੂਪ ਦੀ ਪੂਜਾ ਕਰਨੀ ਗੁਰ ਏਹ ਭੇਦ ਬਤਾਵੇ।
ਕਰਮ ਕਾਂਡ ਤੇ ਝਗੜੇ ਰਗੜੇ ਸ਼ਾਸਤਰ ਕਹਿਣ ਹਜ਼ਾਰਾਂ।
ਆਪੋ ਆਪਣੇ ਖਿਆਲ ਅੰਦਰ ਰਿਛੀ ਆ ਕਰੇ ਪੁਕਾਰਾਂ।
ਕਿਸ ਵਲ ਜਾਈਏ ਕਿਸ ਵਲ ਪੜ੍ਹੀਏ ਕਿਸ ਨੇ ਕੁਝ ਬਤਾਯਾ।
ਕੋਈ ਰਿਧੀਆਂ ਸਿਧੀਆਂ ਦਸੇ ਮੁਕਤਾਂ ਜੁਗਤ ਅਲਾਇਆ।
ਇਕ ਸ਼ਾਸਤਰ ਦੀ ਦੂਜਾ ਸ਼ਾਸਤਰ ਕਰਦਾ ਹੈਗਾ ਖੰਡਨ।
ਭਰਮੇ ਭਰਮੀ ਭੁਲੀ ਦੁਨੀਆਂ ਕਰਈ ਖੰਡਨ ਤੇ ਮੰਡਨ।
ਸੰਸਾ ਰਿਦੇ ਅੰਦਰ ਹਰ ਦਮ ਕੌਣ ਹੰਕਾਰ ਹਟਾਵੇ।
ਮਨ ਬਿਕਾਰਾਂ ਅੰਦਰ ਰਹਿੰਦਾ ਡੰਡਾ ਕੌਣ ਲਗਾਵੇ।
ਬਾਹਰੋਂ ਤਿਲਕ ਜੰਞੂ ਨੇ ਪਾਏ, ਅੰਦਰੋਂ ਪਥਰ ਨਿਰਾਲਾ।
ਪਥਰ ਭਿਜੇ ਮੂਲ ਨ ਪਾਣੀ, ਪਾਣੀ ਵਿਚ ਬਹਾਲਾ।
ਜਿਵੇਂ ਹਾਥੀ ਹੈ ਨਹਾਵੈ ਧੋਵੈ ਪਿਛੋਂ ਖੇਹ ਸਿਰ ਪਾਉਂਦਾ।
ਨਾਵਣ ਧੋਵਣ ਵਾਲਾ ਦੇਖੋ ਛਿਨ ਵਿਚ ਛਾਰ ਉਡਾਉਂਦਾ।
ਜਿਉਂ ਸੂਰਜ ਤੇ ਚੜ੍ਹਿਆਂ ਹੁੰਦਾ ਚਾਨਣ ਸੁਧ ਉਜਾਰਾ।
ਰਾਤਿ ਨਾਸ ਹੋ ਜਾਂਦੀ ਛਿਨ ਵਿਚ ਹਟ ਜਾਏ ਧੁੰਧੂਕਾਰਾ।

ਇਉਂ ਇਸ ਜੀਵ ਦੇ ਭੁਲੇ ਤਾਈਂ ਮਿਲ ਜਾਏ ਪਰਉਪਕਾਰੀ।
ਬੰਦ ਖਲਾਸੀ ਛਿਨ ਵਿਚ ਹੋਵੇ ਗੁਰੂ ਮਿਲੇ ਦੇਹ ਧਾਰੀ।
ਸ਼ਬਦ ਗੁਰੂ ਤੋਂ ਸੁਣਕੇ *ਕੰਨ ਵਿਚ ਹੋਵੇ ਗਿਆਨ ਉਜਾਲਾ।
ਦੂਰ ਅਵਿਦਿਆ ਹੋਵੇ ਦਿਲ ਤੋਂ ਰਸਤਾ ਮਿਲੇ ਸੁਖਾਲਾ।
ਪਾਰਸ ਵਟੀ ਜਿਉਂ ਲੋਹੇ ਨੂੰ ਸੋਨਾ ਤੁਰਤ ਬਣਾਵੇ।
ਇਉਂ ਸਿਖ ਗੁਰੂ ਨੂੰ ਮਿਲ ਪਏ ਸਿਖ ਗੁਰੂ ਹੋ ਜਾਵੇ।
ਅੰਮ੍ਰਿਤ ਧਾਰਾ ਨਿਝਰ ਝਰੇ ਜਦ ਹਰਦਮ ਅੰਦਰ ਠੰਡਾ।
ਅੜੇ ਕਿਵਾੜ ਖੁਲ ਜਾਣ ਸਭ ਗੁਰੂ ਗਿਆਨ ਮਿਲੇ ਡੰਡਾ।
ਭਗਤੀ ਜੁਗਤੀ ਸਚੀ ਭਾਈ ਰਸ ਕਸ ਦੁਨੀਆਂ ਛਡੇ।
ਇਕੋ ਬ੍ਰਹਮ ਵਿਚਾਰੇ ਸਾਰੇ ਪਰੇਮ ਰਿਦੇ ਵਿਚ ਲਭੇ।
ਧਾਰੇ ਸ਼ਰਧਾ ਦਿਲ ਗੁਰੂ ਦੀ ਸਤਿਗੁਰ ਵਿਚ ਧਿਆਨਾ।
ਦਾਸ ਭਾਵ ਰਖੇ ਸਿਖ ਗੁਰਦਾ ਪਾਵੇ ਫਿਰ ਕਲਿਆਨਾ।

### ਸੇਵਕਾਂ ਨੇ ਭਗਤ ਜੀ ਅਗੇ ਅਰਜ ਕਰਨੀ

ਦੋਹਰਾ—ਸੁਣਕੇ ਸ਼ਬਦ ਸ੍ਰੀ ਭਗਤ ਤੋਂ ਹੋ ਗਏ ਸਭ ਨਿਹਾਲ।
ਕੀਤਾ ਅਰਜ ਹੈ ਸੇਵਕਾਂ ਸੁਣੀਐ ਦੀਨ ਦਿਆਲ।

ਬੈਂਤ—ਸਭੇ ਸੇਵਕਾਂ ਉਠ ਕੇ ਅਰਜ਼ ਕੀਤੀ ਸਾਨੂੰ ਬ੍ਰਾਹਮਣਾ ਹੈ ਸਤਾਇਆ ਕਿਉਂ। ਸਰਗੁਣ ਰੂਪ ਵਾਲੀ ਪੂਜਾ ਛਡ ਕੇਤੇ ਮਗਰ ਬਾਮਣਾ ਦੇ ਬਾਬਾ ਲਾਇਆ ਕਿਉਂ। ਜੰਞੂ ਅੰਦਰਲੇ ਤੁਸਾਂ ਦਿਖਾਲ ਦਿਤੇ ਤਿਲਕ ਸੂਤ ਜੰਞੂ ਗਲੇ ਪਾਇਆ ਕਿਉਂ। ਖੇਡਾਂ ਝੂਠੀਆਂ ਹੈਨ ਪਰਪੰਚ ਸਭੇ ਲਾਹੋ ਅਨੰਤ ਤੇ ਤਿਲਕ ਭੀ ਲਗਾਇਆ ਕਿਉਂ। ਨੀਚ ਨੀਚ ਕਹਿਕੇ ਦੂਰ ਦੂਰ ਕਹਿੰਦੇ ਚਾਹੁੰਦੇ ਇਨ੍ਹਾਂ ਤੋਂ ਨਹੀਂ ਛਡਾਇਆ ਕਿਉਂ। ਸੁਣਕੇ ਅਰਜ ਏਹ ਸੇਵਕਾਂ ਸਾਥੀਆਂ ਦੀ ਆਏ ਚਲ ਕੇ ਗੰਗਾ ਦੇ ਘਾਟ ਬੇਲੀ। ਕਾਲਾ ਸਿੰਘ ਰਾਜਾ ਸਣੇ ਪੰਡਤਾਂ ਦੇ ਆਏ

---

*ਭਉ ਪ੍ਰਕਾਸ ਭਰਮ ਭਉ ਭਾਗ ਗੁਰ ਮੰਤ੍ਰ ਦੀਓ ਹਰਕਾਨ (ਗੁਰੂ ਗ੍ਰੰਥ ਸਾਹਿਬ ਵਿਚੋਂ)

ਦੇਖਦੇ ਪਾਣੀ ਕਰਲਾਟ ਬੇਲੀ।

ਭਗਤ ਜੀ ਨੇ ਜੰਞੂ ਤੇ ਠਾਕੁਰਾਂ ਦੀ ਮੂਰਤ ਸੰਖ ਗੰਗਾ ਵਿਚ ਸਿਟਕੇ ਸਿਖਿਆ ਦੇਣੀ

ਚੌਕੀ ਠਾਕਰਾਂ ਦੀ ਸੰਖ ਸਣੇ ਉਰਸੇ ਸਾਲਗਰਾਮ ਗੰਗ ਵਿਚ ਸੁਟ ਦਿਤੇ। ਤਿਲਕ ਜੰਞੂ ਘੜਿਆਲ ਮੂਰਤਾਂ ਦੇ ਤੁਲਸ ਦਲਦੇ ਬੂਟੇ ਘਰੋਂ ਪੁਟ ਦਿਤੇ। ਗੰਗਾ ਧਾਰ ਅੰਦਰ ਰੋੜ੍ਹ ਰਾੜ੍ਹ ਦਿ ਆਉਣ ਜਾਣ ਤੋਂ ਸਦਾ ਨਖੁਟ ਦਿਤੇ। ਕਈ ਕੁੜ੍ਹ ਗਏ ਕਈ ਸ ਗਏ ਪਥਰ ਪੂਜਣੇ ਨਹੀਂ ਪਲੇ ਘੁਟ ਦਿਤੇ।

ਤਥਾ

ਦਿਤੀ ਸਿਖਿਆ ਪਥਰ ਤੇ ਤਿਲਕ ਜੰਞੂ ਮੇਰਾ ਸਿਖ ਨਾ ਪੂ ਕਰਾਏ ਕੋਈ। ਕੇਸ ਰਖਣੇ ਤੇ ਰਿਸ਼ੀਆਂ ਵਾਂਗ ਰਹਿਣਾ, ਘੋਨ ਮੋ ਦਾਹੜੀ ਬਨਾਏ ਕੋਈ। ਏਹਨਾਂ ਬਾਹਮਣਾ ਦੇ ਮਗਰ ਜਾਏ ਕੋਈ ਨ ਨਾਮਰਾਸੀਆਂ ਦੇ ਘਰ ਖਾਏ ਕੋਈ। ਸੂਰਤ ਰਬ ਦੀ ਭੰਨਣਨਹੀਂ ਕਿ ਬੇਮੁਖ ਨਾ ਰਬੋਂ ਸਦਾਏ ਕੋਈ। ਉਸ ਦਿਨ ਤੋਂ ਬਾਬੇ ਸੇਵਕ ਨੇ ਜੰਞੂ ਤਿਲਕ, ਨਾ ਕਿਸੇ ਸਜਾਇਆ ਜੀ। ਕਾਲਾ ਸਿੰਘ ਅਛੂਤ ਕੌਮ ਉਚੀ, ਬਾਬੇ ਸਭ ਦੇ ਤਾਈਂ ਸਮਝਾਇਆ ਜੀ।

ਅਕਾਲ ਪੁਰਖ ਦੇ ਦਰਸ਼ਨ

ਅੰਤਰ ਧਿਆਨ ਹੋ ਕੇ ਭਗਤ ਨੇ ਅਰਜ ਕੀਤੀ, ਦਰਸ਼ਨ ਆ ਕੇ ਦਿਤਾ ਕਰਤਾਰ ਓਥੇ। ਭਗਤ ਬਚਨ ਕੀਤੇ ਨਾਲ ਵਾਹਿਗੁਰੂ ਕੀਤਾ ਆਪ ਸੀ ਵਡਾ ਪਿਆਰ ਓਥੇ। ਕਈ ਭਗਤ ਜੀ ਦੇ ਸੇਵ ਆਨ ਹੋਏ, ਭਜਨ ਪੁਛ ਸੇਵਾਦਾਰ ਓਥੇ। ਕਈ ਪੰਡਿਆਂ ਬਾਬੇ ਚਰਨ ਪਕੜੇ, ਛੂਤ ਛੂਤ ਹੋਇਆ ਉਧਾਰ ਓਥੇ। ਰਾਮ ਆਖਿਆ ਰਵਿਦਾਸ ਤਾਈਂ, ਦਾਨ ਧਰਮ ਤੇ ਯੱਗ ਰਚਾਓ ਆਪੇ। ਆਪ ਸੰਤ ਆਪਣੀ ਕੁਲ ਅੰਦਰ ਸਾਧੂ ਸੰਤ ਦੀ ਸੇਵਾ ਕਰਾਓ ਆਪੇ।

[illegible]

ਪੜ੍ਹ ਕੇ [illegible] ਸਾਰਾ, ਢੇਲੜ ਮੁਢ ਤੋਂ ਹੀ ਰੌ ਪੌਣ ਵਾਲੇ। [illegible] ਪਾਪੀ [illegible] ਈਰਖਾ ਦੇ, ਨਾਲ ਭਗਤ

ਵੈਰ ਕਮਾਉਣ ਵਾਲੇ। ਆਏ ਮੁਢੋਂ ਹੰਕਾਰੀ ਨੇ ਵੈਰ ਕਰਦੇ, ਨਾਮ ਜਪਦਿਆਂ ਤੇ ਆਢਾ ਲਾਉਣ ਵਾਲੇ। ਨਾਲ ਸਾਧੂਆਂ ਵੈਰ ਕਮਾਉਣ ਵਾਲੇ, ਧਰਮੀਆਂ ਤੇ ਚਿਕੜ ਪਉਣ ਵਾਲੇ। ਕਾਲਾ ਸਿੰਘ ਇਤਿਹਾਸ ਦਾ ਹਾਲ ਪੜ੍ਹ ਕੇ, ਤੁਸੀਂ ਸਚ ਤੇ ਝੂਠ ਨਿਤਾਰਨਾ ਜੀ। ਨਿੰਦਕ ਦੁਸ਼ਟ ਪਾਪੀ ਹਤਿਆਰਿਆਂ ਨੂੰ ਲਾਹਨਤ ਪਾ ਕੇ ਤੇ ਫਿਟਕਾਰਾ ਜੀ।

ਬ੍ਰਾਹਮਣਾਂ ਦੀ ਕਥਾ ਪੁਰਾਣਾਂ ਵਿਚੋਂ
ਵਾਕ ਕਵੀ

ਦੋਹਰਾ—ਬ੍ਰਾਹਮਣ ਜ਼ਹਿਰੀ ਦਿਲਾਂ ਤੋਂ ਹੈਨ ਜੋ ਕਾਲੇ ਨਾਗ
ਦੁਧ ਪਲਾਵੇ ਬਾਹਮਣਾਂ ਮਾਰਨ ਡੰਗ ਨਿਭਾਗ॥
ਹੁਣ ਮੈਂ ਦਸਾਂ ਖੋਹਲ ਕੇ ਲਿਖਿਆ ਸੁਣਿਆ ਹਾਲ।
ਨਾਲ ਜਿਨ੍ਹਾਂ ਦੇ ਜ਼ੁਲਮ ਜੋ ਕੀਤਾ ਜਿਨ੍ਹਾਂ ਨਾਲ॥

ਨਿੰਦਕ ਮਾਰਾ ਹੰਕਾਰੀ ਜੋ ਹੈਨ ਪੰਮੇ, ਵੇਲੜ ਉਠਕੇ ਤੇ ਰੌਲਾ ਪਾਨ ਪੰਮੇ। ਕਰਮ ਧਰਮ ਤੋਂ ਹੈਨ ਭਰਿਸ਼ਟ ਪਾਜੀ,ਧਰਮ ਹੀਣ ਕਠੇ ਹੋਏ ਆਨ ਪੰਮੇ। ਏਹੋ ਲਿਖੀ ਹੈ ਕਥਾ ਪੁਰਾਨ ਦਸਣ,ਈਸ਼ਰ ਅੰਸੀਆਂ ਦੀ ਕਟਕੇ ਹਾਨ ਪੰਮੇ। ਲਤਿ ਭ੍ਰਿਗੂ ਦੀ ਵਿਸ਼ਨੂੰ ਦੀ ਵਖ ਉਤੇ,ਕਰੋਧੀ ਹੋ ਹੈ ਮਾਰੀ ਸਤਾਨ ਪੰਮੇ। ਪੁਲਸਾਤ ਮੁਨੀ ਧੋਖਾ ਸ਼ਿਵਾਂ ਨਾਲ ਕੀਤਾ, ਖੋਹੇ ਸੋਨੇ ਦਾ ਲੰਕ ਮੁਕਾਨ ਪੰਮੇ। ਰਾਵਣ ਜ਼ੁਲਮ ਕੀਤਾ ਰਾਮ ਚੰਦ ਸੇਤੀ, ਸੀਤਾ ਜੀ ਨੂੰ ਚੁਕ ਲਜਾਨ ਪੰਮੇ। ਹਰੀ ਚੰਦ ਧਰਮੀ ਪੁਤਰ ਵੇਚ ਦਿਤੇ, ਸੁਤਾਰਾ ਰਾਣੀ ਨੂੰ ਦੁਖ ਪੁਚਾਨ ਪੰਮੇ। ਮਾਰ ਦਿਤਾ ਰਿਸਤਾਸ ਨੂੰ ਪਾਪੀਆਂ ਨੇ, ਰਾਜੇ ਚੂਹੜਿਆਂ ਘਰ ਵਿਕਾਨ ਪੰਮੇ। ਸ੍ਰੀ ਭਗਤ ਪ੍ਰਹਿਲਾਦ ਦੇ ਮਾਰਨੇ ਨੂੰ ਹਰਿਨਾਕਸ਼ ਰਾਜੇ ਨੂੰ ਨਿਤ ਸੁਖਾਨ ਪੰਮੇ। ਅਗ ਪਾਣੀ ਪਹਾੜਤੋਂ ਸਿਟ ਦਿਤੇ ਫੇਰ ਤੱਤਿਆਂ ਥਮਾਂ ਲਗਾਨ ਪੰਮੇ। ਸ੍ਰੀ ਕਿਰਸ਼ਨ ਜੀ ਨੂੰ ਜ਼ਹਿਰਦੇਣ ਪਾਪੀ ਰਾਜੇ ਕੰਸ ਨੂੰ ਨਿਤ ਸੁਖਾਨ ਪੰਮੇ। ਪਰਸ ਰਾਮ ਕਰੋਧ ਕੁਹਾੜਾ ਫੜਕੇ,ਇਕੀ ਵਾਰ ਛੱਤਰੀ

ਮਾਰੇ ਆਨ ਪੰਮੇ। ਕੈਰੋ, ਪਾਂਡਵਾਂ ਦਾ ਨਾਸ ਖੂਬ ਕੀਤਾ, ਪਰਬਤ ਵਿਚੇ ਹਿਮਾਲੇ ਗਿਲਾਨ ਪੰਮੇ। ਕਾਂਸ਼ੀ ਵਿਚ ਕਰਬਤ ਚਲਾਨ ਪਾਪੀ ਰਾਜੇ ਆਰਿਆਂ ਨਾਲ ਦਲਾਨ ਪੰਮੇ। ਮੁਕਤ ਮਿਲੀ ਰਾਜ ਸਵਰਗ ਦਾ ਜੀ, ਢੰਗ ਵਾਂਗਰਾਂ ਹੱਥ ਬਤਾਨ ਪੰਮੇ। ਬੰਦਗੀ ਕਰਦੇ ਭਗਤ ਕਬੀਰ ਪਕੜੇ ਸੰਗਲ ਬੰਨ੍ਹ ਕੇ ਗੰਗਾ ਡੁਬਾਨ ਪੰਮੇ। ਸਧਨਾ ਵਿਚ ਪਰਾਗਯ ਦੇ ਕਿਲੇ ਚਿਣਿਆਂ ਵੈਰੀ ਓਸਨੂੰ ਠੀਕ ਬਤਾਨ ਪੰਮੇ ਨਾਮ ਦੇਵ ਜੀ ਨੂੰ ਧਕੇ ਮਾਰ ਦਿਤੇ ਬਾਦਸ਼ਾਹ ਤੋਂ ਸਜ਼ ਦਵਾਨ ਪੰਮੇ। ਗੁਰੂ ਨਾਨਕ ਜੀ ਜਗ ਵਿਚ ਸਦੇ ਮਲਕ ਭਾਗੋ ਦੀ ਹੂੰਡੀ ਵਧਾਨ ਪੰਮੇ। ਨਾਮ ਧਰਨ ਕੁਰਾਹੀਆ ਗੁਰੂ ਜੀ ਦਾ ਬਹੁਤ ਪੁਜ ਕੇ ਵੈਰ ਕੁਰਾਨ ਪੰਮੇ। ਚੰਦੂ ਸਾਕ ਵਾਲੀ ਗਲ ਪੜ੍ਹ ਦੇਖੋ ਪੰਚਮ ਗੁਰੂ ਜੀ ਦੀ ਦਾਸਤਾਨ ਪੰਮੇ। ਨਾਲ ਗੁਰੂ ਜੀ ਦੇ ਵੱਡਾ ਜ਼ੁਲਮ ਕੀਤਾ ਤੱਤੀ ਤਵੀਆਂ ਤੇ ਆਸਣ ਲਵਾਨ ਪੰਮੇ। ਗੁਰੂ ਹਰਿਗੋਬਿੰਦ ਨੂੰ ਜ਼ਹਿਰ ਦਿਤੀ ਲੈਣ ਆਏ ਸੀ ਛੇਤੀ ਪ੍ਰਾਨ ਪੰਮੇ। ਸਾਹਿਬਜ਼ਾਦੇ ਦੋ ਗੁਰੂਗੋਬਿੰਦ ਸਿੰਘ ਦੇ ਗੰਗੂ ਫੜਵਾਏ ਬੇਈਮਾਨ ਪੰਮੇ।*ਸ੍ਰੀ ਸਤਿਗੁਰੂ ਰਾਮ ਸਿੰਘ ਨਾਮਧਾਰੀ ਇਟਾਲ ਪਿੰਡ ਪੁਜੇ ਜਦੋਂ ਆਨ ਪੰਮੇ। ਜਗ ਹਵਨ ਅੰਮ੍ਰਿਤ ਤਿਆਰ ਕਰਦੇ, ਹੁਕੇ ਖੂਹਾਂ ਦੇ ਵਿਚ ਸਟਾਨ ਪੰਮੇ। ਉਟਾਲ ਪਿੰਡ ਤੇ ਖੂਹ ਦੇਵੇਚ ਸਾਰੇ,ਤਮਾਕੂ ਨੇ ਏਹ ਹੁਕੇ ਤਰਾਨ ਪੰਮੇ।ਪਾਣੀ ਪੀਣ ਤੋਂ ਸਿੰਘ ਸੀ ਤੰਗ ਹੋਏ,ਲੈਣਸਿੰਘਾਂ ਦੇ ਕਈ ਪ੍ਰਾਨ ਪੰਮੇ। ਰਾਜ ਖਤਮ ਕੀਤਾ ਰਣਜੀਤ ਸਿੰਘ ਦਾ ਨਜ਼ਰ ਆਂਵਦੇ ਪਾਪੀ

---

*ਸੰਮਤ ੧੯੧੫ ਨੂੰ ਪਿੰਡ ਉਟਾਲ ਜ਼ਿਲਾ ਲੁਧਿਆਣੇ ਵਿਚ ਹੈ। ਸੰਮਰਾਲਾ ਦੇ ਕੋਲ ਹੈ। ਓਥੇ ਸ੍ਰੀ ਸਤਿਗੁਰੂ ਰਾਮਸਿੰਘ ਜੀ ਨੇ ਅੰਮ੍ਰਿਤ ਪ੍ਰਚਾਰ ਕੀਤਾ ਸੀ,ਜਿਸ ਠੱਠ ੨੫ ਹਜ਼ਾਰਤੋਂ ਵਧ ਨਾਮਧਾਰੀਆਂਦੀ ਗਿਣਤੀ ਸੀ,ਬ੍ਰਾਹਮਣ ਨੇ ਹੁਕੇ ਤੇ ਤਮਾਕੂ ਖੂਹਾਂ ਵਿਚ ਏਸ ਵਾਸਤੇ ਸਿਟ ਕੇ ਸਿੰਘ ਨੂੰ ਪਾਣੀ ਪੀਣ ਦੀ ਵੱਡੀ ਦਿਕਤ ਹੋਵੇ। ਮਹੀਨਾ ਹਾੜ ਦਾ ਸੀ, ਸਿੰਘ ਨੇ ਸੰਮਰਾਲੇ ਜੋ ਉਠਟਾਲਾ ਤੋਂ ਇਕ ਮੀਲ ਸੀ। ਪਾਣੀ ਲਿਆ ਕੇ ਕੜਾਹ ਪ੍ਰਸਾਦਿ ਤੇ ਲੰਗਰ ਦਰਬਾਰ ਸੈਰ ਬਦੋ ਭੋਗ ਪਾਏ। ਇਹ ਪ੍ਰਸੰਗ ਨਾਮਧਾਰੀ ਇਤਿਹਾਸ ਵਿਚ ਲਿਖਿਆ ਹੈ।

ਸ਼ੈਤਾਨ ਪੰਮੇ। ਨਾਮਦੇਵ ਕਬੀਰ ਰਵਿਦਾਸ ਬਾਣੀ ਕਿਵੇਂ ਬਣੇ ਦੁਸ਼ਮਨ ਕਰੋ ਧਿਆਨ ਪੰਮੇ। ਕਾਹਨੂੰ ਲਿਖਣਾ ਹੋਰ ਮੈਂ ਹਾਲ ਸਾਰਾ ਰਹਿ ਕਿਤੇ ਨੇ ਬਣ ਪ੍ਰਧਾਨ ਪੰਮੇ। ਲੋਕ ਕਹਿਣ ਸਿੰਘ ਸੀ ਲਿਖਣ ਵਾਲਾ ਖੈਹੜਾ ਛਡ ਪਏ ਹੋਣ ਵੈਰਾਨ ਪੰਮੇ। ਏਹ ਗਲਾਂ ਇਤਿਹਾਸਾਂ ਨੇ ਲਿਖੀਆਂ ਨੇ ਕੀਤੇ ਆਪਣੇ ਕਰਮ ਦਾ ਪਾਨ ਪੰਮੇ। ਕਾਲਾ ਸਿੰਘ ਤੂੰ ਭੀ ਹੁਣ ਬਸ ਕਰ ਜਾ ਬੋਡੇ ਨਾਲ ਨਾ ਵੈਰ ਕਮਾਨ ਪੰਮੇ।

ਭਗਤ ਜੀ ਦਾ ਉਪਦੇਸ਼

ਬਾਬੇ ਦਸਿਆ ਖੋਲ੍ਹ ਕੇ ਭੇਤ ਸਾਰਾ ਤੁਸੀ ਹੋਵਣਾ ਭਾਈ ਹੈਰਾਨ ਨਾਹੀਂ। ਨਾਰਦ, ਬਿਆਸ, ਧ੍ਰੂਅ, ਪ੍ਰਹਿਲਾਦ, ਸਾਰੇ ਪਾਇਆ ਇਨ੍ਹਾਂ ਨੇ ਗੁਰੂ ਬਿਨ ਗਿਆਨ ਨਾਹੀਂ। ਜਿਵੇਂ ਤਾਰ, ਸਤਾਰ, ਸੰਗੀਤ ਬਾਝੋਂ ਕੰਠ ਰਾਗ ਉਸਤਾਦ ਬਿਨ ਗਾਨ ਨਾਹੀਂ। ਸੰਤ ਦੇਹ ਧਾਰੀ ਗੁਰੂ ਬਿਨਾ ਧਾਰੇ ਕਾਲਾ ਸਿੰਘ ਜੇ ਹੁੰਦੀ ਕਲਿਆਨ ਨਾਹੀਂ।

ਤਥਾ

ਜਿਵੇਂ ਤੇਲ ਦੀਵਾ ਬਤੀ ਕੋਲ ਡੱਬੀ ਹੋਵੇ ਕੋਈ ਨਾ ਪਾਸ ਜਗੌਣ ਵਾਲਾ। ਬਟਾ ਹਟ ਅੰਦਰ ਸੋਦਾ ਤੱਕੜੀ ਹੈ ਹੋਵੇ ਕੋਲ ਨਾ ਬੰਦਾ ਤੁਲੌਣ ਵਾਲਾ। ਜੜ੍ਹੀ ਬੂਟੀਆਂ ਤੇ ਰਤਨ ਜੋਤ ਜਿਵੇਂ ਹੋਵੇ ਵੈਦ ਨਾ ਦੁਖ ਮਿਟੌਣ ਵਾਲਾ। ਪੜ੍ਹੇ ਵਿਦਿਆ, ਗੁਰੂ ਨਾ ਹੋਇ ਕੀਤਾ, ਰਸਤਾ ਮਿਲੇ ਨਾ ਮੁਕਤ ਦੇ ਪੌਣ ਵਾਲਾ। ਗੁਰੂ ਧਾਰੇ ਬਿਨ ਰਸਤਾ ਮੁਕਤ ਨਾਹੀਂ, ਦੇਖੋ ਲਖ ਚੁਰਾਸੀ ਦੀ ਜੌਨ ਵਾਲਾ। ਜਿਵੇਂ ਵਸਤ ਹੋਵੇ ਪਾਣੀ ਵਿਚ ਭਾਂਡੇ, ਦੂਜੀ ਵਾਂਸਤੇ ਖਾਲੀ ਕਰੋਣ ਵਾਲਾ। *ਗਰੰਥ ਬੇਦ ਸ਼ਾਸਤ੍ਰ ਪੜ੍ਹਕੇ ਦੇਖ ਲੈਣਾ ਸੰਤ ਗੁਰੂ ਸਤੇ ਹੁੰਦੇ ਦੇਹ ਧਾਰੀ ਦੇਹ ਧਾਰੀ ਉਪਕਾਰੀ ਹੈ ਦੇਹ ਧਾਰੀ, ਦੇਹ ਧਾਰੀਏ ਗੁਰੂ ਤੋਂ ਜਾਂ ਵਾਰੀ। ਕਦੇ ਰਾਮ ਆਏ ਕਦੇ ਸ਼ਿਆਮ ਆਏ ਕਦੇ ਨਿਰੰਕਾਰੀ ਕਦੇ

*ਕੁੰਭੇ ਬਧਾ ਜਲ ਰਹੈ ਜਲ ਬਿਨ ਕੁੰਭ ਨ ਹੋਇ॥
ਗਿਆਨ ਕਾ ਬਧਾ ਮਨ ਰਹੈ ਗੁਰ ਬਿਨ ਗਿਆਨ ਨ ਹੋਇ॥ (ਆਸਾ ਦੀ ਵਾਰ

ਖੜਗਧਾਰੀ। ਕਾਲਾ ਸਿੰਘ ਜੀ ਦੁਆਦਸ ਰੂਪ ਕਰਕੇ ਪੰਥ ਸਾਜਿਆ ਜਿਨ੍ਹਾਂ ਆ ਨਾਮਧਾਰੀ।

ਪ੍ਰਸੰਗ ਪੱਥਰ ਪੂਜਾ ਬੰਦ ਕਰਾਉਣੀ

ਦੋਹਰਾ—ਜਸ ਭਗਤ ਦਾ ਹੋ ਗਿਆ ਸੇਵਕ ਹੋਏ ਬੇਅੰਤ।
ਵਿਚ ਪੰਜਾਬ ਦੇਸ ਦੇ ਚੇਲੇ ਸੰਤ ਮਹੰਤ।
ਰਾਜੇ ਰਾਣੇ ਊਚ ਨੀਚ ਚਰਨ ਪੂਜਦੇ ਆਣ।
ਦਰਸਨ ਕਰਦੇ ਆਣ ਜੋ ਸਫਲਾ ਜਨਮ ਕਰਾਣ।
ਇਕ ਦਿਨ ਸਿਖਾਂ ਆਣ ਕੇ ਕੀਤੀ ਅਰਜ਼ ਹਜ਼ੂਰ।
ਪਹਿਲੋਂ ਠਾਕਰ ਪੂਜਦੇ ਹੁਣ ਕਿਉਂ ਦਿਤੇ ਘੂਰ।
ਸੁਣ ਕੇ ਏਹੋ ਬੇਨਤੀ ਬਾਣੀ ਦੇਣ ਸੁਣਾਇ।
ਰਾਗ ਭੈਰੋਂ ਵਿਚ ਗਾ ਕੇ ਦਿਤਾ ਭਰਮ ਗੁਵਾਇ।

ਫਲ ਕਾਰਣਿ ਫੂਲੀ ਬਨਰਾਇ। ਫਲੁ ਲਾਗਾ ਤਬ ਫੂਲ ਬਿਲਾਇ॥ ਗਿਆਨੈ ਕਾਰਨ ਕਰਮ ਅਭਿਆਸ॥ ਗਿਆਨ ਭਇਆ ਤਹ ਕਰਮਹਿ ਨਾਸ॥ ੩॥ ਘ੍ਰਿਤ ਕਾਰਨ ਦਧਿ ਮਥੈ ਸਇਆਨ॥ ਜੀਵਨ ਮੁਕਤ ਸਦਾ ਨਿਰਬਾਨ। ਕਹਿ ਰਵਿਦਾਸ ਪਰਮ ਬੈਰਾਗ। ਰਿਦੈ ਰਾਮ ਕੀ ਨ ਜਪਸ ਅਭਾਗ॥

ਭੈਰਉ ਰਾਗ ਵਿਚੋਂ

ਸੁਣ ਕੇ ਏਸ ਸ਼ਬਦ ਨੂੰ ਸਭ ਨੇ ਦਿਤਾ ਸੀਸ ਨਿਵਾਇ।
ਧੰਨ ਧੰਨ ਰਵਿਦਾਸ ਜੀ ਮਹਿਮਾ ਲਖੀ ਨਾ ਜਾਇ।

ਅਕਾਲ ਪੁਰਖ ਨੇ ਸ੍ਰੀ ਰਵਿਦਾਸ ਭਗਤ ਨੂੰ ਦਰਸ਼ਨ ਦੇਣੇ

ਦੋਹਰਾ—ਸੰਮਤ ਪੰਦਰਾਂ ਸੋ ਪੈਂਤੀਆ ਫਗਣ ਹੋਇ ਬਤੀਤ।
ਬਸੰਤ ਖਿੜੇ ਫੁਲਵਾੜੀਏ ਬਦਲ ਚਲੀ ਰੁਤ ਸੀਤ।

ਬੈਂਤ—ਸੋਹਣਾ ਚਮਨ ਖਿੜਿਆ ਦਿਸੇ ਹਰਾ ਭਰਿਆ ਜੋਬਨ ਹੋਏ ਤਾਜੇ ਖਸ਼ਬੋਈਆਂ ਨੇ। ਰੰਗਰਤੀਆਂ ਪਤੀਆਂ ਟਾਹਣੀਆਂ ਨੇ, ਵੇਲਾਂ ਵਾਲੀਆਂ ਡਾਲੀਆਂ ਸੋਹੀਆਂ ਨੇ। ਝੁਰਮਟ ਬੰਨ ਕੇ ਬੁਲਬੁਲਾਂ ਦੁਹਕੀਆਂ ਨੇ, ਮੈਹਕਾਂ ਨਸ਼ੇ ਦੀਆਂ ਮਾਨੋਂ ਹੋਈਆਂ ਨੇ। ਕੋਇਲ ਕੂਕਦੀ ਸਾਥ ਸਹੇਲੀਆਂਦੇ, ਭੌਰਾਂ ਫੁਲਾਂ ਤੇ ਗੁੰਜਰਾਂ ਪੋਈਆਂ ਨੇ।

ਤਥਾ

ਕੇਂਦਰ ਫੁਲ ਫੁਲੇ ਜਾਮੇ ਕਰੇ ਪੀਲੇ ਰਾਮ ਠਿਰਗੁਣ ਰੂਪ ਨੂੰ ਧਾਰ ਆਵੇ। ਭਗਤ ਆਸਣ ਤੇ ਲਾ ਸਮਾਧ ਬੈਠਾ, ਸਿਰੀ ਪ੍ਰਭੂ ਅਕਾਲ ਨਿਰੰਕਾਰ ਆਵੇ। ਰਾਮ ਆਖਿਆ ਪੂਜਾ ਕਿਉਂ ਛਡ ਦਿਤੀ ਤੈਨੂੰ ਕਿਸਤਰਾਂ ਚਿਤ ਮੈਂ ਸਾਰ ਆਵੇ। ਕਿਤਨੀ ਪਰੀਤ ਹੁਣ ਤੇਰੀ ਹੈ ਨਾਲ ਮੇਰੇ, ਮੇਰਾ ਤੈਨੂੰ ਹੁਣ ਕਿਤਨਾ ਪਿਆਰ ਆਵੇ। ਭਗਤ ਓਸ ਵੇਲੇ ਸ਼ਬਦ ਬੋਲ ਆਖੇ ਤੇਰੀ ਪਰੀਤ ਰਾਮਾ ਤੋੜੀ ਤੁਟਦੀ ਨਹੀਂ। ਕਾਲਾ ਸਿੰਘ ਤੇਰੇ ਨਾਲ ਜੋੜ ਜੋੜੀ ਦੇਖੋ ਕਦੇ ਭੀ ਫੋੜਿਆਂ ਫੁਟਦੀ ਨਹੀਂ।

ਸੋਰਠ ਬਾਣੀ

ਜਉ ਹਮ ਬਾਂਧੇ ਮੋਹਿ ਫਾਸ ਹਮ ਪ੍ਰੇਮ ਬੰਧਨਿ ਤੁਮ ਬਾਧੇ॥ ਅਪਨੇ ਛੂਟਨ ਕੋ ਜਤਨ ਕਰਹੁ ਹਮ ਛੂਟੇ ਤੁਮ ਅਰਾਧੇ॥ ੧॥ ਮਾਧਵੇ ਜਾਨਤ ਹਉ ਜੈਸੀ ਤੈਸੀ॥ ਅਬ ਕਹਾ ਕਰਹੁਗੇ ਐਸੀ। ੧॥ ਰਹਾਉ॥ ਮੀਨ ਪਕਰਿ ਫਾਂਕਿਓ ਅਰ ਕਾਟਿਓ ਰਾਂਧ ਕੀਓ ਬਹੁ ਬਾਨੀ॥ ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ॥ ੨॥ ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ। ਮੋਹ ਪਟਲ ਸਭੁ ਜਗਤੁ ਬਿਆਪਿਓ ਭਗਤ ਨਹੀ ਸੰਤਾਪਾ॥ ੩॥ ਕਹਿ ਰਵਿਦਾਸ ਭਗਤਿ ਇਕ ਬਾਢੀ ਅਬ ਇਹ ਕਾਸਿਉ ਕਹੀਐ। ਜਾ ਕਾਰਨਿ ਹਮ ਤੁਮ ਆਰਾਧੇ ਸੋ ਦੁਖ ਅਜਹੂ ਸਹੀਐ॥੪॥੨

ਪ੍ਰਸੰਗ ਸ੍ਰੀ ਰਾਏ ਪੰਡਤ ਨੇ ਆਉਣਾ ਤੇ ਸ੍ਰੀ ਰਵਿਦਾਸ ਦਾ ਸਿਖ ਹੋਣਾ

ਅਲਾਹਾਬਾਦ ਇਲਾਕੇ ਦੇ ਵਿਚ ਆਹਾ ਭਾਗਲ ਪੂਰਾ ਛੋਟਾ ਸ਼ਹਿਰ ਜਾਨ ਪਿਆਰੇ। ਬ੍ਰਾਹਮਣ ਰਾਏ ਕਵੀ ਵਿਦਵਾਨ ਭਾਰਾ ਮਸ਼ਹੂਰ ਸੀ ਵਿਚ ਜਹਾਨ ਪਿਆਰੇ। ਓਹ ਨਿੰਮ੍ਰਤਾ,ਸ਼ਾਂਤ ਦਾ ਪੁਤਲਾ ਸੀ ਮਤ ਵੈਸ਼ਨੋ ਤੇ ਵਿਦਮਾਨ ਪਿਆਰੇ। ਜਸ ਸੁਣਿਆ ਭਗਤ ਰਵਿਦਾਸ ਦਾ ਸੀ ਲੈਣ ਆਇਆ ਸੀ ਬ੍ਰਹਮ ਗਿਆਨ ਪਿਆਰੇ।

ਤਥਾ

ਠਾਕਰ ਪੂਜਾ ਛਡੀ ਰਵਿਦਾਸ ਨੇ ਹੈ ਹੁਣ ਓਹ ਕਿਸ ਦੀ ਪੂਜਾ

ਕਰਵਾਏਗਾ ਜੀ। ਮਜਬ ਵੈਸ਼ਨੋ ਹੈ ਵਿਸ਼ੇਸ਼ ਸਭ ਤੇ ਓਹ ਮਜਬ ਨੂੰ ਕਿਵੇਂ ਉਲਟਾਏਗਾ ਜੀ। ਜਾਂ ਕੇਸ ਕੰਠੀ ਗਲ ਵਿਚ ਪਾਵੇ ਘੋਨ ਮੋਨਾ ਸੰਨਿਆਸੀ ਸਦਾਏਗਾ ਜੀ। ਜੋਗੀ ਗਿਰੀ ਜਾਂ ਮਠਾਂ ਦੀ ਪੂਜ ਦਸੂ ਜਾਂ ਕੋਈ ਵਖਰਾ ਜਾਪ ਜਪਾਏਗਾ ਜੀ। ਕਰਮ ਕਾਂਡ ਜਾਂ ਕਰਮਾਂ ਤੋਂ ਰਹਿਤ ਹੋ ਕੇ ਵਿਦਾਂਤ ਨਾਸਤਕ ਦਾ ਰੌਲਾ ਪਾਏਗਾ ਜੀ। ਕਾਲਾ ਸਿੰਘ ਜਾਂ ਰਾਮ ਦਾ ਜਾਪ ਜਪੇ ਜਨਮ ਮਰਨ ਦੇ ਫੰਦ ਮੁਕਾਏਗਾ ਜੀ।

ਕਥਾ

ਸੰਮਤ ਪੰਦਰਾਂ ਸੌ ਸੀ ਚੇਤ ਚੌਦੇ ਪੁਰਬ ਜਾਨ ਚੰਗਾ ਨੂਧਵਾਨ ਆਏ। ਸ੍ਰੀ ਰਾਏ ਚੇਲੇ ਹੋਰ ਸੰਗ ਭਾਰਾ ਕਵੀ ਗੁਣੀ ਪੰਡਤ ਵਿਦਵਾਨ ਆਏ। ਕਰਮ ਕਾਂਡੀ, ਰਿਧੀ, ਸਿਧੀ, ਜੋਗ ਧਿਆਨੀ, ਬੇਦ ਪਾਠੀ ਸੀ ਨਾਲ ਪਰਧਾਨ ਆਏ। ਧੰਨ ਭਾਗ ਆ ਜਿਨ੍ਹਾਂ ਨੇ ਦਰਸ ਕੀਤੇ ਚੁਰਾਸੀ ਜੂਨ ਤੋਂ ਗੇੜਾ ਮੁਕਾਨ ਆਏ।

ਸ੍ਰੀ ਰਾਏ ਦੀ ਬੇਨਤੀ

ਵਡੀ ਨਾਲ ਅਧੀਨਗੀ ਆਣ ਕਰਕੇ ਸੀਸ ਚਰਨਾਂ ਤੇ ਆਣ ਟਿਕਾਇਆ ਜੀ। ਹਥ ਜੋੜ ਕੇ ਰਾਏ ਨੇ ਅਰਜ ਕੀਤੀ ਕਿਵੇਂ ਰੱਬ ਦਾ ਦਰਸ਼ਨ ਪਾਇਆ ਜੀ। ਰਬ ਵਸਦਾ ਕਿਸੇ ਮਕਾਨ ਅੰਦਰ ਕਿਵੇਂ ਮਿਲਦਾ ਆਪ ਨੂੰ ਆਇਆ ਜੀ। ਕਾਲਾ ਸਿੰਘ ਮਨ ਦੇ ਸੰਸੇ ਚੁਕ ਦੇਵੋ ਸੁਧ ਆਤਮਾ ਰਾਮ ਮਲਾਇਆ ਜੀ।

ਦੋਹਰਾ—ਸੁਣਕੇ ਬੇਨਤੀ ਰਾਏ ਦੀ ਬਾਬਾ ਬਾਨੀ ਗਾਏ।
ਪੰਡਤ ਕਵੀ ਸ੍ਰੀ ਰਾਏ ਨੂੰ ਦਿਤਾ ਬੈਕੁੰਠ ਪੁਚਾਏ।

ਸੋਰਠ

ਦੁਲਭ ਜਨਮ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੇ ॥ ਰਾਜੇ ਇੰਦ੍ਰ ਸਮਸਰ ਗ੍ਰਿਹ ਆਸਨ ਬਿਨ ਹਰ ਭਗਤ ਕਹਹੁ ਕਿਸ ਲੇਖੇ ॥ ੧ ॥

ਟੀਕਾ—ਰਾਮ ਦੀ ਭਗਤੀ ਤੋ ਬਿਨਾ ਮਨੁਖਾ ਜਨਮ ਬਿਰਥਾ ਹੈ, ਏਸ ਦੇਹ ਵਿਚ ਭਗਤੀ ਦੁਰਲੱਭ ਵਸਤੂ ਹੈ ਹਰੀ ਦੇ ਜਸ ਦੇ ਬਰਾਬਰ ਰਾਜ ਸਿੰਘਾਸਣ ਵੀ ਕਿਸੇ

ਲੇਖੇ ਵਿਚ ਨਹੀਂ।

ਨਾ ਬਿਚਾਰਿਓ ਰਾਜਾ ਰਾਮ ਕੋ ਰਸੁ ॥
ਜਿਹ ਰਸ ਆਨ ਰਸ ਬੀਸਰ ਜਾਹੀ ॥ ੧ ॥ ਰਹਾਉ ॥
ਜਾਨ ਅਜਾਨ ਭਏ ਹਮ ਬਾਵਰ ਸੋਚ ਅਸੋਚ ਦਿਵਸ ਜਾਹੀ ॥

ਨਾਮ ਸਿਮਰਨ ਦੇ ਸਚੇ ਰਸ ਵਿਚ ਹੋਰ ਝੂਠੇ ਨਸ਼ੇ ਫਿਕੇ ਹੋ ਜਾਂਦੇ ਹਨ।

ਨਾਮ ਦੇ ਜਪਣੇ ਵਾਲੇ ਹੰਕਾਰ ਦਾ ਤਿਆਗ ਕਰ ਦਿੰਦੇ ਨੇ ਜਾਨਦੇ ਹੋਏ ਦੁਨੀਆਂ ਦੇ ਸੁਖਾਂ ਤੋ ਬਾਵਰ) ਬੇਬਾਕ ਹੋ ਜਾਂਦੇ ਨੇ।

ਇੰਦ੍ਰੀ ਸਬਲ ਨਿਬਲ ਬਿਬੇਕ ਬੁਧ ਪ੍ਰਮਾਰਥ ਪ੍ਰਵੇਸ ਨਹੀ॥ ੨ ॥

ਸੰਤਾਂ ਦੀ ਸੰਗਤ ਵਿਚ ਲਬ ਲੋਭ ਹੰਕਾਰ ਬਲੀ, ਜੋ ਹੈਨ, ਗਿਆਨ ਸੁਣ ਕੇ ਨਿਰਬਲ ਹੋ ਜਾਂਦੇ ਨੇ ਪ੍ਰਮਾਰਥ ਵਿਚ ਨਹੀਂ ਉਦੇ ਸੰਗੀ॥

ਕਹੀਅਤ ਆਨ ਅਚਰੀਅਤ ਅਨ ਕਛੁ ਸਮਝ ਨ ਪਰੈ ਅਪਰ ਮਾਇਆ ॥

ਹੰਕਾਰੀ ਲੋਕ ਮਾਇਆ ਲੰਪਟ ਹੋ ਕੇ ਨਾਮ ਨਹੀਂ ਜਪਦੇ।

ਕਹਿ ਰਵਿਦਾਸ ਉਦਾਸ ਦਾਸ ਮਤ ਪਰ ਹਰ ਕੋਪ ਕਰਹੁ ਜੀਅ ਦਇਆ। ੩ ॥ ੩ ॥ ੩੬ ॥

ਸ੍ਰੀ ਰਵਿਦਾਸ ਜੀ (ਰਾਇ ਪ੍ਰਤੀ) ਆਖ ਰਹੇ ਹਨ ਵਿਸ਼ਿਆਂ ਤੋਂ ਉਦਾਸ ਹੋ ਕੇ ਆਪਣੀ ਮਤ ਹਰ ਤੇ ਸਿਮਰਨ ਵਿਚ ਦਿਆ ਕਰੋ, ਭਾਵ ਮਨੁਖਾ ਜਨਮ ਪਾ ਕੇ ਭਗਤੀ ਗੋਬਿੰਦ ਦੀ ਪ੍ਰਲੋਕ ਸੁਹੇਲਾ ਕਰਦੀ ਹੈ।

## ॥ ਦਵੈਯਾ ਛੰਦ ॥

ਰੱਬ ਨਾ ਮਿਲਦਾ ਗੰਗਾ ਜਮਨਾ ਕੁੰਭ ਅਸ਼ਨਾਨਾ ਅੰਦਰ।
ਗੋਮਤੀ ਨਾ ਅਠਾਹਠ ਤੀਰਥ ਨਾ ਕਿਦਾਰ ਦੇ ਮੰਦਰ।
ਨਾ ਯੱਗ ਦਾਨ ਕਰਾਇਆਂ ਮਿਲਦਾ ਨਾ ਹੀ ਸੰਖ ਵਜਾਇਆਂ।
ਨਾ ਮਾਲਾਂ ਨਾ ਪੂਜਾ ਠਾਕਰ ਗੀਤਾ ਧਿਆਨ ਲਗਾਇਆਂ।
ਤ੍ਰਿਦੰਡ ਅਨੰਤਾਂ ਜੋਗ ਦੇ ਜੰਞੂ ਤਿਲਕ ਚੰਨਣ ਲਵਾਇਆਂ।
ਘਰ ਜੋਗੀ ਨਾ ਛਡਿਆਂ ਮਿਲਦਾ ਗ੍ਰਿਸਤ ਤਿਆਗ ਕਰਾਇਆਂ।
ਹਰ ਸੇਵਾ ਕਰ ਹਰ ਖੁਸ਼ ਕਰਕੇ ਹਰ ਦਮ ਹਰ ਨੂੰ ਧਿਆਓ।
ਹਰ ਨੂੰ ਤਦ ਹੀ ਹਰ ਹਰ ਕਹਿੰਦੇ ਹਰ ਥਾਂ ਦਰਸ਼ਨ ਪਾਓ।
ਹਰ ਪਰਬਤ ਹਰ ਨਦੀ ਸਮੁੰਦਰ ਹਰ ਜੰਗਲ ਹਰ ਬੇਲੇ।

ਹਰ ਜ਼ਰਰੇ ਹਰ ਪਤੇ ਤੂਸੇ ਹਰ ਕਿਣਕੇ ਹਰ ਮੇਲੇ।
ਸਜਣ ਵੈਰੀ ਸੁਤ ਸਨਬੰਧੀ ਹਰ ਹਾਕਮ ਹਰ ਦੋਸੀ।
ਹਰ ਪਾਸੇ ਹਰ ਹੀ ਪਿਆ ਜਾਪੇ ਹਰ ਬਿਨ ਕੋਈ ਨ ਹੋਸੀ।
ਸੰਤ ਜਨ ਹਰ ਦਾ ਜਸ ਨੇ ਕਰਦੇ ਹਰ ਦਾ ਵਾਸਾ ਓਹੀ।
ਕੀਰਤਨ ਦੇ ਵਿਚ ਵਸਦਾ ਹਰ ਹੈ ਨਾ ਹਰ ਅੰਦਰ ਰੋਹੀ।
ਗੀਤਾ ਦੇ ਵਿਚ ਲਿਖਿਆ ਰਾਏ ਜੀ, ਨਾਰਦ ਤਾਈਂ ਸੁਣਾਂਵੇ।
ਭਗਤਾਂ ਅੰਦਰ ਵਸਦਾ ਹਰ ਹੈ ਹਰ ਜਸ ਸੁਖ ਸੁਣ ਪਾਵੇ।

ਸਲੋਕ । ਨਾਹੁੰ ਵੈ ਸੁਆਮੀ ਵਈਕੁੰਠੇ ਜੋਗੀ ਹਿਰਦੈ ਨਹਿਨੰ।
ਨਪੀ ਮਧ ਭਗਤ੍ਰਾਂ ਜਤ੍ਰ ਗਾਇਤ੍ਰੀ ਤ੍ਰਤ੍ਰਵੈ ਸਾਮੀ ਨਾਰਦੈ ॥

ਸੰਗਤ ਸੰਗ ਹਰ ਕੀਰਤਨ ਅੰਦਰ ਪਰੀਤਮ ਮੇਰਾ ਵਸਦਾ।
ਧੰਨ ਨਾਮਦੇਵ ਨੂੰ ਦਰਸ਼ਨ ਹਰ ਵਿਚ ਹਰ ਹੈ ਹਸਦਾ।
ਕਾਲਾ ਸਿੰਘ ਜੀ ਰਾਇ ਕਵੀ ਨੇ ਚਰਨ ਪਾਹੁਲ ਲੈ ਲੀਤੀ।
ਛਡੇ ਜਾਤ ਪਾਤ ਦੇ ਝਗੜੇ ਜੰਦੂ ਆਦਿ ਕੁਰੀਤੀ।

ਕਵੀ ਰਾਇ ਨੇ ਦੇਸਾਂ ਪ੍ਰਦੇਸਾਂ ਵਿਚ ਜਾਣਾ ਤੇ ਭਗਤ ਬਾਣੀ ਦਾ ਪਰਚਾਰ ਕਰਨਾ

ਸੇਵਕ ਹੋਏ ਰਾਇ ਕਵੀ ਭਗਤ ਜੀ ਦਾ ਚਲ ਦੇਸਾਂ ਪ੍ਰਦੇਸਾਂ ਪਰਚਾਰ ਕੀਤਾ। ਜਪੋ ਨਾਮ ਤੇ ਪਥਰ ਪੂਜਾ ਛਡੋ ਚੰਗਾ ਦੇਸ ਦਾ ਏਹ ਸੁਧਾਰ ਕੀਤਾ। ਪਾਇਆ ਰੋਲਾ ਸੀ *ਪੰਡਤਾਂ ਦੇਸ ਅੰਦਰ ਰਾਏ ਕਵੀ ਨੇ ਗੁਰੂ ਚਮਾਰ ਕੀਤਾ। ਲਿਖੇ ਪੁਸਤਕ ਅਗ ਦੇ ਵਿਚ ਸਾੜੇ ਏਹਨਾ ਬਾਮਣਾ ਨੇ ਬੜਾ ਰਾਰ ਕੀਤਾ। ਸਿਦਕਧਾਰੀ ਸੇਵਾ ਓਹ ਰਿਹਾ ਕਰਦਾ ਚਰਨਾਂ ਬਾਬੇ ਦੇ ਨਾਲ ਪਿਆਰ ਕੀਤਾ। ਜਸ ਭਗਤ ਰਵਿਦਾਸ ਦਾ

---

ਰਾਏ ਕਵੀ ਦੀ ਬਾਣੀ ਅਲਾਹਬਾਦ ਸ਼ਹਿਰ ਦੇ ਪ੍ਰੈਸਾਂ ਵਿਚੋਂ ਛਪੀ ਹੋਈ ਮਿਲਦੀ ਹੈ। ਪਖੰਡ ਦਾ ਖੰਡਨ। ਈਰਖਾਵਾਦੀ ਬਾਹਮਣਾਂ ਨੇ ਬਰਾਦਰੀ ਚੋਂ ਕਢ ਕੇ ਏਹਦੇ ਬਣੇ ਹੋਏ ਪੁਸਤਕ ਅੱਗ ਵਿਚ ਸਾੜ ਦਿਤੇ ਹਨ। ਮੈਕਾਲਫ ਆਪਣੀ ਹਿਸਟਰੀ ਵਿਚ ਲਿਖਦਾ ਹੈ। ਸ੍ਰੀ ਰਾਏ ਨੇ ਰਵਿਦਾਸ ਪਾਸ ਰਹਿਕੇ ਅੰਤ ਸਮਾਂ ਬਤੀਤ ਕੀਤਾ ਹੈ। ਰਾਏ ਦਾਸ ਭੀ ਏਸਦਾ ਨਾਮ ਸੀ।

ਦੇਸ ਅੰਦਰ ਫੈਲ ਰਿਹਾ ਹੈ ਵਿਚ ਸੰਸਾਰ ਪਿਆਰੇ। ਕਾਲਾ ਸਿੰਘ ਜੀ ਭਗਤ ਰਵਿਦਾਸ ਜੀ ਨੇ ਕੀਤੇ ਦੇਸ ਤੇ ਬੜੇ ਉਪਕਾਰ ਪਿਆਰੇ।

## ਪਰਸੰਗ ਮੀਰਾਂ ਬਾਈ ਦਾ

ਮੀਰਾਂ ਬਾਈ ਨੇ ਰਵਿਦਾਸ ਭਗਤ ਨੂੰ ਗੁਰੂ ਧਾਰਨਾ ਤੇ ਉਸ ਦੇ ਪਿਤਾ ਨੇ
ਇਸ ਨੂੰ ਜ਼ਹਿਰ ਦੇਣੀ ਮੀਰਾਂ ਬਾਈ ਤੇ ਜ਼ਹਿਰ ਨੇ ਕੋਈ ਅਸਰ ਨ ਕਰਨਾ
ਇਸ ਕੌਤਕ ਨੂੰ ਵੇਖਕੇ ਰਾਣੇ ਸਾਂਗੇ ਨੇ ਰਵਿਦਾਸ ਭਗਤ ਦਾ ਸਿਖ ਹੋਣਾ
ਉਦੇ ਪੁਰ ਵਾਲੇ ਰਾਜੇ ਨੇ ਹਰੀ ਕੀਰਤਨ ਮੰਦਰ ਬਣਵਾਉਣਾ

ਦੋਹਰਾ—ਭਗਤਨੀ ਮੀਰਾਂ ਬਾਈ ਨੂੰ ਮਿਲਿਓ ਸ੍ਰੀ ਰਵਿਦਾਸ।
ਪ੍ਰੇਮ ਲਗਾ ਦਿਲ ਓਸ ਦੇ ਹੋ ਗਈ ਮਸਤ ਬਿਲਾਸ।

ਬੈਂਤ—ਮੇਹੜ ਪਿੰਡ ਰਠੌੜ ਤੇ ਵਸਣ ਵਾਲੇ ਰਤਨ ਸਿੰਘ ਜੀ ਵਡੇ ਸਰਦਾਰ ਹੈਸਨ। ਖਾਨਦਾਨ ਭਾਰੇ ਉਚੀ ਕੁਲਾਂ ਵਾਲੇ ਕੁਨਬੇ ਆਪਣੇ ਸ਼ਾਹ ਸੁਲਾਰ ਹੈਸਨ। ਇਕ ਪੁਤਰੀ ਸੀ ਮੀਰਾਂ ਨਾਮ ਧਰਿਆ ਵਿਚ ਵਿਦਿਆ ਦੇ ਬੜੇ ਪਿਆਰ ਹੈਸਨ। ਪੜੇ ਗਰੰਥ ਸੰਸਕ੍ਰਿਤੀ ਵੇਦਾਂਤ ਸਾਰੇ, ਪੜੇ ਜੈਮਨੀ ਰਿਖ ਵਿਚਾਰ ਹੈਸਨ। ਪਿਤਾ ਵਿਦਿਆ ਚੌਦਾਂ ਪੜਾ ਦਿਤੀ ਭਾਰਤ ਖੰਡ ਮਮਾਂਸ ਅਚਾਰ ਹੈਸਨ। ਸੰਸਕ੍ਰਿਤ ਦੇ ਵਿਚ ਭਰਪੂਰ ਹੋਈ ਪਏ ਗਰੰਥਾਂ ਦੇ ਭਰੇ ਭੰਡਾਰ ਹੈਸਨ। ਵਿਚ ਆਪਣੀ ਉਮਰ ਜੁਵਾਨ ਹੋਈ ਉਦੇ ਪੁਰ ਸ਼ਾਦੀ ਕਰੀ ਆਣ ਹੈ ਜੀ। ਮਹਾਰਾਣਾ ਸਾਂਗਾ ਦੇ ਖਾਸ ਪੁਤਰ ਗਿਰਧਰ ਨਾਮ ਜੋ ਹਾਣ ਪ੍ਰਮਾਣ ਹੈ ਜੀ।

ਤਥਾ

ਸ਼ਾਦੀ ਹੋਈ ਨੂੰ ਅਜੇ ਕੁਛ ਦਿਨ ਹੋਏ, ਗਿਰਧਰ ਪਤੀ ਜੋ ਸੁਰਗ ਸਿਧਾਰਿਆ ਜੀ। ਹੋਣੀ ਆਣ ਵਿਛੋੜਾ ਸੀ ਪਾ ਦਿਤਾ, ਹੈਂਸਿਆਰੀ ਆ ਕੇ ਲੋਹੜਾ ਮਾਰਿਆ ਜੀ। ਮੀਰਾਂ ਪਰੇਮ ਪੰਡੀ, ਮਤੀ

ਰਹੇ ਹਰਦਮ ਇਕੋ ਚਿਤ ਦੇ ਵਿਚ ਵਿਚਾਰਿਆ ਜੀ। ਚਲੋ ਦੇਖੀਏ ਤੀਰਥੀਂ ਚਲਕੇ ਜੀ ਕੋਈ ਸੰਤ ਮਿਲ ਪਏ ਰਾਮ ਤਾਰਿਆ ਜੀ।

ਮੀਰਾਂ ਬਾਈ ਨੇ ਤੀਰਥਾਂ ਤੇ ਜਾਣਾ

ਮਿਲ ਕੇ ਸੰਤ ਨੂੰ ਸ਼ਾਂਤ ਸਰੀਰ ਹੋਵੇ ਤੀਰਥ ਕਰੀਏ ਜੋ ਕਿਤੇ ਧੀਰ ਹੋਵੇ। ਹੀਂਗਲਾ, ਬਦਰੀ ਨਾਥ, ਕਿਦਾਰ ਜਾਂਦੀ ਫਲਗੂ, ਗੋਮਤੀ ਤੇ ਚੰਗਾ ਨੀਰ ਹੋਵੇ। ਜਗਨ ਨਾਥ,ਪਰਾਗ ਤੇ ਗਇਆ ਜਾਂਦੀ ਸਾਗਰ ਦੁਆਰਕਾ ਤੇ ਹਨੂਬੀਰ ਹੋਵੇ। ਰਿਸ਼ੀ ਕੇਸ, ਉਜੈਨ, ਅਜਮੇਰ ਸਾਰੇ, ਸੁਧ ਸਾਂਤਕੀ ਸੁਧ ਫਕੀਰ ਹੋਵੇ। ਮਿਲ ਕੇ ਓਹਨਾਂ ਨੂੰ ਆਤਮਾ ਦਿਸੇ ਜ਼ਾਹਰ, ਹਰ ਜਗਾ ਦੇ ਵਿਚ ਅਕਸੀਰ ਹੋਵੇ। ਪੂਰਨ ਸੰਤ ਤੇ ਦਿਲ ਇਕੰਤ ਹੋਵੇ ਨਿਰਗੁਣ ਰੂਪ ਹੋ ਸਰਗੁਣ ਸਰੀਰ ਹੋਵੇ। ਹੋਵੇ ਨਾਮ ਰਤਾ, ਰਾਮ ਸਿਆਮ ਰੱਤਾ ਸੁਬ੍ਹਾ ਸ਼ਾਮ ਰੱਤਾ ਤੇ ਬਾਜੀਰ ਹੋਵੇ। ਪੁਛਦੀ ਪੰਡਤਾਂ ਜੋਗੀਆਂ ਸਾਧੂਆਂ ਨੂੰ ਮੇਰੇ ਮਨ ਦੀ ਧੀਰ ਧਰਾਇ ਕੋਈ। ਮੀਰਾਂ ਵਿਚ ਪ੍ਰੇਮ ਦੇ ਮਸਤ ਹੋਈ ਕਾਲਾ ਸਿੰਘ ਜੋ ਦਰਸ ਦਿਖਾਏ ਕੋਈ।

ਤਥਾ

ਜੋਗੀ ਦੇਖੇ ਨੇ ਸੋਗ ਦੇ ਵਿਚ ਬੈਠੇ ਸੰਨਿਆਸੀ ਸੁਨੇ ਨੇ ਮੁੰਦਰਾਂ ਪਾਣ ਵਾਲੇ।ਇਕੋ ਬ੍ਰਹਮ ਦੁਤੀਆ ਨਾਸ ਕਹਿਣ ਵਾਲੇ ਪੰਡਤ ਦੇਖੇ ਨੇ ਖਾਣ ਹੰਡਾਣ ਵਾਲੇ। ਸਾਧ ਸੰਤ ਦੇਖੇ ਓਘੜ ਨਾਥ ਦੇਖੇ ਜੰਗਮ ਦੇਖੇ ਨੇ ਟਲ ਖੜਕਾਨ ਵਾਲੇ। ਮੋਨੀ ਦੇਖੇ ਨੇ ਅਲਫੀਆਂ ਪਾਣ ਵਾਲੇ ਖਾਣ ਵਾਲੇ ਤੇ ਖਾਕ ਰੁਮਾਣ ਵਾਲੇ। ਦੇਖੇ ਨਿਓਲੀ ਕਰਮ ਕਮਾਣ ਵਾਲੇ ਦਸਵੇਂ ਦੁਆਰ ਨੂੰ ਸਾਸ ਝੜਾਣ ਵਾਲੇ। ਕਈ ਤਰ੍ਹਾਂ ਸਮਾਧੀਆਂ ਲਾਣ ਵਾਲੇ ਜੋਜੀ ਦੇਖੇ ਦੁਕਾਨਾਂ ਚਲਾਣ ਵਾਲੇ। ਦੇਖ ਤੀਰਥਾਂ ਭਾਲ ਕੇ ਥਕ ਬੈਠੀ ਆਪੋ ਆਪਣੇ ਮਤ ਵਧਾਨ ਵਾਲੇ। ਕਦੇ ਰਹੇ ਪੇਕੇ, ਉਦੇ ਪੁਰ ਅੰਦਰ, ਸਿਆਮ ਮੁਰਲੀ ਵਾਲਾ ਮੂੰਹੋਂ ਰਟਦੀ ਜੋ। ਕਾਲਾ ਸਿੰਘ ਗੁਰੂ ਬਿਨ ਸ਼ਾਂਤ ਹੈਨੀ ਬਹੁਤ ਸਾਲ ਇੰਜ ਦਿਨ ਕਟਦੀ ਜੋ।

### ਇਕ ਸੰਤ ਨੇ ਮੀਰਾਂ ਬਾਈ ਨੂੰ ਪੂਰੇ ਸੰਤ ਦੀ ਬਾਬਤ ਪੁਛਣਾ ਤੇ ਉਸ ਨੇ ਸ੍ਰੀ ਰਵਿਦਾਸ ਜੀ ਦੀ ਦਸ ਪਾਉਣੀ

ਇਕ ਸੰਤ ਆਏ ਕਾਂਸ਼ੀ ਪੁਰੀ ਵਿਚੋਂ ਓਹਨੂੰ ਪੁਛਿਆ ਜੋ ਕਰਕੇ ਬੰਦ ਬਾਈ। ਕਿਤੇ ਸੰਤ ਕੋਈ ਪੂਰਨ ਪੁਰਖ ਹੋਵੇ ਮਨ ਹੋਵੇ ਸੰਸਾਰ ਤੇ ਰੰਦ ਬਾਈ। ਉਸ ਆਖਿਆ ਮੀਰਾਂ ਜੀ ਸੰਤ ਪੂਰਨ ਕਾਂਸ਼ੀ ਪੁਰੀ ਅੰਦਰ ਰਾਮਾ ਨੰਦ ਬਾਈ। ਵਡੇ ਸੰਤ ਮਹਾਤਮਾ ਤੱਤ ਬੇਤੇ, ਤੈਨੂੰ ਆਉਣਗੇ ਓਹ ਪਸੰਦ ਬਾਈ। ਮਤ ਵੈਸ਼ਨੋ ਸੰਤ ਅਤੀਤ ਬਿਰਤੀ ਚੇਲੇ ਓਹਨਾਂ ਦੇ ਬਹੁਤ ਬਲੰਦ ਬਾਈ। ਕਬੀਰ ਭਗਤ ਰਵਿਦਾਸ ਨੇ ਖਾਸ ਚੇਲੇ, ਜੀਨੂੰ ਜਾਣਦੇ ਨੇ ਸਾਰੇ ਕੰਦ ਬਾਈ। ਸੁਣਕੇ ਮੀਰਾਂ ਜੋ ਕਰਮਾਂ ਨੂੰ ਨਾਲ ਲੈ ਕੇ ਮਜਲੋ ਮਜਲ ਸ਼ਹਿਰ ਕਾਂਸ਼ੀ ਚਲ ਆਵੇ। ਕਾਲਾ ਸਿੰਘ ਨੂੰ ਛਟਕ ਪਰੇਮ ਵਾਲੀ ਰਾਮਾਨੰਦ ਜੀ ਦੇ ਡੇਰੇ ਵਲ ਆਵੇ।

### ਮੀਰਾਂ ਬਾਈ ਨੂੰ ਸ੍ਰੀ ਰਾਇ ਨੇ ਮਿਲਣਾ

ਮੀਰਾਂ ਪੁਛਿਆ ਸੰਤ ਮਹਾਤਮਾ ਤੋਂ ਰਾਮਾ ਨੰਦ ਜੀ ਦਾ ਕੇਹੜਾ ਦੁਆਰ ਭਾਈ। ਆਹ ਡੇਰਾ ਹੈ ਜੋ ਰਾਮਾ ਨੰਦ ਜੀ ਦਾ ਪਕੇ ਮੰਦਰ ਹੈ ਜੋ ਠਾਕਰ ਦੁਆਰ ਭਾਈ। ਮੀਰਾਂ ਪੁਛਿਆ ਦਸਣਾ ਰਾਏ ਸਾਹਿਬ ਕਰਨ ਗੁਰੂ ਕੀ ਲਗੇ ਕਾਰ ਭਾਈ। ਜਿਸ ਦਾ ਦਰਸ ਕੀਤੇ ਦਿਲ ਧੀਰ ਬੱਜੇ, ਮੀਰਾਂ ਪੁਛਿਆ ਸੀ ਬਾਰ ਬਾਰ ਭਾਈ। ਅਗੋਂ ਕਿਹਾ ਭੈਣੇ ਰਾਮਾ ਨੰਦ ਗੁਰੂ, ਪੂਜ ਠਾਕਰਾਂ ਫੂਲਾ ਚੜ੍ਹਾਈ ਜਾਂਦਾ। ਦਿਨੇ ਰਾਤ ਠਾਕੁਰ ਪੂਜਾ ਹੈ ਕਰਦਾ, ਨਿਤ ਟੱਲ ਤੇ ਟੱਲ ਖੜਕਾਈ ਜਾਂਦਾ।

### ਮੀਰਾਂ ਬਾਈ

ਏਹੋ ਜੇਹੇ ਮੈਂ ਸੰਤ ਨੇ ਬਹੁਤ ਦੇਖੇ ਮੇਰਾ ਕਿਸਤਰਾਂ ਕਰਨ ਸੁਧਾਰ ਕਿਸੇ। ਜੇਹੜਾ ਆਪ ਪੂਜੇ ਨਿਤ ਪਥਰਾਂ ਨੂੰ ਨੈਨ ਖੋਲਣੇ ਕੀ ਅੰਧਕਾਰ ਕਿਸੇ। ਪੂਜਾ ਪਥਰਾਂ ਦੀ ਦਿਨੇ ਰਾਤ ਕਰਦਾ ਓਨੇ ਹੋਰ ਨੂੰ ਦੇਣਾ ਕੀ ਤਾਰ ਕਿਸੇ। ਚੜ੍ਹਦਾ ਆਪ ਬੇੜੀ ਜੇਹੜਾ ਪੱਥਰਾਂ ਦੀ, ਚਾੜ੍ਹ

ਓਸ ਤੇ ਕਰੂ ਕੀ ਪਾਰ ਕਿਸੇ। ਪੂਰਨ ਬ੍ਰਹਮ ਨਿਰਗੁਣ ਰੱਬ ਨਾਲ
ਖੇਲੇ ਸੰਤ ਓਸ ਦੀ ਦਸੋ ਪਛਾਨ ਮੈਨੂੰ। ਮੇਰੇ ਮਨ ਦੀ ਪਿਆਸ ਬੁਝ
ਦੇਵੇ, ਦੇਵੇ ਆਤਮਾ ਬੋਧ ਦਾ ਗਿਆਨ ਮੈਨੂੰ।

ਸ੍ਰੀ ਰਾਇ ਕਵੀ

ਕਿਹਾ ਫੇਰ ਸੀ ਓਸ ਮਹਾਤਮਾ ਨੇ ਪੂਰਨ ਸੰਤ ਦਾ ਕਰੋ ਦਿਦਾਰ
ਮੀਰਾਂ। ਨਿਤ ਰਾਮ ਜੀ ਦੇ ਨਾਲ ਕਰੇ ਗੱਲਾਂ ਸ਼ਾਂਤ ਰੂਪ ਹੈ ਆਪ
ਕਰਤਾਰ ਮੀਰਾਂ। ਓਹਦੇ ਦਰਸ ਅੰਦਰ ਠੰਡ ਪੈ ਜਾਂਦੀ ਹੱਬੀ ਨੂਰ
ਵਰਸੇ ਠੰਡਾ ਠਾਰ ਮੀਰਾਂ। ਬ੍ਰਹਮ ਗਿਆਨੀ ਤਤਵੇਤਾ ਸੰਤ ਹੈ ਜੋ
ਜਾਤ ਓਸਦੀ ਛੋਟੀ ਅਪਾਰ ਮੀਰਾਂ। ਪਰੀ ਪੂਰਨ ਪ੍ਰਮਾਤਮਾ ਨਾਲ
ਖੇਲੇ ਭਗਤ ਸ੍ਰੀ ਰਵਿਦਾਸ ਚਮਾਰ ਮੀਰਾਂ। ਦਰਸ਼ਨ ਆਣ ਕੀਤੇ
ਮੀਰਾਂ ਭਗਤ ਜੀ ਦੇ ਸੀਸ ਕਰ ਨੀਵਾ ਹਥ ਬੰਦ ਬੈਠੀ। ਗਈ ਸੁਧ
ਸਰੀਰ ਤੋਂ ਭੁਲ ਸਾਰੀ ਚਰਨਾਂ ਵਿਚ ਰਵਿਦਾਸ ਅਨੰਦ ਬੈਠੀ।

ਮੀਰਾਂ ਬਾਈ ਦੀ ਸ੍ਰੀ ਰਵਿਦਾਸ ਭਗਤ ਅਗੇ ਬੇਨਤੀ

ਮਹਾਰਾਜ ਮੈਨੂ ਦਰਸ਼ਨ ਕਰ ਥੋੜਾ ਆਈ ਦਿਲ ਨੂੰ ਸ਼ਾਂਤ
ਸਰੀਰ ਵਾਰੀ। ਫਿਰਦੀ ਭਾਲਦੀ ਖਾਕ ਮੈਂ ਸਾਧੂਆਂ ਦੀ ਕਰਨੀ
ਬਾਬਾ ਜੀ ਮਾਫ ਤਕਰੀਰ ਵਾਰੀ। ਸਾਧੂ ਭਾਲ ਕੇ ਅਠਸਠ ਤੀਰਥਾਂ
ਤੋਂ ਹੋਈ ਆਪ ਦੀ ਮੈਂ ਦਾਮਨਗੀਰ ਵਾਰੀ। ਬੜੇ ਦੁਖ ਝਲੇ ਤਕੀ
ਸ਼ਰਨ ਤੇਰੀ ਡਿਗੀ ਆਪਦੇ ਦਰ ਅਖੀਰ ਵਾਰੀ। ਨਾਮ ਦਸ ਦੇਵੋ
ਜੁਗਤ ਜਾਪ ਵਾਲੀ ਦਿਸੋ ਰੱਬ ਦੇ ਆਪ ਵਜੀਰ ਵਾਰੀ। ਸੁਣ ਕੇ
ਬੇਨਤੀ ਮੀਰਾਂ ਦੀ ਭਗਤ ਜੀ ਨੇ ਲਗੇ ਭਰਮ ਦੇ ਜੰਦਰੇ ਤੋੜਦੇ ਨੇ।
ਨਾਲ ਰਾਮ ਦੇ ਆਤਮਾ ਜੋੜਦੇ ਨੇ ਦੁਨੀਆਦਾਰੀ ਦੀ ਲਾਜ ਨੂੰ
ਰੋੜਦੇ ਨੇ।

ਦੋਹਰਾ—ਆਸਾ ਰਾਗ ਦੇ ਅੰਦਰੋਂ ਬਾਬੇ ਬਾਣੀ ਗਾਇ।
ਬੰਧਨ ਕਟੇ ਦਿਲਾਂ ਤੋਂ ਦਿਤਾ ਭਰਮ ਨਸਾਇ॥

ਆਸਾ ॥

ਕਹਾ ਭਇਓ ਜਉ ਤਨ ਭਇਓ ਛਿਨੁ ਛਿਨੁ ॥
ਪ੍ਰੇਮ ਜਾਇ ਤਉ ਡਰਪੈ ਤੇਰੋ ਜਨ ॥ ੧ ॥

ਟੀਕਾ—ਹੇ ਮੀਰਾਂ ਜੇ ਸਰੀਰ ਦੇ ਨਿਕੇ ਨਿਕੇ ਟੁਕੜੇ ਹੋ ਜਾਣ ਤਾਂ ਕੀ ਹੋਇਆ ਚਰਨਾਂ ਦਾ ਸਚਾ ਪਿਆਰ ਅੰਦਰ ਹਿਰਦੇ ਵਿਚ ਰਚਿਆ ਹੋਵੇ ਤਾਂ ਧੋਖਾ ਨਹੀਂ ਪੈਂਦਾ।

ਤੁਝਹਿ ਚਰਨ ਅਰ ਬਿੰਦ ਭਵਨ ਮਨੁ ॥

ਭਵਰ ਜਿਵੇਂ ਫੁਲਾਂ ਨੂੰ ਜਾਂਦਾ ਹੈ, ਤਿਉਂ ਮਨ ਕਰ ਕੇ (ਅਤੇ ਤਨ) ਪੈਰਾਂ ਨਾਲ ਸੰਗਤ ਕਰੇ ਸਾਧਾਂ ਦੀ।

ਪਾਨ ਕਰਤ ਪਾਇਓ ਪਾਇਓ ਰਾਮਈਆ ਧਨੁ ॥ ੧ ॥ ਰਹਾਉ ॥

ਪਰੇਮ ਨਾਲ ਵਾਹਿਗੁਰੂ ਰੂਪੀ ਧਨ ਪਰਾਪਤ ਹੁੰਦਾ ਹੈ।

ਸੰਪਤਿ ਬਿਪਤ ਪਟਲ ਮਾਇਆ ਧਨੁ ।

ਮਾਇਆ ਨੂੰ ਕਠੀ ਕਰਨ ਵਾਸਤੇ ਏਹ ਜੀਵ ਅਨੇਕ ਕਸ਼ਟ ਝਲਦਾ ਹੈ ਰਾਤ ਦਿਨ

ਤਾ ਮਹਿ ਮਗਨ ਹੋਤ ਨ ਤੇਰੋ ਜਨ ॥ ੨ ॥

ਹੇ ਮੀਰਾਂ ਸੰਤ ਜਨ ਮਾਇਆ ਤੋਂ ਵਖਰੇ ਰਹਿੰਦੇ ਨੇ ਮਸਤ ਨਹੀਂ ਹੁੰਦੇ।

ਪ੍ਰੇਮ ਕੀ ਜੇਵਰੀ ਬਾਧਿਓ ਤੇਰੋ ਜਨ ॥

ਹੇ ਬਾਈ ਪਰੀਤ ਦੀ ਜੰਜੀਰੀ ਵਿਚ ਸੇਵਕ ਜਨ ਬਧੇ ਹੋਏ ਨੇ ਰਾਮ ਦੇ।

ਕਹਿ ਰਵਿਦਾਸ ਛੂਟਬੋ ਕਵਨ ਗੁਨ ॥ ੩ ॥ ੪ ॥

ਰਾਮ ਦੀ ਜੰਜੀਰੀ ਵਿਚੋਂ ਸਚੇ ਪਰੇਮੀ ਨਹੀਂ ਨਿਕਲਦੇ। ਭਾਵ ਪਰੇਮ ਦੇ ਰਸ ਵਿਚ ਪੁਜ ਕੇ ਸਿਖ ਬ੍ਰਹਮ ਗਿਆਨੀ ਹੋ ਜਾਂਦਾ ਹੈ।

ਮੀਰਾਂ ਬਾਈ ਨੇ ਭਗਤ ਰਵਿਦਾਸ ਜੀ ਅਗੇ ਬੇਨਤੀ ਕਰਨੀ

ਕਾਫੀ

ਸੁਣ ਕੇ ਬਾਣੀ ਮਸਤ ਦਿਵਾਨੀ ਮੀਰਾਂ ਆਖੇ ਤਾਰੀ ਮੈਂ।
ਚਰਨ ਤੇਰੇ ਤੋਂ ਸਦਕੇ ਜਾਵਾਂ ਲਖ ਲਖ ਜਾਵਾਂ ਵਾਰੀ ਮੈਂ।
ਮੈਂ ਦੁਖੀਆ, ਰੀ ਸਰਨ ਤੁਮ੍ਹਾਰੀ ਹਾਂ ਜੀ ਔਗਣਹਾਰੀ ਮੈਂ।
ਤੁਮ ਦਰਸ਼ਨ ਤੇ ਕ੍ਰਿਪਾ ਹੋਈ ਚਿਠੀਆ ਜਮ ਦੀ ਫਾਰੀ ਮੈਂ।
ਜਪ ਤਪ ਪੂਜਾ ਚਿਤ ਨਾ ਲਾਇਓ ਵਿਦਿਆ ਵਿਚ ਹੰਕਾਰੀ ਮੈਂ।

ਗੁਣ ਔਗਣ ਮੇਰਾ ਨਾਹਿ ਬਿਚਾਰੋ ਜਪਿਆ ਨ ਕ੍ਰਿਸ਼ਨ ਮੁਰਾਰੀ ਮੈਂ ।
ਜੋ ਦਿਨ ਲੰਘੇ ਬਾਝ ਗੁਰਾਂ ਤੋਂ ਦਰਸ ਨ ਕਹੇ ਗੁਜ਼ਾਰੀ ਮੈਂ ।
ਦਸ ਦਿਓ ਮੰਤਰ ਸ਼ਬਦ ਉਜਾਲਾ ਸੇਵਕ ਬਨੀ ਹੂੰ ਥਾਰੀ ਮੈਂ ।
ਮੈਂ ਚੇਰੀ ਹਾਂ ਤੇਰੀ ਬਾਬਾ, ਅੰਮ੍ਰਿਤ ਪੀਵਾਂ ਧਾਰੀ ਮੈਂ ।
ਕਾਲਾ ਸਿੰਘ ਮੈਂ ਪਰੇਮ ਦੀਵਾਨੀ ਮੀਰਾਂ ਅਰਜ਼ ਗੁਜ਼ਾਰੀ ਮੈਂ ।

ਸ੍ਰੀ ਰਵਿਦਾਸ ਨੇ ਭਜਨ ਦਸਨਾ

ਨਜ਼ਰ ਮੇਹਰ ਦੀ ਭਗਤ ਜਾਂ ਕੀਤੀ ਕੰਨ ਵਿਚ ਨਾਮ ਸੁਣਾਇਆ ਜਾ ।
ਸੁਰਤਿ ਇਕਾਗਰ ਭਰਮ ਨਸਿਆ ਅੰਦਰੋਂ ਅੰਧੇਰ ਮਿਟਾਇਆ ਜਾ ।
ਦਸਮ ਦੁਆਰ ਦੀ ਦਿਤੀ ਚਾਬੀ ਅਨਹਦ ਸਬਦ ਸੁਨਾਇਆ ਜਾ ।
ਕੜ੍ਹਕੇ ਦੁਧ ਜਿਵੇਂ ਪੱਕਾ ਹੋਇਆ ਜਾਗ ਨਾਮ ਵਿਚ ਪਾਇਆ ਜਾ ।
ਹੰਕਾਰ ਸੱਪ ਦੇ ਕੁਟਣੇ ਖਾਤਰ ਡੰਡਾ ਗਿਆਨ ਫੜਾਇਆ ਜਾ ।
ਜੋ ਬ੍ਰਹਿਮੰਡੇ ਸੋਈ ਪਿੰਡੇ ਇਕ ਪਲ ਵਿਚ ਦਿਖਾਇਆ ਜਾ ।
ਲਖਾਂ ਰਾਮ ਤੇ ਕ੍ਰਿਸ਼ਨ ਮੁਰਾਰੀ ਮੁਰਲੀ ਨਾਚ ਨਚਾਇਆ ਜਾ ।
ਖੁਲ੍ਹੇ ਕਿਵਾੜ ਝਿਲਮਿਲ ਚਮਕੇ, ਅੰਮ੍ਰਿਤ ਕੁੰਡ ਪੁਚਾਇਆ ਜਾ ।
ਅੰਦਰੋਂ ਅੰਦਰ ਚਮਕਾਂ ਚਮਕਣ ਰੇਤ ਸੇ ਰੇਤ ਘਿਸਾਇਆ ਜਾ ;
ਮੀਰਾਂ, ਕਰਮਾਂ ਅਮਰ ਹੋ ਗਈਆਂ, ਗੁਰੂ ਦੇ ਚਰਨ ਪੁਜਾਇਆ ਜਾ ।
ਕਾਲਾ ਸਿੰਘ ਹੈ ਲੋਹਾ ਕਾਠ ਵਿਚ ਸਾਗਰ ਪਾਰ ਲੰਘਾਇਆ ਜਾ ।

ਭਗਤ ਰਵਿਦਾਸ ਨੇ ਮੀਰਾਂ ਬਾਈ ਨੂੰ ਰਹਿਤਾਂ ਦਸਣੀਆਂ

ਸਾਸ ਸਾਸ, ਜਪ ਵਾਹਿਗੁਰੂ ਨੂੰ ਮੀਰਾਂ ਮਨੋਂ ਭੁਲਾਈਂ ਨਾ ।
ਨਾਮਦਾਨ ਇਸਨਾਨ ਨਿਤਾਨਿਤ, ਵੇਲੇ ਕਿਸੇ ਖੁੰਜਾਈਂ ਨਾ ।
ਅਠੇ ਪਹਿਰ ਸਿਮਰਨ ਕਰਨਾ ਸਿਮਰਨ ਕਦੇ ਤਜਾਈਂ ਨਾ ।
ਮੜ੍ਹੀ, ਮਸਾਣੀ, ਗੁਗਾ, ਭੈਰੋਂ, ਖੇਤਰਪਾਲ ਮਨਾਈਂ ਨਾ ।
ਸਾਲਗਰਾਮ ਤੇ ਪਥਰ ਪੂਜਾ, ਮੰਦਰੀਂ ਸੀਸ ਨਿਵਾਈਂ ਨਾ ।
ਘਰ ਵਿਚ ਤੀਰਥ ਮਲ ਮਲ ਨਹਾਵੀਂ ਤੀਰਥ ਉਤੇ ਜਾਈ ਨਾ ।
ਰਾਤੀ ਮਿਲੇ ਕਸਤੂਰੀ ਮੀਰਾਂ ਸੁਤਿਆ ਵਕਤ ਟਪਾਈਂ ਨਾ ।

ਸਤਿਗੁਰ ਤੁਠਿਆਂ ਸਭ ਕੁਛ ਮਿਲਦਾ, ਫੁਲਾਂ ਤੇ ਫੁਲ ਸਵਾਈਂ ਨਾ।
ਥੋੜਾ ਸੋਣਾ ਥੋੜਾ ਬੋਲੀਂ, ਬਹੁਤਾ ਖਾਣ ਵਧਾਈਂ ਨਾ।
ਗੁਰਮਤ ਸਿਖਿਆ ਏਹੋ ਮੀਰਾਂ ਮਨਮਤੀਆਂ ਵਿਚ ਜਾਈਂ ਨਾ।
ਗਰੀਬ, ਅਤੀਤ, ਸਾਧੂ ਸੰਤ ਬਿਨ, ਰਜੇ ਵਿਜ ਖਵਾਈਂ ਨਾ।
ਰਹਿਣਾ ਵਿਚ ਗਰੀਬੀ ਹਰਦਮ, ਹਾਰ ਸ਼ਿੰਗਾਰ ਲਗਾਈਂ ਨਾ।
ਕੀਰਤਨ ਕਰਨਾ ਸੰਤਾਂ ਸੰਗਤਿ ਵਿਚ ਗੁਰਬਾਣੀ ਗਾਈਂ ਨਾ।
ਕਾਲਾ ਸਿੰਘ ਗੁਰ ਦੁਆਦਸ ਬਾਝੋਂ ਮਥਾ ਕਿਸੇ ਟਕਾਈਂ ਨਾ।

ਦੋਹਰਾ—ਬਹੁਤ ਚਿਰ ਕਾਂਸ਼ੀ ਰਹੀ ਲੈ ਮੀਰਾਂ ਉਪਦੇਸ਼।
ਪ੍ਰੇਮ ਸ਼ਰਧਾ ਕਰ ਭਗਤਨੀ ਭਈ ਸਿਖ ਵਿਸ਼ੇਸ਼।
ਅੰਮ੍ਰਿਤ ਰਸ ਜਿਨ ਚਾਖਿਆ ਸੋਈ ਜਾਨਣ ਸਾਧ।
ਬਿਨ ਅੰਮ੍ਰਿਤ ਦੇ ਚਖਿਆਂ ਔਂਦਾ ਨਹੀਂ ਸਵਾਦ।
ਸੇਵਾ ਕਰੀ ਰਵਿਦਾਸ ਦੀ ਮੀਰਾਂ ਹੋਇ ਨਿਹਾਲ।
ਮੇਹੜ ਪਿੰਡ ਨੂੰ ਜਾਵਣਾ ਅਰਜ ਕਰੀ ਤਤਕਾਲ।

ਮੀਰਾਂ ਬਾਈ ਨੇ ਕਾਂਸ਼ੀ ਤੋਂ ਤੁਰਨਾ

ਸੀਸ ਭਗਤ ਦੇ ਚਰਨ ਤੇ ਰਖ ਮੀਰਾਂ ਚਰਨ ਪਰਸ ਕਰ ਕੇ ਲਾਲੋ ਲਾਲ ਹੋਈ। ਕਰਮਾਂ ਬਾਈ ਹੈਸੀ ਟਹਿਲਣ ਭਗਤਨੀ ਦੀ ਤੁਰਨ ਵੇਲੇ ਕਹਿੰਦੇ ਗਲ ਟਾਲ ਹੋਈ। ਕਰਮਾ, ਬਿਨਾ ਅੰਮ੍ਰਿਤ ਨਹੀਂ ਪਾਨ ਕੀਨਾ ਸ਼ੰਕਾ ਓਸ ਦੇ ਚਿਤ ਕਮਾਲ ਹੋਈ। ਕਾਂਸ਼ੀ ਪੁਰੋਂ ਚਲ ਮੇਹੜ ਪਿੰਡ ਆਈ ਮੀਰਾਂ ਨਾਮ ਅੰਦਰ ਮਸਤ ਹਾਲ ਹੋਈ। ਕਰੇ ਬੰਦਗੀ ਪਰੇਮ ਦੇ ਤਾਲ ਅੰਦਰ ਅਠੇ ਪੈਹਰ ਲੋਂਦੀ ਮੀਰਾਂ ਤਾਰੀਆਂ ਜੀ। ਕਾਲਾ ਸਿੰਘ ਜੀ ਧੰਨ ਰਵਿਦਾਸ ਸਤਿਗੁਰ ਤੇਰੇ ਚਰਨ ਤੋਂ ਮੈਂ ਬਲਿਹਾਰੀਆਂ ਜੀ।

ਕਰਮਾ ਬਾਈ ਨੂੰ ਅਗਮ ਨਿਗਮ ਦੀ ਖਬਰ ਹੋਣੀ ਦਿਲੀ ਦੀ ਬਾਜੀ ਦੇਖਣੀ

ਕਰਮਾਂ ਬਾਈ ਟੈਹਲਨ ਮੀਰਾਂ ਭਗਤਨੀ ਦੀ ਮੈਲੇ ਬਸਤਰਾਂ ਸਾਫ ਕਰਾਉਣ ਲਗੀ। ਧੋਇ ਧੋਇ ਕੇ ਕਪੜੇ ਕਰ ਚਿਟੇ, ਚਸ਼ਮੇ

ਨਦੀ ਕੰਢੇ ਉਤੇ ਪੌਣ ਲਗੀ। ਧੁਪ ਵੇਖ ਕੇ ਬਸਤ੍ਰਾਂ ਪਾਈ ਜਾਂਦਾ ਸੂਰਜ ਸਾਹਮਣੇ ਓਹ ਸੁਕਾਉਣ ਲਗੀ। ਇਕ ਚਾਦਰ ਲੋਹੜੀ ਭਜਨ ਕਰਨ ਵਾਲੀ ਕਰਮਾਂ ਧੋਇਕੇ ਸਾਫ ਬਨਾਉਣ ਲਗੀ। ਲਗਾ ਦਾਗ ਸੀ ਅੰਮ੍ਰਿਤ ਅੰਬਰੀ ਦਾ, ਮੂੰਹ ਚੂਸ ਕੇ ਦਾਗ ਘਟੌਣ ਲਗੀ। ਹੈਸੀ ਅੰਬਰੋਂ ਅੰਮ੍ਰਿਤ ਆਨ ਲਥਾ ਕਰਮਾਂ ਦਾਗ਼ ਤੋਂ ਮਰਤਬਾ ਪੌਣ ਲਗੀ। ਅੰਮ੍ਰਿਤ ਪੈਂਦਿਆਂ ਮੂੰਹ ਕਪਾਟ ਖੁਲ੍ਹੇ ਅਗਮ ਨਿਗਮ ਸੰ ਨਿਗਾਹ ਦਿਖਾਉਣ ਲਗੀ। ਆਈ ਦਿਲੀ ਦੀ ਮੂਰਤੀ ਵਾਂਗ ਫਿਲਮ, ਬਾਜੀਗਰਾਂ ਦੀ ਖੇਲ ਵਿਖਾਉਣ ਲਗੀ। ਗੱਡੇ ਵੰਝ ਵੇਖੇ ਰਸੇ ਕਸੇ ਹੋਏ ਸਨ, ਨਟਣੀ ਨਾਚ ਕਰ ਲੋਕ ਰਿਝਾਉਣ ਲਗੀ। ਨਾਚ ਕਰਦੰ ਦਾ ਤਿਲਕ ਸੀ ਪੈਰ ਗਿਆ, ਡਿਗੀ ਧਰਤ ਹੇਠਾਂ ਮੂਧੀ ਧੌਣ ਲਗੀ ਓਹਦੇ ਨਿਕਲੇ ਝਟ ਪਰਾਨ ਵੇਖੇ, ਤਿੰਨ ਸੌ ਮੀਲ ਤੋਂ ਨਿਗਾਹ ਸੰ ਔਣ ਲਗੀ। ਮੀਰਾਂ ਪੁਛਿਆ ਭੈਣ ਕੀ ਵੇਖਦੀ ਤੂੰ ਦੇਰ ਕਾਸਨੂੰ ਤੂੰ ਏਂ ਲੌਣ ਲਗੀ। ਤੂੰ ਕਿਥੇ ਧਿਆਨ ਹੈ ਪਾਉਣ ਲਗੀ ਚਿਰੋਂ ਕਪੜੇ ਗਿਲੇ ਸੁਕਾਉਣ ਲਗੀ। ਕਰਮਾਂ ਮਸਤ ਹੋ ਕੇ, ਦਰਸ ਪਾਉਣ ਲਗੀ, ਮਰੰ ਨਟਣੀ ਹਾਲ ਬਤਾਉਣ ਲਗੀ। ਸੀ ਨਾਚ ਜੋ ਦਿਲੀ ਕਰਾਉਣ ਲਗੀ ਨਟਣੀ ਮਰੀ, ਮੀਰਾਂ, ਰਾਗ ਗਾਉਣ ਲਗੀ। ਬਾਈ ਸੁਧ ਮੈਨੂੰ ਸਾਰੰ ਆਉਣ ਲਗੀ ਅੰਮ੍ਰਿਤ ਚੂਸਕੇ ਦਾਗ ਸੀ ਲਾਹੁਣ ਲਗੀ। ਜਿਵੇਂ ਆਪ ਤਾਰੀ, ਤਿਵੇਂ ਮੈਂ ਤਾਰੀ, ਮੀਰਾਂ ਬਾਈ ਤਾਰੀ ਤੁਸਾਂ ਤਾਰੀਆਂ ਮੈਂ ਧੰਨ ਗੁਰੂ ਰਵਿਦਾਸ ਦਾ ਦਰਸ ਕੀਤਾ, ਸਦਕੇ ਚਰਨਾਂ ਤੋਂ ਜਾਵ ਬਲਿਹਾਰੀਆਂ ਮੈਂ।

### ਮੀਰਾਂ ਬਾਈ ਤੇ ਕਰਮਾਂ ਬਾਈ ਨੂੰ ਉਪਦੇਸ਼

ਮੀਰਾਂ ਆਖਿਆ ਚੂਸਿਆ ਦਾਗ ਅੰਮ੍ਰਿਤ, ਹੈਂ ਤੂੰ ਆਪਣਾ ਆ ਜਨਾਉਣ ਲਗ ਪਈ। ਤੇਰੇ ਅੰਦਰ ਚਰਾਗ ਦੀ ਝਲਕ ਹੋਈ, ਤੂੰ ਲੋਕ ਨੂੰ ਚਾਨਣ ਦਿਖਾਉਣ ਲਗ ਪਈ। ਜਿਸ ਅੰਮ੍ਰਿਤ ਪਿਆਲੇ ਨੂੰ ਭ ਪੀਤਾ, ਉਹਦੀ ਗਤੀ ਤੂੰ ਗੁਪਤ ਚਮਕਾਉਣ ਲਗ ਪਈ। ਅੰਦ

ਜਾਪ ਹੋਵੇ ਰਾਮ ਨਾਮ ਹੋਵੇ, ਅੜੀਏ ਲੋਕਾਂ ਨੂੰ ਰਾਹਿ ਤੂੰ ਪਾਉਣ ਲਗ ਪਈ। ਗੁਪਤ ਸੰਗ ਨੂੰ ਕਰਨਾ ਨਸੰਗ ਨਾਹੀਂ, ਮੱਤ ਲੋਕਾਂ ਨੂੰ ਸਗੋਂ ਸਖਾਉਣ ਲਗ ਪਈ। ਕਰਮਾਂ ਆਖਦੀ ਮੀਰਾਂ ਜੀ ਸਚ ਦਸਾਂ, ਦਿਲ ਮੇਰੇ 'ਚ ਰਿਹਾ ਅਖਤਿਆਰ ਨਹੀਉਂ। ਖਾਣਾ, ਪੀਣਾ, ਸੌਣਾ, ਚੰਗਾ ਲਗਦਾ ਨਹੀਂ, ਜੇਕਰ ਹੋਵੇ ਰਵਿਦਾਸ ਦੀਦਾਰ ਨਹੀਉਂ।

ਮੀਰਾਂ ਬਾਈ ਨੇ ਰਵਿਦਾਸ ਭਗਤ ਨੂੰ ਚਿਠੀ ਲਿਖਣੀ ਦਰਸਨਾਂ ਵਾਸਤੇ

ਮੀਰਾਂ ਬਾਈ ਲਿਖੇ ਸ੍ਰੀ ਭਗਤ ਜੀ ਨੂੰ, ਮੇਹੜ ਪਿੰਡ ਸਤਿਗੁਰ ਕਿਰਪਾ ਰਸ ਆਵੋ। ਨਹੀਂ ਦੇਰ ਲਾਵੋ ਘਰ ਚਰਨ ਪਾਵੋ, ਸਣੇ ਸੰਗਤਾਂ ਜੀ ਕਰਦੇ ਜਸ ਆਵੋ। ਲਗੀ ਪਿਆਸ ਦਰਸਨ, ਇਕੋ ਆਸ ਦਰਸ਼ਨ, ਮੇਹਰ ਮਾਨ ਹਰਸਨ, ਆਪ ਨਸ ਆਵੋ। ਘਟਾਂ ਬਣ ਆਵੋ ਅੰਮ੍ਰਿਤ ਬੂੰਦ ਪਾਵੋ, ਮੇਰੇ ਗੁਰੂ ਪ੍ਰਭੂ ਹਸ ਹਸ ਆਵੋ। ਖੇਰ ਪਾ ਜਾਵੋ, ਰੰਗ ਲਾ ਜਾਵੋ, ਸੁਖ ਸੁਖਦੀ ਅੰਸੀਆਂ ਪਾਂਵਦੀ ਮੈਂ! ਮੀਰਾਂ ਲਿਖ ਘਲੀ ਚਿਠੀ ਵਿਚ ਕਾਂਸ਼ੀ, ਸ੍ਰੀ ਗੁਰੂ ਰਵਿਦਾਸ ਮੰਗਾਂਵਦੀ ਮੈਂ।

*ਸ਼ਬਦ ਮੀਰਾਂ

ਮਾਹਰੀ ਸੁਧ ਜਿਉਂ ਜਾਨ ਤਿਉਂ ਲੀਜੋ ਰੀ। ੧ ਰਹਾਉ॥ ਪਲ ਪਲ ਭੀਤਰ, ਪੰਥ ਨਿਹਾਰੂੰ, ਦਰਸ਼ਨ ਮਹਾਨੇ ਦੀਜੋ ਜੀ।੧। ਮੈਂ ਤੋ ਹੂੰ ਬਹੁ ਔਗੁਣ ਹਾਰੀ, ਔਗਣ ਚਿਤ ਮਤ ਕੀਜੋ ਰੀ।੨। ਮੈਂ ਤੋ ਦਾਸੀ ਥਾਰੇ ਚਰਨ ਜਨਾ ਕੀ ਮਿਲ ਬਿਛੜਨ ਮਤਿ ਕੀਜੋ ਰੀ।੩। ਮੀਰਾਂ ਤੋਂ ਸਤਿਗੁਰ ਜੀ ਸਰਣੇ ਹਰ ਚਰਨਾ ਚਿਤ ਲੀਜੋ ਰੀ॥੪॥

ਮੀਰਾਂ ਬਾਈ ਦੀ ਮਾਂ ਨੇ ਮੀਰਾਂ ਨੂੰ ਸਮਝਾਉਣਾ

ਪਤਾ ਲਗਿਆ ਮੀਰਾਂ ਦੀ ਮਾਂ ਤਾਈਂ, ਚੇਲੀ ਬਣੀ ਰਵਿਦਾਸ ਚਮਿਆਰ ਦੀ ਕਿਉਂ। ਏਥੇ ਸਦਿਆ ਚਿਠੀਆਂ ਪਾ ਚੋਰੀ, ਕਿਉਂ ਨਹੀਂ ਚਿਤ ਦੇ ਵਿਚ ਵਿਚਾਰਦੀ ਕਿਉਂ। ਮਾਲਾ ਤੁਲਸੀ ਦੀ ਗਲ ਤੂੰ ਨਿਤ ਰਖੇਂ, ਸੁਧ ਗਈ ਨੌ-ਲਖੇ ਦੇ ਹਾਰ ਦੀ ਕਿਉਂ। ਨੀ ਤੂੰ ਮਸਤ ਦੀਵਾਨਿਆਂ ਵਾਂਗ ਰਹਿੰਦੀ, ਬਸਤਰ ਵਾਂਗ ਫਕੀਰਾਂ ਦੇ

*ਨੋਟ—ਦੇਖੋ ਮੀਰਾਂ ਬਾਈ ਦੀ ਪਰੇਮ ਬਾਣੀ, ਛਪੀ ਹੋਈ।

ਧਾਰਦੀ ਕਿਉਂ। ਜੇਕਰ ਮੁਝ ਨੂੰ ਧੀਏ ਨੀ ਖਬਰ ਹੁੰਦੀ ਜ਼ਹਿਰ ਜੰਮਦੀ ਨੂੰ ਦੇ ਕੇ ਮਾਰ ਦਿੰਦੀ। ਓਸ ਵੇਲੇ ਹੀ ਕਰ ਮੈਂ ਪਾਰ ਦਿੰਦੀ, ਕਦੇ ਦੇਖਣ ਨਾ ਮੈਂ ਸੰਸਾਰ ਦਿੰਦੀ।

ਮੀਰਾਂ ਬਾਈ ਦਾ ਜਵਾਬ ਮਾਂ ਨੂੰ

ਮੀਰਾਂ ਆਖਦੀ ਮਾਏ ਤੂੰ ਹੋਸ਼ ਕਰ ਨੀ, ਤੈਨੂੰ ਬੋਲਦੀ ਨੂੰ ਨਾ ਆਵੇ ਲਾਜ ਮਾਏ ਜਿਸ ਭਗਤ ਨੂੰ ਕਹੇਂ ਚਮਾਰ ਮਾਤਾ, ਉਹ ਸ਼ਹਿਨਸ਼ਾਹ ਮਹਾਰਾਜ ਮਾਏ। ਦਰਸ਼ਨ ਓਸ ਦੇ ਉਤੇ ਮੈਂ ਵਾਰ ਦਿਤੇ ਨੌ ਲੱਖਾ ਹਾਰ ਤੇ ਰਾਜ ਦਾ ਤਾਜ ਮਾਏ। ਮਾਲਾ ਉਨ੍ਹਾਂ ਦੇ ਨਾਮ ਦੀ ਫੇਰਦੀ ਮੈਂ, ਹਾਰ ਸ਼ਿੰਗਾਰ ਵੀ ਬੁਰਾ ਅਖਾਜ ਮਾਏ। ਓਹਦੀ ਸਰਨ ਬਾਜੋਂ ਦੁਖ ਪੈਣ ਮਾਤਾ, ਪਵੇ ਜਮਾਂ ਦੀ ਅੰਤ ਨੂੰ ਮਾਰ ਤੈਨੂੰ। ਕਾਲਾ ਸਿੰਘ ਤੂੰ ਓਸਦੀ ਸ਼ਰਨ ਲੈਲੇ, ਦੇਵੇ ਜੂਨ ਚੁਰਾਸੀ ਤੋਂ ਟਾਰ ਤੈਨੂੰ।

ਮੀਰਾਂ ਬਾਈ ਨੂੰ ਫੇਰ ਮਾਂ ਨੇ ਸਮਝੌਣਾ

ਬਣੀ ਚੇਲਕੀ ਤੇ ਖਟ ਕੀ ਖਾਦੀ, ਧੀਏ ਰਹੀ ਨਾ ਸੁਰਤ ਸੰਭਾਲ ਤੈਨੂੰ। ਸਦੇਂ ਭਗਤਾਂ ਨੂੰ ਆਪਣੇ ਘਰ ਅੰਦਰ, ਚੜ੍ਹ ਜਾਂਦਾ ਹੈ ਮਸਤੀ ਦਾ ਹਾਲ ਤੈਨੂੰ ਗਾਉਂਦੀ ਗੌਣ ਤੂੰ ਨਾਲ ਸਿਤਾਰ ਦੇ ਨੀ, ਕਿਉਂ ਨਹੀਂ ਚਿਤ 'ਚ ਆਵੇ ਖਿਆਲ ਤੈਨੂੰ। ਪਿਉ, ਵੀਰ, ਤੇਰੇ ਜਦੋਂ ਦੇਖ ਲੈਸਨ, ਤੇਰਾ ਸਮਝ ਲਈਂ ਆ ਗਿਆ ਕਾਲ ਤੈਨੂੰ।

ਮੀਰਾਂ ਬਾਈ ਦਾ ਜਵਾਬ

ਪਾ ਕੇ ਸਤਿਗੁਰੂ ਦਰਸ ਤੇ ਸ਼ਾਂਤ ਆਈ, ਮੈਨੂੰ ਮਿਲ ਗਿਆ ਰੂਪ ਗੋਪਾਲ ਮਾਏ। ਏਹਨਾਂ ਅਖੀਆਂ ਦੇ ਵਿਚ ਵਸਿਆ ਨੀ, ਰਵਿਦਾਸ ਗੁਰੂ ਹੈ ਦੀਨ ਦਿਆਲ ਮਾਏ। ਰੋਮ ਰੋਮ ਅੰਦਰ ਰਵਿਦਾਸ ਰਚਿਆ, ਜਿਉਂ ਹੈ ਪਾਣੀ ਮੱਛੀ ਨਾਲ ਮਾਏ। ਚਰਨਾਂ ਓਹਦਿਆਂ ਦੀ ਪਾਹੁਲ ਮੈਂ ਪੀਤੀ, ਦਿਲ ਠੰਡ ਪੈਂਦੀ ਚਮਕੇ ਭਾਲ ਮਾਏ। ਪਿਤਾ ਵੀਰ ਉਤੇ ਕਾਲ ਕੂਕਦਾ ਨੀ ਮੇਰਾ, ਕਾਲ ਅਕਾਲ ਦੇ ਹੱਥ ਹੈਨੀ। ਨਿਰਭੈ ਹੋਕੇ ਜਿਨ੍ਹਾਂ ਨਾਮ ਜਪਿਆ ਕਰਨਹਾਰ ਰਾਖਾ ...

ਵਾਕ ਕਵੀ

ਮਾਤਾ ਮੀਰਾਂ ਦੀ ਉਠ ਕੇ ਤੁਰ ਚਲੀ ਪੈ ਗਈ ਗਸ਼ ਕਲੇਜਾ ਧੜਕਿਆ ਨੀ। ਨਾਲੇ ਮੋਹ ਆਵੇ ਮੀਰਾਂ ਪੁਤਰੀ ਦਾ ਸਿਰ ਕਾਲ ਵਾਲਾ ਖੰਡਾ ਖੜਕਿਆ ਨੀ। ਮੀਰਾਂ ਦੂਸਰੀ ਚਿਠੀਆ ਲਿਖ ਭੇਜੀ ਕਦੇ ਸਿਦਕੀਆਂ ਦਾ ਸਿਦਕ ਮਟਕਿਆ ਨੀ। ਚਿਠੀ ਲੈਕੇ ਕਾਂਸ਼ੀ ਦੇ ਵਿਚ ਜਾਂਦਾ ਕਾਸਦ ਆਸ਼ਕਾਂ ਦੇ ਕਦੇ ਅਟਕਿਆ ਨੀ।

ਮੀਰਾਂ ਬਾਈ ਨੇ ਦੂਜੀ ਚਿਠੀ ਭੇਜਣੀ (ਮੀਰਾਂ ਬਾਈ ਪਦੇ)

ਮਿਲਿਆਂ ਬਾਝਹੁ ਗੁਰੂ ਗਿਆਨੀ ਥਾਰੀ ਸੂਰਤ ਦੇਖਿ ਲੁਭਾਨੀ ॥ ੧ ॥
ਰਹਾਉ ॥ ਮੇਰੋ ਨਾਮ ਬੂਝ ਤੁਮ ਲੀਜਯੋ ਮੈਂ ਹੂੰ ਬਿਰਹੋਂ ਦੀਵਾਨੀ ॥੧॥
ਰਾਤ ਦਿਵਸ ਕਲ ਨਾਹਿ ਪੜਤ ਹੈ ਜੈਸੇ ਮੀਨ ਬਿਨ ਪਾਨੀ ॥ ੨ ॥
ਦਰਸ ਬਿਨਾ ਮੋਹਿ ਕਛੁ ਨਾ ਸੁਹਾਵੇ ਤਲਫ ਤਲਫ ਮਰ ਜਾਨੀ ॥ ੩ ॥
ਮੀਰਾਂ ਤੋ ਦਰਸ਼ਨ ਕੀ ਚੇਰੀ ਸੁਣ ਲੀਜੇ ਸੁਖ ਦਾਨੀ ॥ ੪ ॥

ਦੋਹਰਾ–ਏਹ ਚਿਠੀ ਹੈ ਦੂਸਰੀ ਭੇਜੀ ਭਰਾਤ ਦੇ ਕੋਲ।
ਮਾਤ ਪਿਤਾ ਤੇ ਵੀਰ ਜੋ ਕਹਿਣ ਮੀਰਾਂ ਨੂੰ ਬੋਲ ॥

ਮੀਰਾਂ ਦੇ ਪਿਤਾ ਤੇ ਭਰਾਵਾਂ ਦੀਆਂ ਸਲਾਹਾਂ

ਪਿਤਾ ਵੀਰ ਮਾਂ ਕਰਨ ਸਲਾਹ ਲਗੇ ਭਗਤੀ ਕਰਨ ਤੋਂ ਕਿਵੇਂ ਹਟਾਈਏ ਜੀ। ਕਰਮਾਂ ਟੈਹਲਣੀ ਸਦ ਸਹੇਲੀਆਂ ਨੂੰ ਵਿਚ ਬਾਗ ਦੇ ਚਲ ਬਹਾਈਏ ਜੀ। ਊਦਾਂ ਬਾਈ ਭਰਜਾਈ ਨੂੰ ਨਾਲ ਲੈਕੇ ਤੇ ਸਹੇਲੀਆਂ ਤੋਂ ਸਮਝਾਈਏ ਜੀ। ਨਾਲੇ ਪਰੋਹਤ ਨੂੰ ਸਦੋ ਸਲਾਹ ਲੈਕੇ ਗੁਰੂ ਰਵਿਦਾਸ ਤੋਂ ਚੇਲੀ ਛੁਡਾਈਏ ਜੀ। ਨਹੀਂ ਕਤਲ ਤਲਵਾਰ ਦੇ ਨਾਲ ਕਰੀਏ ਰਾਜਪੂਤਾਂ ਨੂੰ ਲਾਜ ਨਾ ਲਾਈਏ ਜੀ। ਆਨ ਰਖਣੀ ਏਂ ਸ਼ਾਨ ਰਖਣੀ ਏਂ ਕਠੇ ਹੋ ਮੀਰਾਂ ਨੂੰ ਹਟਾਈਏ ਜੀ।

ਮੀਰਾਂ ਬਾਈ ਦੇ ਬਾਗ ਵਿਚ ਸਹੇਲੀਆਂ ਨੂੰ ਸਮਝਾਉਣਾ

ਊਦਾਂ ਬਾਈ ਭਰਜਾਈ ਸੀ ਮੀਰਾਂ ਦੀ ਜੋ, ਦੇਖੋ ਭਗਤਣੀ ਡਾਈਂ ਸਮਝਾਊਂਦੀਆਂ ਨੇ। ਛਡਦੇ ਭਗਤ ਰਵਿਦਾਸ ਦਾ ਤੂੰ ਖੈਹੜਾ

ਨਾਮ ਲਿਆ ਸਾਨੂੰ ਸ਼ਰਮਾਉਂਦੀਆਂ ਨੇ। ਗੁਰੂ ਧਾਰਿਆ ਕਿਉਂ ਚਮਾਰ ਤੈਨੇ ਮਤ ਮਾਰੀ ਤੇਰੀ ਮੀਰਾਂ ਗਾਉਂਦੀਆਂ ਨੇ। ਨਾਲੇ ਹੋਰ ਸਹੇਲੀਆਂ ਸਾਥ ਹੈਸਨ, ਕੋਲ ਬੈਠੀਆਂ ਗਲਾਂ ਬਤਾਉਂਦੀਆਂ ਨੇ।

ਜਬਾਬ ਮੀਰਾਂ ਬਾਈ ਦਾ

ਮੀਰਾਂ ਹਸ ਕੇ ਕਿਹਾ ਸਹੇਲੀਓ ਨੀ ਮੈਨੂੰ ਵਰਜੋ ਨਾ ਤੁਸੀ ਅੰਞਾਨ ਹੈ ਨੀ। ਬਾਝੋਂ ਗੁਰੂ ਰਵਿਦਾਸ ਦੇ ਧਾਰਿਆਂ ਤੇ ਕਦੇ ਚਿਤ ਨੂੰ ਆਵੇ ਗਿਆਨ ਹੈ ਨੀ। ਮੈਨੂੰ ਦਸਨਾਂ ਤੁਸਾਂ ਨੇ ਕੀ ਭੈਣੇ ਮੇਰੇ ਓਸ ਬਿਨ ਜਾਣ ਪਰਾਨ ਹੈ ਨੀ ਇਕ ਵਾਰ ਕੀ ਮੈਂ ਲਖ ਵਾਰ ਆਖਾਂ, ਗੁਰੂ ਬਾਝ ਰਵਿਦਾਸ ਕਲਿਆਨ ਹੈ ਨੀ।

ਮੀਰਾਂ ਬਾਈ ਦਾ ਸ਼ਬਦ ( ਪਦੇ)

ਬਰਜੀ ਮੈਂ ਕਾਹੂ ਕੀ ਨਾਹਿ ਰਹੂੰ ॥ ੧ ॥ ਰਹਾਉ ॥
ਸੁਨੋ ਰੀ ਸਖੀ ਤੁਮ ਚੇਤਿਨ ਹੋਇਕੇ ਮਨ ਕੀ ਬਾਤ ਕਹੂੰ ॥ ੧॥
ਸਤਿਸੰਗ ਕਰਕੇ ਹਰ ਸੁਖ ਲੈਊ ਜਗ ਸੋਂ ਮੈਂ ਦੂਰ ਰਹੂੰ ॥ ੨ ॥
ਤਨ ਧਨ ਮੇਰੋ ਸਭ ਹੀ ਜਾਵੇ, ਭਲ ਮੇਰੋ ਸੀਸ ਲਹੂੰ ॥ ੩ ॥
ਮਨ ਮੇਰੋ ਲਾਗੋ ਸਿਮਰਨ ਸੇਤੀ ਸਭ ਕੋ ਮੈਂ ਬੋਲ ਸਹੂੰ ॥ ੪ ॥
ਮੀਰਾਂ ਕਹੇ ਸੁਨ ਰੀ ਸਜਨੀ ਸਤਿਗੁਰ ਸਰਨ ਰਹੂੰ ॥ ੫ ॥

ਮੀਰਾਂ ਨੂੰ ਜ਼ੈਹਰ ਦੇਣ ਦੀ ਸਲਾਹ ਦੇਣੀ ਪਰੋਹਤ ਨੇ

ਸੁਣ ਕੇ ਏਹ ਜਵਾਬ ਤੇ ਕਹੇ ਪੰਡਤ ਜ਼ੈਹਰ *ਮੀਰਾਂ ਨੂੰ ਘੋਲ ਪਿਲਾ ਦੇਈਏ। ਅੰਮ੍ਰਿਤ ਦਸ ਕੇ ਜ਼ੈਹਰ ਮਿਲਾ ਦੇਵੋ ਸਦਾ ਲਈ ਹੁਣ ਏਹਨੂੰ ਸੁਵਾ ਦੇਈਏ। ਵਿਚੇ ਗੁਰੂ ਰਵਿਦਾਸ ਮਰਵਾ ਦੇਈਏ ਫਸਤਾ ਓਸ ਦਾ ਕਿਵੇਂ ਮੁਕਾ ਦੇਈਏ। ਨਾਮ ਮੀਰਾਂ ਦਾ ਜਗੋਂ ਮਿਟਾ ਦੇਈਏ ਕਲੰਕ ਲਗਿਆ ਹੁਣੇ ਹੀ ਲਾਹ ਦੇਈਏ।

---

*ਤਾਕੇ ਚਰਨ ਜਾਇ ਤਿਨ ਪਕਰੇ। ਖੂਨ ਸੇ ਬਿਪ੍ਰ ਤਾਹਿ ਕੇ ਸਗਰੇ।
ਜੋਊ ਚਮਾਰ ਕੀ ਦੀਖਿਆ ਲੇਵੇ। ਦਿਜ ਕੋ ਨਾਮ ਕਹਾਂ ਕੋ ਲੇਵੇ।
ਜ਼ਹਿਰ ਘੋਲ ਪਿਆਲਾ ਦੀਜੇ। ਮੁੜ ਨੀਚ ਕਾ ਨਾਮ ਨਾ ਲੀਜੇ।
(ਮੀਰਾਂ ਬਾਣੀ)

ਮੀਰਾਂ ਬਾਈ ਨੂੰ ਜ਼ੈਹਰ ਦੇਣਾ

ਜ਼ੈਹਰ ਘੋਲ ਕੇ ਪਿਆਲੇ ਨੂੰ ਪੂਰ ਪਹਿਲੇ ਆਪਾਂ ਚਲੀਏ ਮੀਰਾਂ ਦਰਬਾਰ ਹੈ ਜੀ। ਪਿਤਾ ਵੀਰ ਤੇ ਪੰਡਤ ਨੇ ਮਤਾ ਕਰਕੇ ਜ਼ੈਹਰ ਘੋਲ ਕੀਤੀ ਇਹੋ ਕਾਰ ਹੈ ਜੀ। ਮੀਰਾਂ ਭਰਿਆ ਅੰਮ੍ਰਿਤ ਪਿਆਲੜਾ ਏ, ਏਹ ਰਸ ਸੰਦਲ ਭੰਡਾਰ ਹੈ ਜੀ। ਏਹਦੇ ਪੀਤਿਆਂ ਸੰਸੇ ਨੇ ਮੁਕ ਜਾਂਦੇ ਬਿਰਤੀ ਪੁਜਦੀ ਦਸਵੇਂ ਦੁਆਰ ਹੈ ਜੀ। ਬ੍ਰਹਮਾ ਵਿਸ਼ਨੂ ਦੇਵਤੇ ਪੀਣ ਅੰਮ੍ਰਿਤ ਏਹ ਅੰਮ੍ਰਿਤ ਸ਼ਿਵਜੀ ਦਾ ਭੰਡਾਰ ਹੈ ਜੀ। ਮਿਲਦੇ ਪੂਰ ਪਿਅ ਲੇ ਮਤਵਾਲਿਆਂ ਨੂੰ, ਅਗਮ ਨਿਗਮ ਵਾਲੀ ਹੁੰਦੀ ਸਾਰ ਹੈ ਜੀ। ਪੀਲੈ ਅੰਮ੍ਰਿਤ ਮਾਂ ਪਿਓ ਕਹਿਣ ਪੁਤਰੀ ਅਮਰ ਹੋ ਜਾਂਦਾ ਇਕੋ ਵਾਰ ਹੈ ਜੀ। ਮੀਰਾਂ ਮਸਤ ਅਨੰਦ ਦੇ ਵਿਚ ਬੈਠੀ ਜੋੜੀ ਵਾਹਿਗੁਰੂ ਦੇ ਨਾਲ ਤਾਰ ਹੈ ਜੀ। ਗਟਾ ਗਟ ਪਿਆਲਾ ਪੀ ਕੇ ਮਸਤ ਹੋਈ ਮੀਰਾਂ ਸ਼ਬਦ ਪਰੇਮ ਸੇ ਗੌਣ ਲਗ ਪਈ। ਕਦੇ ਫੜੇ ਸਤਾਰ ਤੇ ਤਾਰ ਅੰਦਰ, ਗੀਤ ਰਾਗ ਗੋਬਿੰਦ ਸੁਨੌਣ ਲਗ ਪਈ।

ਤਥਾ

ਅੰਮ੍ਰਿਤ ਵੇਲੜੇ ਉਠ ਇਸ਼ਨਾਨ ਕੀਤਾ ਨਿਤਨੇਮ ਦਾ ਕਰੇ ਧਿਆਨ ਹਰ ਜੀ। ਖਾਣ ਪੀਣ ਪਹਿਰਨ ਰਾਜ ਸੁਖ ਛਡੇ, ਲਗੀ ਘਰ ਸਤਸੰਗ ਕਰਾਨ ਹਰ ਜੀ। ਭਗਤੀ ਕਰਦੀ ਸੀ ਹਰੀ ਦੀ ਨਿਤ ਮੀਰਾਂ ਮਾਰ ਤਾੜੀਆਂ ਲਗੀ ਹੈ ਗਾਨ ਹਰ ਜੀ। ਕਰੇ ਰਾਗ ਸਿਤਾਰ ਦੇ ਨਾਲ ਮੀਰਾਂ ਸੋਹਣੀ ਸੁਰ ਬੋਲੇ ਸੁੰਦਰ ਤਾਨ ਹਰ ਜੀ। ਫੇਰ ਪਿਤਾ ਨੇ ਕਿਤੋਂ ਸਪੇਲਿਆਂ ਤੋਂ, ਕਾਲਾ ਨਾਗ ਪੁਟਾਰੀ 'ਚ ਪਾ ਲਿਆ ਨੇ। ਫੁਲ ਟੋਕਰੀ ਪੂਜਾ ਦੇ ਖਾਤ੍ਰ ਜੀ, ਤੋੜ ਬਾਗ ਚੋਂ ਮਤਾ ਪਕਾਲਿਆ ਨੇ।

ਮੀਰਾਂ ਬਾਈ ਨੂੰ ਮਾਰਨ ਵਾਸਤੇ ਮਾਤਾ ਪਿਤਾ ਨੇ ਸਪ ਲਿਆਉਣਾ

ਫੁਲ ਤੋੜ ਕੇ ਫੁਲਾਂ ਦੀ ਟੋਕਰੀ ਵਿਚ, ਲਿਆ ਸਰਪ ਕਾਲਾ ਜ਼ਹਿਰਦਾਰ ਜਾਕੇ। ਆਸਣ ਮੀਰਾਂ ਤੇ ਫੁਲਾਂ ਨੂੰ ਕਰਨ ਫੇਰੀ, ਸਪ ਮੇਲਦਾ ਫਣ ਖਲਾਰ ਜਾਕੇ। ਮੀਰਾਂ ਅੰਤ੍ਰ ਧਿਆਨ ਦੇ ਵਿਚ ਬੈਠੀ,

ਸਪ ਦੇਖਿਆ ਨਾਲ ਪਿਆਰ ਜਾਕੇ। ਬੜਾ ਪਿਆਰ ਕੀਤਾ ਬੁਕਲ ਵਿਚ ਲੀਤਾ, ਬੰਸੀ ਵਾਲਿਆ ਦਿਤਾ ਦੀਦਾਰ ਆਕੇ। ਸਪ ਸ਼ੇਰ ਤੇ ਜ਼ਹਿਰ ਨੂੰ ਠੰਢ ਹੋਵੇ, ਜਿਥੇ ਨਾਮ ਵਾਲੇ ਰੰਗ ਰੰਗ ਹੋ ਗਏ। ਲੋਕ ਲਜਿਆ ਤਜਿਆ ਜਗਤ ਵਾਲੇ ਕਾਲਾਸਿੰਘ ਦੇ ਵਾਂਗ ਨਸੰਗ ਹੋ ਗਏ।

ਮੀਰਾਂ ਬਾਈ ਦੇ ਪਿਤਾ ਨੇ ਉਸ ਦੇ ਸਹੁਰਿਆਂ ਨੂੰ ਖਤ ਲਿਖਣਾ

ਜ਼ਹਿਰ ਪਿਆਲੇ ਦੇ ਨਾਲ ਨਾ ਮਰੀ ਮੀਰਾਂ ਸਪ ਮਾਰਿਆ ਨਹੀਂ ਸੀ ਡੰਗ ਪਿਆਰੇ। ਨਾਮ ਵਾਲਿਆਂ ਨੂੰ ਜ਼ਹਿਰਾਂ ਚੜ੍ਹਦੀਆਂ ਨਹੀਂ ਨਸੇ ਨਾਮ ਅੰਦਰ ਜੇਹੜੇ ਸੰਗ ਪਿਆਰੇ। ਸੁਚੀ ਰੀਤ ਪਰੀਤ ਪਰਵਾਨਿਆਂ ਦੀ, ਦੀਵੇ ਦੇਖ ਜਿਉਂ ਆਉਂਦੇ ਪਤੰਗ ਪਿਆਰੇ। ਉਚੇ ਮਰਤਬੇ ਉਨ੍ਹਾਂ ਨੇ ਪਾ ਲਏ ਨੇ, ਜੇਹੜੇ ਰਚੇ ਨੇ ਹਰੀ ਦੇ ਰੰਗ ਪਿਆਰੇ। ਪੜ੍ਹਦੀ ਸ਼ਬਦ ਮੀਰਾਂ ਮਸਤ ਹੋ ਕਰ ਕੇ, ਲੋਕ ਲਜਿਆ ਛਡੀ ਨਸੰਗ ਪਿਆਰੇ।

ਸ਼ਬਦ ਮੀਰਾਂ ਬਾਈ

ਸਜਨੀ ਗੋਬਿੰਦ ਲੀਨਾ ਮੋਲ।
ਵਰਜੇ ਲੋਕ ਸਭ ਚਰਚਾ ਕਰਤ ਹੈ ਲੀਆ ਵਜਾ ਕੇ ਢੋਲ।
ਕੋਈ ਕਹੇ ਮਹਿੰਗਾ ਕੋਈ ਕਹੇ ਸਸਤਾ ਲੀਆ ਤਰਾਜੂ ਤੋਲ।
ਜ਼ਹਿਰ ਪਿਆਲਾ ਰਾਣੇ ਭੇਜਿਆ ਪੀਤਾ ਅੰਮ੍ਰਿਤ ਝੋਲ।
ਮੀਰਾਂ ਪ੍ਰਭ ਗਿਰਧਰ ਨਾਗਰ, ਢਕਿਆ ਪ੍ਰੇਮ ਪਟੋਲ।

ਸ੍ਰੀ ਰਵਿਦਾਸ ਜੀ ਨੇ ਕਾਂਸ਼ੀ ਆਉਣਾ

ਤੀਜੀ ਪਤ੍ਰਕਾ ਭਗਤਨੀ ਲਿਖ ਭੇਜੀ ਭਗਤ ਸੈ ਕੋਹਾਂ ਪੰਦ ਚੀਰ ਆਏ। ਕਾਂਸ਼ੀ ਸ਼ਹਿਰ ਤੋਂ ਕਰਕੇ ਕੂਚ ਛੇਤੀ, ਜੈ ਪੁਰ ਜੋਧ ਪੁਰ ਤੋਂ ਪਾ ਵਹੀਰ ਆਏ। ਪਹੁੰਚੀ ਪਰੇਮ ਪਾਤੀ ਭਗਤ ਲਾਈ ਛਾਤੀ ਨਾਲ ਸੰਤ ਸਾਧੂ ਚਲ ਭੀਰ ਆਏ। ਮੀਰਾਂ ਬਾਈ ਜੋ ਖੜੀ ਉਡੀਕਦੀ ਸੀ ਭਗਤ ਮੇਹੜ ਪਿੰਡ ਸਿਧੇ ਪੀਰ ਆਏ।

(ਮੀਰਾਂ ਬਾਈ ਪਦੇ)

ਪੀਆ ਕੋ ਪੰਥ ਨਿਹਾਰਤੇ ਸਭ ਰੈਨ ਬਿਹਾਨੀ ਹੋਂ ॥ ੧ ॥
ਸਖੀਅਨ ਮਿਲ ਕੇ ਸੀਖ ਦੈਈ ਮਨ ਏਕ ਨ ਮਾਨੀ ਹੋਂ ॥
ਬਿਨ ਦੇਖੇ ਦਿਲ ਨਾ ਧਰੇ ਜੀਂਆ ਐਸੇ ਠਾਨੀ ਹੋ ॥ ੩ ॥
ਅੰਗ ਛੀਨ ਬਿਆਕਲ ਭਈ ਮੁਖ ਪੀਆ ਪੀਆ ਬਾਨੀ ਹੋ ॥
ਅੰਦਰ ਵੇਦਨ ਬ੍ਰਿਹ ਕੀ ਵਹ ਪੀਰ ਨ ਜਾਨੀ ਹੋਂ ॥ ੩ ॥
ਜਿਮ ਚਾਤ੍ਰਕ ਘਨ ਕੋ ਰਟੈ ਮਛਲੀ ਜਿਮ ਪਾਨੀ ਹੋ ॥
ਮੀਰਾਂ ਬਿਆਕੁਲ ਬ੍ਰਿਹਨੀ ਸੁਧ ਬੁਧ ਬਿਸਰਾਨੀ ਹੋ ॥ ੪ ॥

ਸ੍ਰੀ ਰਵਿਦਾਸ ਜੀ ਦਾ ਮੋਹੜ ਪਿੰਡ ਆਉਣਾ

ਚਲ ਕਾਂਸ਼ੀਓਂ ਭਗਤ ਜੀ ਮੋਹੜ ਆਏ ਲੈਕੇ ਸਤਸੰਗੀ ਸੇਵਾਦਾਰ ਬਹੁਤੇ । ਫਰਸ ਛਾਇਵਾਨਾ ਲੰਗਰ ਰਸਦ ਭੇਜੇ ਮੀਰਾਂ ਮਾਈ ਜੀ ਮਸਤ ਅਪਾਰ ਬਹੁਤੇ । ਸੋਹਣੀ ਜਗਾ ਸਿੰਘਾਸਣ ਵਿਛਾ ਦਿਤਾ ਸੇਵਕ ਕਰਦੇ ਆਨ ਦੀਦਾਰ ਬਹੁਤੇ। ਸ਼ੈਹਰਾਂ ਪਿੰਡਾਂ ਤੋਂ ਸੰਗਤਾਂ ਬਹੁਤ ਆਈਆਂ ਦਿਸਣ ਆਦਮੀ ਕਈ ਹਜਾਰ ਬਹੁਤੇ। ਬਾਬੇ ਬੈਠਕੇ ਦਿਤਾ ਦੀਦਾਰ ਸਭ ਨੂੰ ਲੋਕ ਆਣ ਕਰਦੇ ਨਿਮਸ਼ਕਾਰ ਬਹੁਤੇ । ਕੀਰਤਨ ਕਰਨ ਵਾਲੇ ਰੰਗ ਪਰੇਮ ਰਤੇ ਗੀਤ ਗੌਣ ਗੋਬਿੰਦ ਮਲਾਰ ਬਹੁਤੇ । ਮੀਰਾਂ ਬਾਈ ਦੀ ਟੈਹਲਣ ਸੀ ਨਾਮ ਕਰਮਾ ਲਏ ਫੁਲਾਂ ਦੇ ਸੁੰਦਰ ਸੀ ਹਾਰ ਬਹੁਤੇ । ਬਾਰ ਬਾਰ ਚਰਨ ਧੂੜ ਲਾਈ ਓਹਨਾਂ ਚਰਨ ਸੀਸ ਕਰਦੇ ਨਮਸਕਾਰ ਬਹੁਤੇ। ਭਾਈ ਮੀਰਾਂ ਦਾ ਚੰਦਰ ਭਾਗ ਰਾਣਾ ਕਹਿੰਦਾ ਮਾਰ ਕੇ ਕਰਾਂਗਾ ਚੇ ਪਾਰ ਬਹੁਤੇ। ਵਿਚ ਸਭਾ ਦੇ ਸਿਰ ਨੂੰ ਕਟ ਦਿਆਂਗੇ ਕਢੀ ਬੁਕਲੋਂ ਨੰਗੀ ਤਲਵਾਰ ਰਾਣੇ। ਮਥਾ ਟੇਕਦੀ ਮੀਰਾਂ ਦਾ ਸਿਰ ਕਟਾਂ ਚੰਦਰ ਭਾਗ ਸੀ ਕੀਤਾ ਹੰਕਾਰ ਰਾਣੇ ।

ਭਗਤ ਜੀ ਦਾ ਦੀਵਾਨ

ਐਨ ਏਸ ਮੌਕੇ ਸੌਹਰੇ ਮੀਰਾਂ ਦੇ ਜੀ ਉਦੇ ਪੁਰੋਂ ਆਏ ਸਾਂਗਾ ਜਾਰ ਸਾਰੇ । ਅਸੀ ਮੀਰਾਂ ਦੇ ਤਾਈਂ ਸਮਝਾ ਦਿਆਂਗੇ ਗੁਰੂ ਪੂਜੋ ਨਾ

ਜਾਤ ਚੁਮਾਰ ਸਾਰੇ। ਉਧਰ ਭਗਤ ਆਏ ਰਾਜਪੂਤ ਆਏ ਭਰੇ ਹੋਏ ਨੇ ਵਿਚ ਹੰਕਾਰ ਸਾਰੇ। ਓਹ ਵੀ ਲਗੇ ਦੀਵਾਨ ਦੇ ਵਿਚ ਆਏ ਮੀਰਾਂ ਭਗਤਨੀ ਦੇ ਰਿਸ਼ਤੇ ਦਾਰ ਸਾਰੇ।

ਤਬਾ

ਚਿਤ ਏਹਨਾਂ ਦੇ ਏਹ ਸਲਾਹ ਸੀਗੀ ਗੁਰੂ ਮੀਰਾਂ ਨੂੰ ਕਰਨੋਂ ਹਟਾ ਦਿਆਂਗੇ। ਨਹੀਂ ਤੇ ਓਸ ਦੀ ਅਲਖ ਮੁਕਾ ਦਿਆਂਗੇ ਲਾਜ ਪੇਕਿਆਂ ਦੀ ਸੌਹਰੇ ਲਾ ਦਿਆਂਗੇ। ਕਲੰਕ ਲਗਿਆ ਹੁਣੇ ਹੀ ਲਾਹ ਦਿਆਂਗੇ ਅਗੋਂ ਵਾਸਤੇ ਏਹੋ ਸਮਝਾ ਦਿਆਂਗੇ। ਰਾਜਪੂਤਾਂ ਦਾ ਗੁਰੂ ਚੁਮਾਰ ਨਾਹੀਂ ਏਸ ਕੰਮ ਨੂੰ ਅਸੀ ਹਟਾ ਦਿਆਂਗੇ। ਏਹ ਮੀਰਾਂ ਦੇ ਸੌਹਰੇ ਦੇ ਖਿਆਲ ਸੀਗੇ ਸਤਸੰਗ ਏਹ ਲਗਾ ਦਿਵਾਨ ਸੋਹਣਾ। ਮੀਰਾਂ, ਕਰਮਾਂ ਵਿਚ ਦੀਵਾਨ ਦੇ ਸਨ ਸ਼ਬਦ ਸ੍ਰੀ ਰਵਿਦਾਸ ਫੁਰਮਾਨ ਸੋਹਣਾ॥

ਸੋਰਠ

ਦੁਲਭੁ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ। ਰਾਜੇ ਇੰਦ੍ਰ ਸਮਸਰਿ ਗ੍ਰਿਹ ਆਸਨ ਬਿਨੁ ਹਰਿ ਭਗਤਿ ਕਹਹੁ ਕਿਹ ਲੇਖੈ॥ ੧॥ ਨਾ ਬਿਚਾਰਿਓ ਰਾਜਾ ਰਾਮ ਕੋ ਰਸੁ॥ ਜਿਹ ਰਸ ਅਨਰਸ ਬੀਸਰ ਜਾਹੀ ॥ ੧॥ ਰਹਾਉ॥ ਜਾਨਿ ਅਜਾਨ ਭਏ ਹਮ ਬਾਵਰ ਸੋਚ ਅਸੋਚ ਦਿਵਸ ਜਾਹੀ॥ ਇੰਦ੍ਰੀ ਸਬਲ ਨਿਬਲ ਬਿਬੇਕ ਬੁਧਿ ਪਰਮਾਰਥ ਪ੍ਰਵੇਸ ਨਹੀ ॥ ੨॥ ਕਹੀਅਤ ਆਨ ਅਚਰੀਅਤ ਅਨ ਕਛੁ ਸਮਝ ਨ ਪਰੈ ਅਪਰ ਮਾਇਆ॥ ਕਹਿ ਰਵਿਦਾਸ ਉਦਾਸ ਦਾਸ ਮਤਿ ਪਹ ਹਰ ਕੋਪ ਕਰਹੁ ਜੀ ਦਇਆ। ੩॥ ੩॥ ੪੦॥

ਚੰਦਰ ਭਾਗ ਮੀਰਾਂ ਦੇ ਭਰਾ ਨੇ ਆਪਣੀ ਕਰਤੂਤ ਦਸਣੀ

ਸ਼ਬਦ ਸੁਣਿਆ ਸ਼ਾਂਤ ਗਈ ਵਰਤ ਸਾਰੇ ਉਠ ਰਾਣੇ ਨੇ ਅਰਜ਼ ਸੁਣਾ ਦਿਤੀ। ਮੈਂ ਬੜਾ ਪਾਪੀ ਗੁਨਾਹ ਗਾਰ ਹਾਂ ਜੀ ਮੈਨੂੰ ਬਖਸ਼ ਬਖਸ਼ੋ ਦੋਹੀ ਪਾ ਦਿਤੀ। ਮੈਂ ਔਗਣਾ ਦੀ ਪੰਡ ਬੰਨ ਬੈਠਾ, ਬਾਣੀ ਤੇਰੀ ਨੇ ਸਿਰ ਤੋਂ ਲੁਹਾ ਦਿਤੀ। ਮੈਂ ਨਰਕ ਨੂੰ ਸੀ ਸਿਧਾ ਜਾਣ

ਭਾਗ ਰਾਣੇ ਕਢ ਬੁਕਲੋਂ ਤੇਗ ਵਗਾ ਦਿਤੀ। ਰਾਜ, ਮਦ, ਮਾਇਆ, ਨਸ਼ਾ ਬੜਾ ਸੀਗਾ ਦਿਲੋਂ ਧਾਰਿਆ ਚਿਤ ਹੰਕਾਰ ਹਾਂ ਮੈਂ। ਮੀਰਾਂ ਬਾਈ ਦਾ ਸਿਰ ਸੀ ਕਟ ਦੇਣਾ ਬੁਕਲ ਵਿਚ ਲਿਆਇਆ ਤਲਵਾਰ ਹਾਂ ਮੈਂ। ਬਾਨੀ ਸੁਣਕੇ ਸ਼ਾਂਤੀ ਚਿਤ ਹੋਈ ਹੋਇਆ ਆਪ ਕਾ ਹੁਣ ਸੇਵਾਦਾਰ ਹਾਂ ਮੈਂ। ਚੰਦਰ ਭਾਗ ਦੇ ਭਾਗ ਹੁਣ ਜਾਗ ਪਏ ਨੇ ਨਾਮ ਦਾਨ ਲਵਾਂ ਪਾਹੁਲ ਧਾਰ ਹਾਂ ਮੈਂ।

ਦੋਹਰਾ—ਸ਼ਾਂਤ ਗੜੀਬੀ ਧਾਰ ਕੇ ਰਬ ਮਿਲਦਾ ਹੈ ਆਇ।
ਚੰਦਰ ਭਾਗ ਸਿਖ ਹੋ ਗਿਆ ਚਰਨ ਪਕਰ ਗੁਰ ਜਾਇ॥
ਵਿਚੋਂ ਰਾਗ ਮਲਾਰ ਦੇ ਕਹਿਣ ਸ਼ਬਦ ਨੂੰ ਬੋਲ।
ਲਗੇ ਭਰਮੀ ਦੇ ਜੰਦਰੇ ਪਲ ਵਿਚ ਦਿਤੇ ਖੋਲ॥

ਮਲਾਰ

ੴ ਸਤਿਗੁਰਪ੍ਰਸਾਦਿ॥

ਮਿਲਤ ਪਿਆਰੋ ਪ੍ਰਾਨ ਨਾਥੁ ਕਵਨ ਭਗਤਿ ਤੇ॥ ਸਾਧ ਸੰਗਤਿ ਪਾਈ
ਪਰਮਗਤੇ।੧॥ ਰਹਉ॥ ਮੈਲੇ ਕਪਰੇ ਕਹਾ ਲਗ ਧੋਵਉ॥ ਆਵੈਗੀ
ਨੀਦ ਕਹਾ ਲਗੁ ਸੋਵਉ॥੧॥ ਜੋਈ ਜੋਈ ਜੋਰਿਓ ਸੋਈ ਸੋਈ ਫਾਟਿਓ
॥ ਝੂਠੇ ਬਨਜ ਉਠਿ ਹੀ ਗਈ ਹਾਟਿਓ॥੨॥ ਕਹੁ ਰਵਿਦਾਸ ਭਇਓ
ਜਬ ਲੇਖੋ॥ ਜੋਈ ਜੋਈ ਕੀਨੋ ਸੋਈ ਸੋਈ ਦੇਖਿਓ॥੩।੩॥੪੦॥

ਇਸ ਸ਼ਬਦ ਨੇ ਖੋਲ ਕਪਾਟ ਦਿਤੇ ਸਾਂਗਾ ਰਾਣਾ ਭੀ ਅਰਜ ਗੁਜਾਰ ਕਰਦਾ। ਧੰਨ ਤੁਸੀ ਸਤਿਗੁਰ ਧੰਨ ਮੀਰਾਂ ਬਾਈ ਧੰਨ ਓਹ ਜੋ ਨਿਤ ਦੀਦਾਰ ਕਰਦਾ। ਸਾਨੂੰ ਹੰਕਾਰ, ਅਸੀ ਰਾਣੇ ਵਡੇ ਸਭ ਤੇ ਦਸੋ ਕਿਵੇਂ ਜੀ ਹੋਊ ਅਧਾਰ ਘਰ ਦਾ। ਸਾਂਗਾ ਮਾਣ ਨਿਰਮਾਣ, ਗਰੀਬ ਹੋਕੇ ਵਾਰ ਵਾਰ ਸੀ ਅਰਜ ਉਚਾਰ ਕਰਦਾ।

ਭਗਤ ਨੇ ਸ਼ਬਦ ਬੋਲਣਾ

ਰਾਗ ਸੋਰਠਿ

ਸੁਖ ਸਾਗਰ ਸੁਰਿ ਤਰ ਚਿੰਤਾ ਮਨਿ ਕਾਮਧੇਨ ਬਸਿ ਜਾਕੇ ਰੇ।

ਟੀਕਾ—ਹੇ ਰਾਜਨ, ਜਿਸ ਨੇ ਕਾਮਧੇਨ ਗਊ ਚਿੰਤਾਮਨ ਮਨ ਦੀਆਂ ਇਛਾਂ ਪੂਰਨ ਕਰਨ ਵਾਲਿਆਂ ਨੂੰ ਵਸ ਕਰ ਲਿਆ ਹੈ।

ਚਾਰਿ ਪਦਾਰਥ, ਅਸਟ ਦਸਾ ਸਿਧਿ ਨਵਨਿਧਿ ਕਰਤਲ ਤਾਕੇ ॥

ਚਾਰ ਪਦਾਰਥ ਅਠ ਸਿਧਾਂ, ਮਹਾਂ ਸਿਧਾਂ ਨੌਂ ਨਿਧੀਆਂ ਨੂੰ ਹਥ ਧਰ ਕੇ ਸੰਸਾਰ ਵਿਚ ਕਰਾਮਾਤ ਦਿਖਾਵੇ ਆਦਿਕ ਝੂਠੇ ਸਮਝੇ ਹੈਨ।

ਹਰਿ ਹਰਿ ਹਰਿ ਨ ਜਪਸ ਰਸਨਾ।

ਵਾਹਿਗੁਰੂ ਦਾ ਜਾਪ ਹੀ ਜਪਨਾ ਸਭ ਤੋਂ ਵਡਾ ਮੰਨਿਆ ਹੈ।

ਅਵਰਿ ਸਭ ਛਾਡਿ ਬਚਨ ਰਸਨਾ ॥ ੧ ॥ ਰਹਾਉ ॥

ਬਿਨਾਂ ਜਾਪ ਤੋਂ ਹੋਰ (ਪੁਰਾਨਾ ਦੀ ਰਚਨਾ) ਛਡ ਦਿਓ, ਭਾਵ ਪੜ੍ਹੋ ਨਾ ਬਿਨਾ ਨਾਮ ਤੇ।

ਨਾਨਾ ਖਿਆਨ ਪੁਰਾਨ ਬੇਦ ਵਿਚ ਚਉਤੀਸ ਅਛਰ ਮਾਂਹੀ।

ਬੇਦਾਂ ਵਿਚ ਤੇ ਪੁਰਾਣਾ ਅੰਦਰ ਕਈ ਭੇਦ ਪਾਏ ਹੋਏ ਨੇ ਏਹਨਾਂ ਚਉਤੀ ਅਖਰਾ ਦੁਆਰਾ ਜਿਵੇਂ—

ਬਿਆਸ ਬੀਚਾਰਿ ਕਹਿਓ ਪ੍ਰਮਾਰਥ ਰਾਮ ਨਾਮ ਸਰਨਾਹੀ ॥ ੨ ॥

ਰਿਸ਼ੀਆਂ ਦੇ ਵਿਚਾਰ ਕੀਤੇ ਹੋਏ ਰਾਮ ਦੇ ਨਾਮ ਬਰਾਬਰ ਭੀ ਨਹੀਂ ਹੈ।

ਸਹਜ ਸਮਾਧਿ ਉਪਾਧਿ ਰਹਤ ਫੁਨਿ ਬਡੈ ਭਾਗਿ ਲਿਵਲਾਗੀ ॥

ਨਿਤਨੇਮ ਹਰ ਰੋਜ ਦੀ ਭਗਤੀ ਵਡੇ ਤਪ ਬਰਾਬਰ ਹੋ ਜਾਂਦੀ ਹੈ।

ਕਹਿ ਰਵਿਦਾਸ ਉਦਾਸ ਦਾਸ ਮਤਿ ਜਨਮ ਮਰਨ ਭੈ ਭਾਗੀ ॥ ੩ ॥੨॥੧੭॥

ਜਨਮ ਮਰਨ ਦਾ ਭੈ ਨਾਮ ਜਪਨੇ ਤੇ ਹਟ ਜਾਂਦ ਹੈ।

**ਦੋਹਰਾ—ਸੁਣਦੇ ਸਾਰ ਹੀ ਸ਼ਬਦ ਨੂੰ ਰਾਣੇ ਕਰੀ ਪੁਕਾਰ।**
**ਮੀਰਾਂ ਤਾਰੀ ਪਰੀਤ ਕਰ ਮੈਨੂੰ ਭੀ ਤਿਉਂ ਤਾਰ।**

ਰਾਜੇ ਦਾ ਸੇਵਕ ਹੋਣਾ

**ਭਜਨ ਪੁਛ ਰਾਣੇ ਸੇਵਕ ਸਰਬ ਹੋਏ ਜਨਮ ਮਰਨ ਚੁਰਾਸੀ ਦਾ ਟਾਲ ਦਿਤਾ। ਸਾਂਗੇ ਰਾਣੇ ਨੂੰ ਕਰ ਨਿਹਾਲ ਦਿਤਾ ਸੁਧ ਅੰਮ੍ਰਿਤ ਦਾ ਕੁੰਡ ਸੰਭਾਲ ਦਿਤਾ। ਸੰਮਤ ਪੰਦਰਾਂ ਸੌ ਪੰਤਾਲੀ ਅੰਦਰ ਮੇਹੜ ਪਿੰਡ ਰਹਿਕੇ ਕਰ ਨਿਹਾਲ ਦਿਤਾ। ਉਸ ਦੇਸ ਮਾਰਵਾੜ ਵਿਚ ਸਾਰੇ ਸਾਰੇ ਜਾਪ ਅਕਾਲ ਅਕਾਲ ਦਿਤਾ। ਜਗਾ ਮੀਰਾਂ ਨੇ ਮੰਦਰ ਦੀ ਯਾਦ ਅੰਦਰ ਭਗਤ ਸ੍ਰੀ ਰਵਿਦਾਸ ਦਾ ਨਾਮ ਓਥੇ। ਰਾਖਿਆ ਜੀ॥**

ਜੀ ਕੀਰਤਨ ਨਿਤ ਹੋਵੇ ਭਗਤੀ ਪਰੇਮ ਦਾ ਸੀ ਸੁਬ੍ਹਾ ਸ਼ਾਮ ਓਥੇ।

ਮੀਰਾਂ ਬਾਈ ਨੇ ਭਗਤ ਜੀ ਕੋਲ ਅਰਜ਼ ਕਰਨੀ

ਇਕ ਦਿਨ ਮੀਰਾਂ ਤੜਕੇ ਉਠ ਕੇ ਤੇ, ਸੁਚ ਸੋਚ ਹੋ ਕੀਤਾ ਇਸ਼ਨਾਨ ਪਹਿਲੇ। ਬੈਠੀ ਬਿਰਤ ਇਕਾਂਤ ਤੇ ਜਾਪ ਕਰਦੀ, ਕੀਤਾ ਵਾਹਿਗੁਰੂ ਦਾ ਅੰਤ੍ਰ ਧਿਆਨ ਪਹਿਲੇ। ਸੂਰਜ ਹੋਇਆ ਪ੍ਰਕਾਸ਼ ਤੇ ਰਾਤ ਬੀਤੀ, ਲਾਲੀ ਪ੍ਰਗਟੀ ਵਿਚ ਜਹਾਨ ਪਹਿਲੇ। ਨੀਲੇ ਅੰਬਰੋਂ ਗੂੰਜ ਦੇ ਮੋਰ ਪੰਛੀ, ਬਦਲ ਕੜਕੇ ਨੇ ਵਿਚ ਅਸਮਾਨ ਪਹਿਲੇ। ਓਧਰ ਸ੍ਰੀ ਰਵਿਦਾਸ ਵਿਚ ਬੈਠੇ, ਸੋਭਾ ਪਾਂਵਦੇ ਵਿਚ ਦੀਵਾਨ ਪਹਿਲੇ। ਮੀਰਾਂ ਭਗਤਨੀ ਚਲ ਕੇ ਆਪ ਆਏ, ਕਰੇ ਬੰਦਨਾ ਸੀਸ ਝੁਕਾਨ ਪਹਿਲੇ। ਬੜੀ ਨਾਲ ਅਧੀਨਗੀ ਅਰਜ਼ ਕੀਤੀ, ਸ੍ਰੀ ਭਗਤ ਜੀ ਨੇ ਮੇਹਰਬਾਨ ਪਹਿਲੇ। ਪਿਛਲੇ ਜੁਗ ਅੰਦਰ ਮੁਕਤ ਕਠਨ ਮਿਲਦੀ, ਲਿਖ ਗਏ ਨੇ ਬੇਦ ਪੁਰਾਨ ਪਹਿਲੇ। ਪਹਿਲੇ ਸਚ ਬੋਲੇ ਸਤਿਜੁਗ ਅੰਦਰ, ਸਤਿ ਪੁਰਸ਼ ਦੀ ਹੁੰਦੀ ਕਲਿਆਨ ਪਹਿਲੇ। ਤਰੇਤੇ ਜੁਗ ਤੇ ਦਾਨ ਕਲਿਆਨ ਹੁੰਦੀ, ਲਿਖੇ ਬਿਆਸ ਜੀ ਨੇ ਦਾਸਤਾਨ ਪਹਿਲੇ। ਦੁਆਪਰ ਜੁਗ ਅੰਦਰ ਕਰਮ ਕਾਂਡ ਕੀਤੇ, ਮੁਕਤੀ ਮਿਲਦੀ ਸੀ ਸੁਰਤ ਟਿਕਾਨ ਪਹਿਲੇ। ਕਲਜੁਗ ਵਿਚ ਜੀਵਾਂ ਦੇ ਵਾਸਤੇ ਜੀ, ਕਿਸੇ ਸਾਧਨ ਤੇ ਮਿਲੇ ਕਲਿਆਨ ਪਹਿਲੇ।

ਤਥਾ

ਸਤਿਜੁਗ ਅੰਦਰ ਸਜਾ ਏਹ ਮਿਲਦੀ, ਨਗਰੀ ਪੀੜਦੇ ਇਕ ਕਸੂਰ ਬਦਲੇ। ਤਰੇਤੇ ਮਿਲਦੀ ਸਜਾ ਸੀ ਘਰ ਦਿਆਂ ਨੂੰ, ਇਕ ਦੋਸ਼ੀ ਨੂੰ ਕਿਸੇ ਕੰਦੂਰ ਬਦਲੇ। ਦੁਆਪਰ ਜੁਗ ਅੰਦਰ ਕੁਲ ਪਕੜ ਲੈਂਦੇ, ਕੋਲੂ ਪੀੜਦੇ ਕਿਸੇ ਬਸੂਰ ਬਦਲੇ। ਕਲਜੁਗ ਜੇਹੜਾ ਕਰੇ ਸੋ ਪਾਵੇ,, ਕੀਤਾ ਨਿਆਂ ਹੈ ਇਸ ਹਜ਼ੂਰ ਬਦਲੇ। ਕਲਜੁਗ ਅੰਦਰ ਕੇਹੜੀ ਰਹਿਤ ਰਖੇ, ਕਰਮ ਜਗ ਜਾ ਦਾਨ ਨੂੰ ਵਾਰਨਾ ਜੀ। ਮੀਰਾਂਬਾਈ ਦੀ ਅਰਜ਼ ਮਨਜ਼ੂਰ ਕਰਕੇ, ਮੁਕਤ ਹੋਣ ਦਾ ਰਾਹ

ਨਿਖਾਰਨਾ ਜੀ।

ਸ੍ਰੀ ਹਰਿਦਾਸ ਜੀ ਵਲੋਂ ਮੀਰਾਂ ਬਾਈ ਨੂੰ ਉਪਦੇਸ਼

ਭਗਤ ਆਖਿਆ ਮੀਰਾਂ ਬਾਈ ਧੰਨ ਹੈ ਤੂੰ ਤੈਨੂੰ ਨਾਮ ਦਾ ਹੈ ਸੱਚਾ ਰੰਗ ਮੀਰਾਂ ਕਲੂ ਕਾਲ ਅੰਦਰ ਨਾਮ ਦਾਨ ਇਹੋ, ਕਰਨਾ ਸਾਧੂਆਂ ਦਾ ਨਿੱਤ ਸੰਗ ਮੀਰਾਂ। ਚਾਰੇ ਵੇਦ ਅਠਾਰਾਂ ਪੁਰਾਨ ਦਸਨ, ਗੁਰ ਧਾਰਨਾ ਹੋ ਨਿਸੰਗ ਮੀਰਾਂ। ਇਸ਼ਨਾਨ ਕਰਨਾ ਸਫਾਈ ਸਰੀਰ ਬਦਲੇ, ਟੁਬੀ ਜਾ ਨਹਾਉਣਾ ਨਿਤ ਗੰਗ ਮੀਰਾਂ । ਨਿਸਾ ਕਰਮ ਕਰਨਾ ਨਿਤ ਨੇਮ ਹੈ ਜੀ, ਮਨ ਮੋੜਨਾ ਰੋਕਣਾ ਤੰਗ ਮੀਰਾਂ। ਕਥਾ ਨਿਤ ਸੁਣਨੀ ਰਬ ਪਿਆਰਿਆਂ ਦੀ, ਮੰਤ੍ਰ ਜਾਪ ਕਰਨਾ ਲਾਹੁਣਾ ਜੰਗ ਮੀਰਾਂ। ਕੀਰਤਨ ਕਰਨਾ ਸੁਰਾਂ ਵਿਚ ਜਸ ਗਾਉਣਾ, ਸੰਗ ਤਾਰ ਸਤਾਰ ਤਰੰਗ ਮੀਰਾਂ। ਕਵਿਤਾ ਕਰਨੀ ਪਰੇਮ ਪਰੀਤ ਵਾਲੀ, ਵਸ ਕਰਨਾ ਮਨ ਮਤੰਗ ਮੀਰਾਂ। ਹਿਰਦੇ ਵਿਚ ਹੇ ਰਾਮ ਨਿਵਾਸ ਕਰਦਾ, ਕਵੀ ਨਾਲ ਸੰਗਤੀਏ ਅੰਗ ਮੀਰਾਂ। ਅਠੇ ਪਹਿਰ ਸਿਮਰਨ ਕਰਨਾ ਵਾਹਿਗੁਰੂ ਦਾ, ਨਹੀਂ ਵਿਸਰਨਾ ਜੀ ਇਕ ਪੰਗ ਮੀਰਾਂ। ਭਗਤੀ ਰੂਪ ਸੇਵਾ ਕਰਨੀ ਸਾਧੂਆਂ ਦੀ, ਲੋਕ ਲਜਿਆ ਤੋਂ ਜਾਣਾ ਲੰਘ ਮੀਰਾਂ। ਕਲਜੁਗ ਅੰਦਰ ਨਾਮ ਮੁਕਤ ਪਾਵੇ, ਸੰਤ ਜਨ ਕਹਿੰਦੇ ਹਰ ਜੀ ਅੰਗ ਮੀਰਾਂ। ਪਿਛਲੇ ਜੁਗ ਤਪ ਦਾਨ ਤੇ ਸਚ ਤਿੰਨੇ, ਮਿਲਦੀ ਮੁਕਤ ਸੀ ਹੁੰਦੀ ਕਲਿਆਨ ਮੀਰਾਂ। ਕਾਲਾ ਸਿੰਘ ਕਲੂ ਮੇਂ ਨਾਮ ਜਪ ਲੈ, ਮੁਕਤ ਮਿਲੇਗੀ ਜਪੇ ਭਗਵਾਨ ਮੀਰਾਂ।

ਵਾਕ ਕਵੀ

ਬਹੁਤ ਚਿਰ ਭਗਤ ਜੀ ਮੇਹੜ ਅੰਦਰ, ਸਤਿਨਾਮ ਸਤਿਸੰਗ ਚਲਾਇਆ ਜੀ। ਓਥੇ ਭਗਤ ਜੀ ਦੀ ਯਾਦਗਾਰ ਹੈ ਜੀ, ਦਰਸ਼ਨ ਜਾਇਕੇ ਸੰਗੀਆਂ ਪਾਇਆ ਜੀ। ਸਾਂਗੇ ਰਾਣੇ ਉਦੇ ਪੁਰ ਵਾਲੜੇ ਨੇ, ਹਥ ਜੋੜ ਪਲਾ ਗਲ ਪਾਇਆ ਜੀ। ਬੜੀ ਨਾਲ ਅਧੀਨਗੀ ਅਰਜ਼ ਕੀਤੀ, ਉਦੇ ਪੁਰ ਚਲੋ ਮੇਰੇ ਰਾਇਆ ਜੀ। ਜਿਵੇਂ ਰਾਜਿਆ ਮੇਹੜ

ਦੇ ਵਾਸੀਆਂ ਨੂੰ, ਤਿਵੇਂ ਤਾਰ ਸਾਨੂੰ ਛੋਹ ਲਾਇਕੇ ਜੀ। ਮੈਨੂੰ ਤਾਂਬਿਓਂ ਕੰਚਨ ਕਰ ਜਾਵੇ, ਓਥੇ ਘਰ ਸਤਿਸੰਗ ਬਨਾਇਕੇ ਜੀ।

### ਸ੍ਰੀ ਰਵਿਦਾਸ ਜੀ ਨੇ ਉਦੇ ਪੂਰ ਆਉਣਾ

ਮੰਨ ਬੇਨਤੀ ਰਾਜੇ ਦੀ ਭਗਤ ਜੀ ਨੇ, ਉਦੇ ਪੂਰ ਆਏ ਛੇਤੀ ਚੱਲ ਬਾਬੇ। ਨਾਮ ਦਾਨ ਦਿਰੜਾਇਕੇ ਦੇਸ ਸਾਰੇ, ਡੰਕੇ ਧਰਮਦੇ ਵਜੇ ਅਟੱਲ ਵਾਲੇ। ਪਥਰ ਪੂਜਾ ਛੁਡਾ ਕੇ ਦੇਸ ਵਿਚੋਂ, ਦਸੇ ਨਾਮ ਜਪੌਣ ਦੇ ਵਲ ਬਾਬੇ। ਮੀਰਾਂ ਭਗਤਣੀ ਚੰਦ ਸੀ ਭਾਗ ਦੋਨੋਂ ਭੈਣ ਭਰਾ ਆਏ ਕੋਲ ਚਲ ਬਾਬੇ। ਉਦੇ ਪੂਰ ਵਿਚ ਹੋਈਆਂ ਰੌਣਕਾਂ ਨੇ, ਧੰਨ ਭਾਗ ਰਵਿਦਾਸ ਜੀ ਨਿਵਾਸ ਏਥੇ। ਰਾਜੇ ਮੰਦਰ ਇਕ ਬਣਾ ਦਿਤਾ। ਕੀਤਾ ਭਗਤ ਜੀ ਬਹੁਤ ਚਿਰ ਵਾਸ ਏਥੇ।

### ਉਦੇ ਪੂਰ ਸ਼ਹਿਰ ਦੇ ਰਵਿਦਾਸ ਮੰਦਰ ਵਿਚ ਮੀਰਾਂ ਬਾਈ ਨੇ ਕੀਰਤਨ ਕਰਨਾ

ਉਦੇ ਪੂਰ ਰਾਣੇ ਸਾਂਗੇ ਸ਼ਾਹ ਜੀ ਨੇ, ਇਕ ਮੰਦਰ ਸੋਹਣਾ ਬਣਵਾਇਆ ਜੀ। ਨਿਤਾਪ੍ਰਤ ਸਤਿਸੰਗ ਹਮੇਸ਼ ਹੁੰਦਾ, ਹੋਵੇ ਕੀਰਤਨ ਦੂਣ ਸਵਾਇਆ ਜੀ। ਅੰਬਰ ਗੂੰਜਿਆ ਤੇ ਸ਼ਬਦ ਸ਼ੁਰੂ ਹੋਇਆ ਲੋਕ ਲਾਜ ਦਾ ਭਰਮ ਗਵਾਇਆ ਜੀ ਦਿਲੋਂ ਹਿਰਸ ਨਾ ਹਾਰਦੇ ਡੋਲਦੇ ਨੇ ਜਿਨ੍ਹਾਂ ਸਿਦਕ ਉਤੇ ਡੇਰਾ ਲਾਇਆ ਜੀ। ਘਰ ਸੌਹਰਿਆਂ ਦੇ ਮੀਰਾਂ ਬਾਈ ਰਹਿੰਦੀ ਰੰਗ ਚੜ੍ਹਿਆ ਦੂਣ ਸਵਾਇਆ ਜੀ। ਨਿਤ ਮੈਹਲ ਤੋਂ ਜਾਇ ਸਤਸੰਗ ਅੰਦਰ ਜਿਥੇ ਅੰਮ੍ਰਿਤ ਅਰਸ਼ ਤੋਂ ਆਇਆ ਜੀ। ਗੀਤ ਨਿਤ ਗੋਬਿੰਦ ਦੇ ਗੌਣ ਸਾਧੂ ਬਾਜੇ ਢੋਲਕੀ ਛੈਣੇ ਵਜਾਇਆ ਜੀ। ਮੀਰਾਂ ਗਾਂਵਦੀ ਸ਼ਬਦ ਸਿਤਾਰ ਹਰਦਮ ਮਿਠੀ ਸੁਰ ਮੇਂ ਮਸਤ ਬੁਲਾਇਆ ਜੀ। ਕਰੇ ਨਿਰਤਕਾਰੀ ਪੈਰੀਂ ਘੁੰਗਰੂ ਪਾ ਤਾੜੀ ਮਾਰ ਕੇ ਗਗਨ ਸੁਹਾਇਆ ਜੀ। ਲੋਕ ਲਾਜ ਨੂੰ ਤਿਆਗ ਕੇ ਮਸਤ ਹੋਈ ਮੀਰਾਂ ਨਿਤ ਸਤਸੰਗ ਸੁਨਾਇਆ ਜੀ। ਸੱਸ, ਨਣਦ ਹੈ ਮੀਰਾਂ ਨੂੰ ਦੇਖ ਕਰਕੇ ਦੋਵੇਂ ਉਸ ਦੇ ਤਾਈਂ ਸਮਝਾਉਣ ਆਈਆਂ। ਮੀਰਾਂ ਛਡ ਦੇ ਤੂੰ ਸਤਸੰਗ ਕਰਨਾ ਦੋਵੇਂ ਬੈਠ ਕੋਲੇ

ਹਟੌਣ ਆਈਆਂ ।

ਸਸ ਤੇ ਨਣਦ ਨੇ ਮੀਰਾਂ ਬਾਈ ਨੂੰ ਸਤਸੰਗ ਘਰ ਜਾਣ ਤੋਂ ਰੋਕਣਾ

ਸੱਸ ਆਖਦੀ ਮੀਰਾਂ ਤੂੰ ਬਸ ਕਰ ਨੀ ਦੂਦਾ ਰਾਏ ਨੂੰ ਲਾਜ ਨਾ ਲਾ ਮੀਰਾਂ । ਮੇਹੜ ਵਾਸੀਆਂ ਤਾਈਂ ਬਦਨਾਮ ਕੀਤਾ ਸਾਂਗੇ ਰਾਣੇ ਦਾ ਕਰੀਂ ਨਾ ਨਾਂ ਮੀਰਾਂ । ਰਾਣੀ ਮਾਂ ਤੇਰੀ, ਵੀਰ ਪਿਤਾ ਤੇਰਾ ਹਾਰ ਥਕ ਗਏ ਤੈਨੂੰ ਸਮਝਾ ਮੀਰਾਂ । ਇੰਦੀ ਸੀਸ ਤੇ ਗਲ ਵਿਚ ਹਾਰ ਪਾ ਲੈ ਕੜਾ ਸੋਨੇ ਦਾ ਬਾਂਹ ਲੈ ਪਾ ਮੀਰਾਂ । ਜੇਵਰ ਪਹਿਨ ਤੇ ਬਸਤਰ ਪਾ ਰੇਸ਼ਮ ਸਾਧਾਂ ਵਾਲੜੇ ਕਪੜੇ ਲਾਹ ਮੀਰਾਂ । ਨਿਤਨੇਮ ਰਵਿਦਾਸ ਦੇ ਘਰ ਜਾਂਦੀ, ਦਿਤੀ ਲਾਜ ਨੀ ਤੂੰ ਗੁਵਾ ਮੀਰਾਂ । ਨੀ ਤੂੰ ਨਿਤ ਪੈਰੀਂ ਓਹਦੇ ਸੀਸ ਧਰਦੀ ਤੈਨੰ ਆਈ ਨਾ ਕਿਉਂ ਖਿਝਾ ਮੀਰਾਂ । ਰਾਜ ਪੁਤਰੀ ਉਮਰ ਜੁਆਨ ਤੇਰੀ, ਨਿਤ ਨਚਦੀ ਗਿਧੇ ਨੂੰ ਪਾ ਮੀਰਾਂ । ਛਤਰੀ ਵੰਸ ਹਿੰਦੂ ਕੁਲ ਬਹੁਤ ਉਚੀ ਏਹ ਨਾ ਮਥੇ ਕਲੰਕ ਤੂੰ ਲਾ ਮੀਰਾਂ । ਛਡ ਦੇ ਤੂੰ ਗੁਰੂ ਚੁਮਾਰ ਤਾਈਂ ਤੈਨੂੰ ਭਾਬੀਏ ਅਸੀਂ ਸਮਝਾ ਰਹੀਆਂ । ਘਰ ਬੈਠ ਕੇ ਰਾਮ ਦਾ ਨਾਮ ਜਪ ਲੈ, ਜਾਣੋਂ ਸੰਗ ਤੋਂ ਅਸੀਂ ਹਟਾ ਰਹੀਆਂ ।

ਮੀਰਾਂ ਬਾਈ ਦਾ ਜਵਾਬ

ਮੀਰਾਂ ਹਸ ਕੇ ਆਖਿਆ ਅੰਬੀਏ ਜੀ ਪੇਕੇ ਤਾਰਤੇ ਸੋਹਰੇ ਵੀ ਤਾਰਨੇ ਆਂ । ਏਸ ਗੁਰੂ ਰਵਿਦਾਸ ਦੇ ਨਾਮ ਉਤੋਂ ਰਾਜ ਸਾਜ ਸੁਖ ਸਭੇ ਵਾਰਨੇ ਆਂ । ਮਾਏ ਮਿਲਿਆ ਗੁਰੂ ਅਪਾਰ ਮੈਨੂੰ ਸਿਦਕ ਧਾਰਿਆਂ ਗੁਰੂ ਨੇ ਤਾਰਨੇ ਆਂ । ਐਸੇ ਗੁਰੂ ਤੋਂ ਜਾਂ ਬਲਿਹਾਰਨੇ ਹਾਂ ਭਵ ਸਾਗਰੋਂ ਪਾਰ ਉਤਾਰਨੇ ਆਂ । ਏਹ ਸੁਣਕੇ ਮੀਰਾਂ ਤੋਂ ਸ਼ਬਦ ਉਚਾ ਫੇਰ ਮੀਰਾਂ ਨੂੰ ਮੂਲ ਨ ਵਰਜਿਓ ਜੀ । ਮੀਰਾਂ ਕਰਦੀ ਨਿਤ ਸਤਸੰਗ ਡਾਢਾ ਵਾਂਗ ਸ਼ੇਰ ਦੇ ਮੀਰਾਂ ਨੇ ਗਰਜਿਓ ਜੀ ।

ਮੀਰਾਂ ਬਾਈ ਪਦੇ ੨੨

ਅਬ ਮੀਰਾਂ ਮਾਨ ਲੀਜੋ ਯੇ ਮਹਾਰੀ ਹਾਜੀ ਥਨੇ ਸਹੀਆਂ ਬਰਜੇ ਸਾਰੀ ।
੧ ॥ ਰਹਾਉ ॥ ਰਾਜਾ ਬਰਜੈ, ਰਾਣੀ ਬਰਜੇ ...

ਕੁੰਵਰ ਪਾਟਵੀ ਸੋਭੀ ਬਰਜੇ ਔਰ ਸਹੇਲੀਆਂ ਸਾਰੀ। ਸੀਸ ਫੂਲ ਸਿਰ ਉਪਰ ਸੋਂਹਦੇ ਬਿੰਦਲੀ ਸੋਭਾ ਭਾਰੀ। ਗਲੇ ਗੁਜਾਰੀ ਕੜਾ, ਮੈਂ ਨੇਬਰ, ਪਹਿਰੇਂ ਵਾਰੀ। ਸਾਧਨ ਕੇ ਵਿਗ ਬੈਠ ਬੈਠ ਕੇ ਲਾਜ ਗਵਾਈ ਸਾਰੀ। ਨਿਤਾਪ੍ਰਤਿ ਉਠ, ਨੀਚ ਘਰ ਜਾਵੇ ਕੁਲ ਨੂੰ ਲਗਾਵੇ ਗਾਰੀ। ਬੜਾ ਘਰਾਂ ਕੇ ਛੋਰੂ ਕਹਾਵੇ, ਨਾਚੋ ਦੇ ਦੇ ਤਾਰੀ। ਬਰ ਪਾਇਓ ਹਿੰਦਵਾਣੀ ਸੂਰਜ, ਅਬ ਦਿਲ ਮੈਂ ਕਿਆ ਧਾਰੀ। ਤਾਰਿਓ ਪੀਹਰ ਸਾਸਰੋ ਤਾਰਿਯੋ, ਮਾਯੋ ਤਾਰੀ। ਮੀਰਾਂ ਨੂੰ ਸਤਿਗੁਰੂ ਜੀ ਮਿਲਿਆ ਚਰਨ ਕਮਲ ਬਲਰਾਰੀ।

ਮੀਰਾਂ ਬਾਈ ਵਲੋਂ ਸਸ ਨੂੰ ਜਬਾਬ

ਲਾਜੇ ਪੀਹਰ ਸਾਸਰੋ, ਮਤਾਇਣੋ ਮੋ ਸਾਲ।
ਸਭ ਹੀ ਲਾਜੇ ਮੇਹੜਤੀਆ ਸਸੂ ਬੁਰਾ ਕਹੇ ਸੰਸਾਰ॥

*ਮੀਰਾਂ ਬਾਈ

ਚੋਰੀ ਕਰਾਂ ਮੈਂ ਮਾਰ ਗਈ ਕਹਿ ਮੈ ਕਰੂੰ ਅਕਾਜ।
ਪੁੰਨ ਕੇ ਮਾਰਗ ਚਾਲਤੀ ਝਖ ਮਾਰੇ ਸੰਸਾਰ।

ਦੋਹਰਾ—ਪ੍ਰੇਮ ਰਿਦੇ ਮੇਂ ਜਾਗਿਆ ਮੀਰਾਂ ਭਈ ਨਿਸ਼ੰਗ।
ਪਰੇਮ ਰੰਗ ਨਾ ਉਤਰੇ ਨਾਮ ਮਸਤ ਹੈ ਭੰਗ॥

ਭਗਤ ਜੀ ਨੇ ਕਾਂਸ਼ੀ ਆਉਣਾ ਤੇ ਮੀਰਾਂ ਬਾਈ ਨੂੰ ਪ੍ਰੇਮ ਹੋਣਾ

ਬੈਂਤ—ਬਹੁਤ ਚਿਰ ਭਗਤ ਉਦੇ ਪੁਰ ਠਹਿਰੇ ਹੋਏ ਸਿਖ ਬਹੁਤੇ ਉਥੇ ਆਇਕੇ ਜੀ। ਮਹਾਰਾਣੇ ਸਾਂਗੇ ਮਾਇਆ ਭੇਟ ਕੀਤੀ ਸੇਵਕ ਬਣਿਆ ਸੇਵ ਕਮਾਇ ਕੇ ਜੀ।ਬਿਨਾ ਵਾਹਿਗੁਰੂ ਹੋਰ ਨਹੀਂ ਪੂਜ ਵੱਡੀ ਕਿਹਾ ਭਗਤ ਜੀ ਠੀਕ ਸਮਝਾਇਕੇ ਜੀ।ਉਦੇ ਪੁਰ ਤੋਂ ਕੂਚ ਦੇ ਕਰਨ ਵੇਲੇ ਮੀਰਾਂ ਨੈਣ ਰੋਵੇ ਪ੍ਰੇਮ ਪਾਇਕੇ ਜੀ। ਮੀਰਾਂ ਬਾਈ, ਕਰਮਾਂ, ਸਾਂਗਾ ਬਹੁਤ ਰਾਣੇ, ਰਤਨ ਸਿੰਘ ਤੇ ਚੰਦਰ ਭਾਗ ਭਾਈ। ਓਸ ਦੇਸ ਦੇ ਸਿਖ ਸੀ ਬਹੁਤ ਹੋਏ ਦਰਸ਼ਨ ਆਨ ਕਰਦੇ ਮੈਹਲ ਤਿਆਗ ਭਾਈ। ਵਿਦਿਆ ਹੋਏ ਭਗਤ ਜੀ ਸਬਦ ਬੋਲਣ ਜਾਣੋ ਵਿਚ

---

*ਮੀਰਾਂ ਬਾਈ ਦੀ ਬਾਣੀ ਵਿਚ ਬਹੁਤ ਸ਼ਬਦ ਨੇ। ਮੀਰਾਂ ਬਾਈ ਦੇ ਨਿਤ ਸਤਸੰਗ ਕਰਨ ਵਾਲੇ ਕੀਰਤਨੀਆਂ ਦੇ ਨਾਮ ਮੀਰਾਂ ਪੰਥੀ ਪੈ ਗਿਆ, ਜੋ ਸ੍ਰੀ ਰਵਿਦਾਸ ਭਗਤ ਦੀ ਬਾਣੀ ਪੜ੍ਹਦੇ ਤੇ ਕੀਰਤਨ ਕਰਦੇ ਹਨ।

ਧਨਾਸਰੀ ਰਾਗ ਭਾਈ। ਮੀਰਾਂ ਬਾਈ ਤੂੰ ਸਦਾ ਸਤਸੰਗ ਕਰਨਾ ਏਹੀ ਨਿਤ ਤੂੰ ਕਰੀਂ ਸੁਹਾਗ ਭਾਈ।

ਸ਼ਬਦ ਧਨਾਸਰੀ

ਚਿਤ ਸਿਮਰਨ ਕਰਉ ਨੈਨ ਅਵਿਲੋਕਨੋ ਸ੍ਰਵਨ ਬਾਨੀ ਸੁਜਸੁ ਪੂਰ ਰਾਖਉ॥ ਮਨੁ ਸੋ ਮਧੁਕਰੁ ਕਰਉ ਚਰਨ ਹਿਰਦੇ ਧਰਉ ਰਸਨ ਅੰਮ੍ਰਿਤ ਰਾਮ ਨਾਮ ਭਾਖਉ॥੧॥ ਮੇਰੀ ਪ੍ਰੀਤਿ ਗੋਬਿੰਦ ਜਿਉ ਜਿਨਿ ਘਟੈ ਮੈ ਤਉ ਮੋਲਿ ਮਹਗੀ ਲਈ ਜੀਅ ਸਟੈ॥੧॥ ਰਹਾਉ॥ ਸਾਧ ਸੰਗਤਿ ਬਿਨਾ ਭਾਉ ਨਹੀ ਉਪਜੈ ਭਾਵ ਬਿਨੁ ਭਗਤਿ ਨਹੀ ਹੋਇ ਤੇਰੀ॥ ਕਹੈ ਰਵਿਦਾਸ ਇਕੁ ਬੇਨਤੀ ਹਰਿ ਸਿਉ ਪੈਜ ਰਾਖਹੁ ਰਾਜਾ ਰਾਮ ਮੇਰੀ॥੨॥

ਵਾਕ ਕਵੀ

ਬ੍ਰਹਮ ਗਿਆਨ ਭਰਿਆ ਉਪਦੇਸ਼ ਸੁਣਕੇ ਹੋਏ ਗਿਆ ਸੀ ਬ੍ਰਹਮ ਗਿਆਨ ਸਭ ਨੂੰ। ਲਗੇ ਭਜਨ ਕਰਨੇ ਭਗਵਾਨ ਜੀ ਦਾ, ਬਾਬਾ ਦਿਸਣ ਲਗਾ ਮੇਹਰਵਾਨ ਸਭ ਨੂੰ। ਚਰਨੀ ਸਭ ਪੈਂਦੇ ਰੱਬ ਸਮਝਕੇ ਤੇ ਭਗਤ ਦਿਸਦਾ ਰੂਪ ਭਗਵਾਨ ਸਭ ਨੂੰ। ਬਾਹਮਣ ਬਾਣੀਏ ਠਾਕਰ ਸਿਖ ਬਹੁਤੇ ਮਹਾਰਾਜ ਜੀ ਭਜਨ ਸੁਨਾਣ ਸਭ ਨੂੰ। ਬਾਬਾ ਰਾਜੇ ਦੇ ਤਾਈਂ ਉਪਦੇਸ਼ ਕਰਦਾ ਸੁਚੇ ਬਚਨ ਤੋਂ ਆਪ ਸਮਝਾਨ ਸਭ ਨੂੰ। ਕਰੋ ਅਦਲ ਨੂੰ ਨਾ ਬੇਅਦਲ ਕਰਨਾ, ਰਖੋ ਸੀਲ ਸੰਤੋਖ ਬ੍ਰਖਾਨ ਸਭ ਨੂੰ। ਪ੍ਰੇਮ ਬਹੁਤ ਕੀਤਾ ਓਥੇ ਸੰਗਤਾਂ ਨੇ ਸੱਤ ਧਰਮ ਉਪਦੇਸ਼ ਵਿਖਾਨ ਸਭ ਨੂੰ। ਕਾਲਾ ਸਿੰਘ ਕੂਚ ਕਰ ਚਲੇ ਜਾਣਾ, ਚਲਦੀ ਵਾਰ ਨੇ ਦਰਸ ਦਿਖਾਨ ਸਭ ਨੂੰ।

ਭਗਤਨੀ ਮੀਰਾਂ ਬਾਈ ਦੀ ਅਰਜ਼

ਮੀਰਾਂ ਬਾਈ ਵਿਰਾਗ ਵਿਚ ਰੋਣ ਲਗੀ, ਅਰਜ਼ ਕੀਤੀ ਏ ਸਤਿਗੁਰੂ ਜਾਇਓ ਨਾ। ਮੇਰੇ ਦਿਲ ਦੀ ਅਗਨ ਬੁਝਾ ਦਿਤੀ, ਮੈਨੂੰ ਆਪਣੇ ਮਨੋ ਭਲਾਇਓ ਨਾ। ਮੈਂ ਚਰਨ ਦਾਸੀ ਦਰਨ ਧੂੜ ਮੰਗਾਂ ਮੈਨੂੰ ਕਦੇ ਵਿਛੋੜਾ ਵੀ ਪਾਇਓ ਨਾ। ਵਾਰ ਵਾਰ ਮੀਰਾਂ ਏਹੋ ਅਰਜ਼ ਕਰਦੀ, ਸ੍ਰੀ ਸਤਿਗੁਰੂ ਜੀ ਤੁਸੀਂ ਜਾਇਓ ਨਾ। ਮੇਰੇ ਸਿਰ ਤੇ ਮੇਹਰ

ਦਾ ਹਥ ਰਖੇ,ਦਿਲ ਮੇਰੇ ਤੇ ਹੋਵੇ ਤਸਵੀਰ ਬਾਬਾ। ਕਾਲਾ ਸਿੰਘ ਏਹ ਸ਼ਬਦ ਬੋਲ ਆਖੇ ਮੀਰਾਂ ਭਗਤਨੀ ਕਹੇ ਅਖੀਰ ਬਾਬਾ।

ਮੀਰਾਂ ਬਾਈ ਦਾ ਸ਼ਬਦ

ਮਨ ਹਮਾਰਾ ਬੇਧਿਓ, ਰੀ ਮਾਈ ਕਵਲ ਨੈਨ ਅਪਨੇ ਗਾਨ ॥ ੨। ਰਹਾਉ ॥ ਤੀਖ ਤੀਰ ਬੇਦ ਸਰੀਰ ਦੂਰ ਗਇਓ ਮਾਈ। ਲਾਗਿਓ ਤਬ ਜਾਨਿਓ ਨਹੀ ਅਬ ਨ ਸਹਿਓ ਜਾਈ ਰੀ ਮਾਈ ।੧॥ ਤੰਤ ਮੰਤ੍ਰ ਅਉਖਦ ਕਰਉ ਤਉ ਪੀਰ ਨ ਜਾਈ ॥੧॥ ਹੈ ਕੋਊ ਉਪਕਾਰ ਕਰੇ ਕਠਨ ਦਰਦ ਮਾਈ ॥ ੨ । ਨਿਕਟ ਹਉ ਤੁਮ ਦੂਰ ਨਹੀ ਬੇਗ ਮਿਲਹੁ ਆਈ ॥ ਮੀਰਾਂ ਗਿਰਧਰ ਸੁਆਮੀ ਦਿਆਲ ਤਨ ਕੀ ਤਪਤਿ ਬੁਝਾਈ॥ ਰੀ ਮਾਈ ਕਵਲ ਨੈਨ ਅਪੁਨੇ ਗੁਨ ਬਾਂਧਿਓ ਮਾਈ ॥ ਮੇਰਾ ਮਨ ਲਾਗੋ ਹਰ ਜੀ ਸੂੰ ਅਬ ਨ ਰਹੂੰਗੀ ਅਟਕੀ। ਗੁਰੂ ਮਿਲਿਓ ਰਵਿਦਾਸ ਜੀ ਦੀਨੀ ਗਿਆਨ ਦੀ ਗੁਟਕੀ ॥

ਸ੍ਰੀ ਰਵਦਾਸ ਜੀ ਨੇ ਮੀਰਾਂ ਬਾਈ ਨੂੰ ਵਰ ਦੇਣਾ ਅਮਰ ਹੋਣ ਦਾ

ਮੀਰਾਂ ਬਾਈ ਨੂੰ ਆਖਿਆ ਭਗਤ ਜੀ ਨੇ ਬਲਿਹਾਰ ਬਲਿਹਾਰ ਬਲਿਹਾਰ ਬੇਟੀ। ਅੰਮ੍ਰਿਤ ਵੇਲੇ ਦੇ ਨਾਲ ਇਸ਼ਨਾਨ ਕਰਕੇ ਨਿਤ ਕਰਨਾ ਸਤਿਸੰਗ ਦਰਬਾਰ ਬੇਟੀ। ਕਰੀਂ ਸੰਗ ਬੇਟੀ ਸਚੇ ਸਾਧੂਆਂ ਦਾ ਸ਼ਬਦ ਗਾਵਣੇ ਨਾਲ ਸਤਾਰ ਬੇਟੀ। ਬਾਣੀ ਬਣੂ ਜੋ ਤੇਰੇ ਮੁਖਾਰ ਤੋਂ ਜੀ ਪ੍ਰੇਮ ਪੜ੍ਹਕੇ ਹੋਊ ਸੰਸਾਰ ਬੇਟੀ। ਤੇਰੇ ਨਾਮ ਉਤੇ ਤੇਰਾ ਪੰਥ ਚਲੇ ਰਵੇ ਨਾਮ ਤੇਰਾ ਚਮਕਾਂ ਮਾਰ ਬੇਟੀ। ਜਦ ਤਕ ਚੰਦ ਸੂਰਜ ਰੋਸ਼ਨ ਨਾਮ ਤੇਰਾ ਦੇਹਾਂ ਨਾਲ ਨੇ ਝੂਠੇ ਵਪਾਰ ਬੇਟੀ। ਨਾਮ ਜਾਪ ਕਰ ਕੇ ਹੋਈ ਅਮਰ ਤੂੰ ਹੈਂ ਸਾਸ ਸਾਸ ਜਪਣਾ ਸਿਰਜਨਹਾਰ ਬੇਟੀ। ਕਾਲਾ ਸਿੰਘਹੈ ਸਤਕਰਤਾਰ ਬੇਟੀ,ਜਪੋਜਾਪ ਕਰਤਾਰਕਰਤਾਰ ਬੇਟੀ।

ਵਾਕ ਕਵੀ

ਉਦੇ ਪੁਰ ਤੋਂ ਭਗਤ ਜੀ ਕੂਚ ਕੀਤਾ ਰਲੀਆਂ ਨਾਲ ਜੋ ਸੰਗਤਾਂ ਸਾਰੀਆਂ ਨੇ। ਜੈਪੁਰ ਜੋਧ ਪੁਰ ਤੇ ਬੂੰਦੀਗੜ ਝਾਂਸੀ ਬੀਕਾ ਨੇਰ ਤੇ ਸੰਗਤ੍ਰਾਂ ਤਾਰੀਆਂ ਨੇ। ਟੋਂਕ, ਆਗਰੇ, ਭਰਤਪੁਰ, ਕਾਹਨਪੁਰ ਤੇ ਮਥਰਾ, ਅਜੁਧਿਆ ਦੇਖ ਸਵਾਰੀਆਂ ਨੇ। ਪੀਲੀ ਭੀਤ, ਉਜੈਨ, ਨੈਪਾਲ ਸਾਰੇ ਦਰਸ਼ਨ ਕਰਦੀਆਂ ਸੰਗਤਾਂ ਪਿਆਰੀਆਂ ਨੇ। ਫੀਮ,

ਚਰਸ, ਹੁਕਾ, ਸੁਲਫੇ ਦੂਰ ਕੀਤੇ, ਦਾਰੂ ਮਾਸ ਤੋਂ ਕਰੇ ਇਨਕਾਰੀਆਂ ਨੇ। ਪਿੰਡੋ ਪਿੰਡ ਤੁਰ ਕੇ ਸ਼ਹਿਰ ਚਲ ਆਏ, ਗਾਜੀ ਪੁਰੇ ਦੇ ਕਿਲੇ ਅਟਾਰੀਆਂ ਨੇ। ਰਾਜੇ ਚੰਦ ਪ੍ਰਤਾਪ ਨੇ ਕਰੀ ਸੇਵਾ, ਕਿਲੇ ਆਪਣੇ ਕਰੇ ਉਤਾਰੀਆਂ ਨੇ। ਏਥੇ ਗੰਗਾ ਪਧਰੀ ਹੇਠ ਲਹਿਰ ਚਲੀ, ਦਰਸ਼ਨ ਆਣ ਕੀਤੇ ਨਰ ਨਾਰੀਆਂ ਨੇ। ਕਈ ਦਿਨ ਦੀਵਾਨ ਤੇ ਕਥਾ ਕਰਕੇ, ਬਹੁਤ ਵਿਗੜੀਆਂ ਰੂਹਾਂ ਸੁਧਾਰੀਆਂ ਨੇ। ਜਸ ਹੋਂਵਦਾ ਭਗਤ ਦਾ ਦੇਸ ਅੰਦਰ, ਸਚੇ ਰਾਹ ਦਸੇ ਨਾਮਧਾਰੀਆਂ ਨੇ। ਗਾਜੀ ਪੁਰ ਤੋਂ ਭਗਤ ਜੀ ਪਾਏ ਚਾਲੇ, ਸੌਦੇ ਕੀਤੇ ਸੀ ਨਾਮ ਵਪਾਰੀਆਂ ਨੇ। ਸੰਮਤ ਪੰਦਰਾਂ ਸੋ ਪੰਤਾਲੀਆ ਸੀ, ਦੌਰੇ ਕਰ ਕੇ ਕਾਂਸ਼ੀ ਜੀ ਆਂਵਦੇ ਨੇ। ਛੁਹੱਤ੍ਰ ਬਰਸ ਅੰਦਰ ਭਗਤ ਉਮਰ ਹੋਈ, ਘਰ ਬੈਠ ਸਤਸੰਗ ਕਰਾਂਵਦੇ ਨੇ।

ਪਰਸੰਗ ਸ੍ਰੀ ਰਾਮਾ ਨੰਦ ਜੀ ਤੋਂ ਠਾਕਰ ਪੂਜਾ ਛਡਾਉਣੀ ਭਗਤ ਰਵਿਦਾਸ ਦੇ ਸਚੇ ਉਪਦੇਸ਼ ਨਾਲ

ਰਾਮਾ ਨੰਦ ਜੀ ਬੜੇ ਪਰਤਾਪ ਵਾਲੇ, ਬੈਰਾਗੀ ਮਤ ਦੇ ਗੁਰੂ ਸਦਾਂਵਦੇ ਸਨ। ਚੇਲੇ ਬਾਰਾਂ ਹੈਸਨ ਰਾਮਾਨੰਦ ਜੀ ਦੇ, ਬੜੇ ਅਜ ਮਤੀ ਉਹ ਕਹਾਂਵਦੇ ਸਨ। ਆਸਾ ਨੰਦ ਅਤੇ ਸੁਖਾ ਨੰਦ ਜੀ ਜੋ, ਮਹਾਂ ਨੰਦ ਸ੍ਰੀ ਨੰਦ ਬਤਾਂਵਦੇ ਸਨ। ਸੁਖ ਨੰਦ ਜੀ ਤੇ ਭਵਾਨੰਦ ਆਦੀ, ਸੁਰਸਰਾ, ਅਨੰਦ ਜੀ, ਨਾਲ ਰਲਾਂਵਦੇ ਸਨ। ਏਨ੍ਹਾ ਆਖਿਆ ਸੀ ਰਾਮਾਨੰਦ ਗੁਰ ਜੀ, ਕਠੇ ਕਰਨ ਸਲਾਹਾਂ ਮੰਨਾਂਵਦੇ ਸਨ। ਵਿਗੜੇ ਭਗਤ ਕਬੀਰ ਤੋਂ ਜਟ ਧੰਨਾ, ਸੈਨ ਨਾਈ ਨੂੰ ਮਿਲੇ ਅਕਾਲ ਸਤਿਗੁਰੂ। ਠਾਕਰ ਪੂਜਾ ਜੰਞੂ ਤਿਲਕ ਤਿਆਗ ਦਿਤੇ ਰੋਹੜੇ ਵਿਚ ਗੰਗਾ, ਸੰਖ ਘੜਿਆਲ ਸਤਿਗੁਰੂ।

ਤਥਾ

ਭਗਤ ਅਠੇ ਪਹਿਰ ਨੇ ਨਾਮ ਜਪਦੇ, ਸੁਬ੍ਹਾ ਸ਼ਾਮ ਸਤਿਸੰਗ ਕਰਾਨ ਹਰਦਮ। ਸਾਧੂ ਸੰਤ ਅਤੀਤ ਗਰੀਬ ਆਵਣ, ਲੰਗਰ ਪੂਰੀ ਪ੍ਰਸ਼ਾਦ ਪਕਵਾਨ ਹਰਦਮ। ਖੀਰ ਚੌਲ ਭਾਜੀ ਸਾਗ ਤਿਆਰ ਰਹਿੰਦੇ,

ਮਾਲ ਪੂੜੇ ਤੇ ਪੂਰੀ ਪਕਵਾਨ ਹਰਦਮ। ਲਗੇ ਭੀੜ ਹਮੇਸ਼ ਹਜ਼ੂਰ ਲਗੀ, ਨਾਮਦਾਨ ਇਸ਼ਨਾਨ ਦ੍ਰਿੜ੍ਹਾਨ ਹਰਦਮ। ਜਲ ਥਲ ਅੰਦਰ ਰੂਪ ਰਾਮ ਰਵਿਆ, ਇਕ ਜੋਤ ਅਕਾਲ ਜਪਾਨ ਹਰਦਮ। ਛਡੀ ਠਾਕਰਾਂ ਦੀ ਪੂਜਾ ਮੰਦਰਾਂ ਮੈਂ, ਲਾਹੇ ਜੰਜੂ ਨਾ ਵਜੇ ਘੜਿਆਲ ਦੇਖੇ। ਰਾਮਾ ਨੰਦ ਜੀ ਨੂੰ ਖਵਰ ਆਨ ਹੋਈ, ਕਈ ਵਾਰ ਸੀ ਕਰ ਖਿਆਲ ਦੇਖੇ।

ਤਥਾ

ਮਹਾਰਾਜ ਤੇਰਾ ਰਵਿਦਾਸ ਚੇਲਾ, ਵਿਗੜਿਆ ਆਪ ਤੇ ਚੇਲੇ ਵਿਗਾੜ ਦਿਤੇ। ਜੰਞੂ ਸੂਤ ਦਾ ਖਿਚਕੇ ਤੋੜ ਦਿਤਾ, ਸੰਖ ਘੜਿਆਲ ਨੇ ਸਭ ਘਿਸਾੜ ਦਿਤੇ। ਠਾਕਰ ਪੂਜਦਾ ਕੋਈ ਹੈ ਸੁਣ ਲੈਂਦੇ, ਕਈ ਪੂਜ ਠਾਕਰ ਸੇਵਕ ਝਾੜ ਦਿਤੇ। ਕਹਿੰਦੇ ਇਕ ਅਕਾਲ ਬਿਨ ਹੋਰ ਪੂਜਾ ਔਰ ਗੈਰ ਨੂੰ ਸੀਸ ਨਿਵਾਵਨਾ ਨਹੀਂ। ਕਾਲਾ ਸਿੰਘ ਓਸਨੇ ਪ੍ਰਣ ਕੀਤਾ, ਬਿਨਾਂ ਗੁਰਾਂ ਤੇ ਮਥਾ ਟਿਕਾਵਨਾ ਨਹੀਂ।

ਰਾਮਾ ਨੰਦ ਜੀ ਨੇ ਚੇਲਿਆਂ ਸਮੇਤ ਰਵਿਦਾਸ ਜੀ ਪਾਸ ਆਉਣਾ

ਰਾਮਾਨੰਦ ਤੇ ਚੇਲੇ ਸਲਾਹ ਕਰਦੇ, ਚਲੋ ਰਵਿਦਾਸ ਕੋਲੇ ਆਪ ਕੁਲ ਸਾਰੇ। ਪਾਣੀ ਦੁਧ ਗਿਲਾਸ ਤੇ ਧੂਪ ਚੰਨਣ, ਬਨਾਸਪਤੀ ਤੋੜੇ ਸੋਹਣੇ ਫੁਲ ਸਾਰੇ। ਵੇਲਾ ਤਾੜਕੇ ਪੂਜਦਾ ਰਾਮਾਨੰਦ ਜੀ, ਸਣੇ ਚੇਲਿਆਂ ਆਏ ਸੀ ਜੁਲ ਸਾਰੇ। ਪੂਜਾ ਠਾਕਰਾਂ ਦੀ ਕਰਨ ਲਾ ਦੇਈਏ, ਕਰ ਆਏ ਸਲਾਹ ਸੀ ਤੁਲ ਸਾਰੇ। ਭਗਤ ਸ੍ਰੀ ਰਵਿਦਾਸ ਦੇ ਘਰ ਆਏ, ਭਗਤ ਚਰਨ ਤੇ ਸੀਸ ਨਿਵਾਇਆ ਜੀ। ਰਾਮਾ ਨੰਦ ਜੀ ਚੇਲੇ ਸਾਧੂਆਂ ਨੂੰ, ਨਾਲ ਮਾਨ ਦੇ ਤਖਤ ਬਠਾਇਆ ਜੀ।

ਸ੍ਰੀ ਰਾਮਾਨੰਦ ਜੀ

ਵੇਲਾ ਹੋ ਗਿਆ ਪੂਜਾ ਦਾ ਦੇਖ ਕੇ ਤੇ, ਰਾਮਾ ਨੰਦ ਜੀ ਅਰਜ਼ ਸੁਣੌਣ ਸੰਤੋ। ਚਲੋ ਪੂਜੀਏ ਭਗਤ ਜੀ ਮੂਰਤਾਂ ਨੂੰ, ਧੂਪ ਦੀਪ ਦੇ ਨਾਲ ਸਮਝੌਣ ਸੰਤੋ। ਦੁਧ ਸੁਧ ਸਾਰੇ ਫੁਲ ਹੈ ਪਾਣੀ, ਚੰਦਨ ਸੁਧ ਤੇ

ਧੂਪ ਮਲਾਉਣ ਸੰਤੋ। ਆਓ ਵੇਲਾ ਰਵਿਦਾਸ ਜੀ ਪੂਜ ਆਈਏ, ਰਾਮਾਨੰਦ ਜੀ ਏਹ ਅਲਾਉਣ ਸੰਤੋ।

ਸ੍ਰੀ ਰਵਿਦਾਸ ਜੀ

ਚੀਜ਼ਾਂ ਜੂਠੀਆਂ ਹੈਨ ਇਹ ਸਰਬ ਗੁਰ ਜੀ, ਜੂਠੀ ਵਸਤੂਆਂ ਦਾ ਭੋਗ ਲਾਈਦਾ ਨਹੀਂ। ਸਦਾ ਅਨੰਦ ਠਾਕਰ, ਸਰਬ ਹੈਨ ਵਿਆਪੀ, ਨਾਲ ਟਲੀਆਂ ਏਹਨੂੰ ਜਗਾਈਦਾ ਨਹੀਂ। ਸੁਤੇ ਪਏ ਸੁਤੇ ਪਏ ਮੌਜ ਲੁਟਣ, ਦੁਖ ਦੇ ਕੇ ਏਹਨੂੰ ਉਠਾਈਦਾ ਨਹੀਂ। ਦੁਧ ਹੈ ਜੂਠਾ ਵਛਾ ਚੁੰਗ ਕੀਤਾ, ਭੌਰੇ ਫੁਲਾਂ ਨੂੰ ਜੂਠਾ ਸੁੰਘਾਈਦਾ ਨਹੀਂ। ਮਛੀ ਪੀਏ ਪਾਣੀ, ਪਾਣੀ ਵਿਚ ਵਸਦੀ, ਜੂਠੇ ਪਾਣੀ ਦੇ ਨਾਲ ਨੁਲਾਈਦਾ ਨਹੀਂ। ਚੰਨਣ ਬ੍ਰਿਛ ਜੂਠਾ ਸਪਾਂ ਆਣ ਕੀਤਾ, ਚੀਜ਼ਾਂ ਜੂਠੀਆਂ ਦਾ ਭੋਗ ਲਾਈਦਾ ਨਹੀਂ। ਤਨ ਮਨ ਮੇਰਾ ਨਿਰਹੁਣ ਰੂਪ ਪੂਜੇ, ਗੁਰਾਂ ਸਚਿਆਂ ਭਰਮ ਗਵਾ ਦਿਤਾ। ਰਾਮਾਨੰਦ ਜੀ ਦੀ ਸੰਗਤ ਤੇ ਨਾਮ ਜਪ ਕੇ ਸ਼ਬਦ ਗੂਜਰੀ ਵਿਚ ਸਮਝਾ ਦਿਤਾ।

ਰਾਗ ਗੁਜਰੀ ਬਾਣੀ ਸ੍ਰੀ ਭਗਤ ਰਵਦਾਸ ਜੀ ਕੀ

ਦੂਧੁ ਤ ਬਛਰੈ ਥਨਹੁ ਬਿਟਾਰਿਓ ॥ ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ॥ ੧ ॥ ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ। ਅਵਰਿ ਨ ਫੂਲੁ ਅਨੂਪੁ ਨ ਪਾਵਹੁ ॥ ੧ ॥ ਰਹਾਉ ॥ ਮੈ ਲਾਗਰ ਬੇਰ੍ਹੇ ਹੇ ਭੁਇਅੰਗਾ ॥ ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ ॥ ੨ ॥ ਧੂਪ ਦੀਪ ਨਈ ਵੇਦਹਿ ਬਾਸਾ ॥ ਕੈਸੇ ਪੂਜ ਕਰਹਿ ਤੇਰੀ ਦਾਸਾ ॥ ੩ ॥ ਤਨੁ ਮਨੁ ਅਪਰਉ ਪੂਜ ਚਰਾਵਉ ॥ ਗੁਰ ਪਰਸਾਦਿ ਨਿਰੰਜਨੁ ਪਾਵਉ ॥ ੪ ॥ ਪੂਜਾ ਅਰਚਾ ਆਹਿ ਨ ਤੋਰੀ ॥ ਕਹਿ ਰਵਿਦਾਸ ਕਵਨ ਗਤਿ ਮੋਰੀ ॥ ੫ ॥ ੧ ॥

ਸ੍ਰੀ ਰਾਮਾ ਨੰਦ ਜੀ ਨੇ ਠਾਕਰ ਪੂਜਾ ਛੱਡਨੀ

ਰਾਮਾਨੰਦ ਜੀ ਬੜੇ ਅਨੰਦ ਹੋਏ, ਦਿਲੋਂ ਪੂਜਾ ਦੇ ਖਿਆਲ ਵਿਸਾਰ ਦਿਤੇ। ਨਾਮ ਸਿਮਰਨ ਵਿਚ ਸਮਾਧ ਲੌਂਦੇ, ਨਿਰਾਕਾਰ ਦੇ ਜਾਪ ਉਚਾਰ ਦਿਤੇ। ਪਰੀ ਪੂਰਨ ਪ੍ਰਮਾਤਮਾਂ ਦਵ ਾਲੇ, ਸਾਸ ਸਾਸ ਨੇ ਜਾਪ ਕਰਤਾਰ ਦਿਤੇ। ਸਮਝਾਉਣ ਗਏ ਭਗਤ ਰਵਿਦਾਸ ਤਾਈਂ

ਸਮਝ ਆਪ ਆਏ ਕਰ ਵਾਰ ਦਿਤੇ। ਉਸ ਦਿਨ ਤੋਂ ਜੀ ਰਾਮਾਨੰਦ ਡੇਰੇ, ਪੂਜੇ ਠਾਕਰ ਸੰਖ ਵਜਾਏ ਕੋਈ ਨਾ। ਨਾ ਫੁਲ ਤੇ ਦੁਧ ਪ੍ਰਿਤਮਾ ਨੂੰ ਮੱਥਾ ਪੱਥਰਾਂ ਅਗੇ ਟਿਕਾਏ ਕੋਈ ਨਾ।

ਪੰਡਤਾਂ ਨੇ ਰਾਮਾਨੰਦ ਜੀ ਦੇ ਕੋਲ ਆਉਣਾ ਰਾਮਾਨੰਦ ਜੀ ਨੇ ਗਿਆਨ ਦਸਣਾ

ਕਠੇ ਹੋਏ ਨੇ ਭੇਖੀ ਸੰਨਿਆਸ,ਜੋਗੀ,ਓਘੜ,ਨਾਥ, ਤੇ ਪੁਰੀਆਂ, ਆਨ ਆਖਣ। ਪੰਡਤ, ਜੋਤਸ਼ੀ, ਬੇਦ ਬਿਆਸ, ਪਾਠੀ,ਰਾਮਾ ਨੰਦ ਨੂੰ ਆ ਵਖਿਆਨ ਆਖਣ। ਟਿਕੇ ਲਾਲ ਤਿਰਦੰਡ ਜਨੇਊ ਪਾਕੇ, ਗੌੜ ਦਿਜ ਸਾਰ ਸੁਤ ਫੁਰਮਾਣ ਆਖਣ। ਤੁਸੀਂ ਗੁਰੂ ਹੋ ਵੈਸ਼ਨੋ ਮਤ ਵਾਲੇ, ਠਾਕਰ ਪੂਜਾ ਕਿਉਂ ਛਡੀ ਸਮਝਾਣ ਆਖਣ। ਕਰੋ ਧੂਪ ਪੂਜੋ ਠਾਕਰ ਭੋਗ ਲਾਵੋ, ਸੰਖ ਪੂਰੋ ਘੜਿਆਲ ਵਜਾਣ ਆਖਣ।

ਰਾਮਾ ਨੰਦ ਜੀ ਵਲੋਂ ਜਬਾਬ

ਰਾਮਾਨੰਦ ਜੀ ਆਖਦੇ ਖਵਰ ਹੋਈ, ਗੁਰ ਬ੍ਰਹਮ ਦਾ ਹੋਇ ਪ੍ਰਕਾਸ਼ ਦਿਲ ਮੇਂ। ਨਿਰਾਕਾਰ ਪੂਜਾ ਸਭ ਤੋਂ ਹੈ ਵਡੀ, ਕਿਸ ਪੀਸੀਏ ਪੂਜੀਏ ਕਿਸੇ ਸਿਲ ਮੇਂ। ਬੇਦ ਭੇਦ ਦਸੇ ਸੰਸੇ ਸਭ ਨਠੇ, ਭਰਮ ਦੂਰ ਕੀਤੇ ਤੇ ਰਵਿਦਾਸ ਮਿਲ ਮੇਂ। ਰੰਗ ਲਾਏ ਦਿਲ ਮੇਂ, ਰਾਮ ਪਾਏ ਦਿਲ ਮੇਂ, ਹੋਈ ਸ਼ਾਂਤ ਦਿਲ ਮੇਂ ਰਹੇ ਪੂਰ ਦਿਲ ਮੇਂ।

ਰਾਗ ਬਸੰਤ ਬਾਣੀ ਰਾਮਾਨੰਦ ਜੀ ਕੀ ਘਰ ੧

ਕਤ ਜਾਈਐ ਰੇ ਘਰਿ ਲਾਗੋ ਰੰਗੁ॥ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ ॥੧॥ ਰਹਾਉ॥ ਏਕ ਦਿਵਸ ਮਨ ਭਈ ਉਮੰਗ॥ ਘਸਿ ਚੰਦਨ ਚੋਆ ਬਹੁ ਸੁਗੰਧ॥ ਪੂਜਨ ਚਾਲੀ ਬ੍ਰਹਮ ਠਾਇ॥ ਸੋ ਬ੍ਰਹਮ ਬਤਾਇਓ ਗੁਰ ਮਨਹੀ ਮਾਹਿ॥ ੧ ॥ ਜਹ ਜਾਈਐ ਤਹ ਜਲ ਪਖਾਨ॥ ਤੂ ਪੂਰਿ ਰਹਿਓ ਹੈ ਸਭ ਸਮਾਨ ॥ ਬੇਦ ਪੁਰਾਨ ਸਭ ਦੇਖੇ ਜੋਇ॥ ਊਹਾਂ ਤਉ ਜਾਈਐ ਜਉ ਈਹਾਂ ਨ ਹੋਇ॥ ੨॥ ਸਤਿਗੁਰ ਮੈਂ ਬਲਿਹਾਰੀ ਤੋਰ। ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ । ਰਾਮਾ ਨੰਦ ਸੁਆਮੀ ਰਮਤ ਬ੍ਰਹਮ। ਗੁਰਕਾ ਸਬਦੁ ਕਾਟੈ ਕੋਟਿ ਕਰਮ॥ ੩ ।੧॥

ਡਿਉਢਾ ਛੰਦ॥

ਟੀਕਾ—ਪੂਰਨ ਪਰਮ ਦੇਵ ਪ੍ਰਮਾਤਮ ਵਿਆਪਕ ਹੈ ਜਗ ਸਾਰੇ,

ਮੇਰੇ ਪਿਆਰੇ। ਦਿਲ ਦਿਲ ਅੰਦਰ ਖਿੜਿਆ ਬੰਕਾ ਚਾਨਣ ਦਸਮੇ
ਦੁਆਰੇ, ਚਮਕਾਂ ਮਾਰੇ। ਮਨ ਅੰਦਰ ਹੈ ਸਰਧਾ ਧਰੀਆਂ, ਕਿਸ ਕਿਸ
ਥਾਂ ਚਲ ਜਾਵਾਂ, ਕਿਸੇ ਪੁਜਾਵਾਂ। ਮਨ ਪਿੰਗ ੇ ਦੀ ਨਿਆਈਂ ਹੋਇਆ
ਹੁਣ ਨਹੀਂ ਮਨ ਪ੍ਰਗਟਾਵਾਂ, ਕਿਤੇ ਨਾ ਜਾਵਾਂ। ਘਸ ਘਸ ਚੰਦਨ
ਮੁਕੀਆਂ ਧੂਪਾਂ, ਅਤਰ ਫੁਲਾਂ ਦੀਆਂ ਮਾਲਾ, ਦੇਖੀਆਂ ਆਲਾ। ਬਾਹਰੋਂ
ਕਿਸ ਦੀ ਪੂਜਾ ਕਰੀਏ ਅੰਦਰ ਬ੍ਰਹਮ ਦਿਖਾਲਾ, ਭਰਮ ਗੁਵਾਲਾ।
ਪਥਰ, ਪਾਣੀ ਹਰ ਥਾਂ ਦੇਖਾਂ, ਰਾਮ ਰਮਈਆ ਪੂਰਨ, ਹਰ ਥਾਂ
ਤੂਰਨ। ਕਿਸ ਥਾਂ ਜਾਵਾਂ ਪੂਜ ਕਰਾਵਾਂ ਹਰ ਜੀ ਪੂਰਨ,ਹਰ ਥਾਂ ਪੂਰਨ
ਬੇਦਾਂ ਵਿਚ ਪੁਰਾਣਾ ਦਸਿਆ ਰਾਮ ਹੈ ਰਵਨੇ ਵਾਲਾ, ਇਕ ਇਕ
ਵਾਲਾ। ਸਭ ਜਗ ਅੰਦਰ ਮੰਦਰ ਹਰ ਥਾਂ ਬੈਠਾ ਵਖ ਨਿਰਾਲਾ, ਵਖ
ਵਿਖਾਲਾ। ਏਥੇ ਓਥੇ, ਏਧਰ ਓਧਰ, ਨੀਵੇਂ ਉਚੇ ਆਪੇ, ਹਰ ਥਾਂ
ਜਾਪੇ। ਜਲ ਥਲ ਹਰ ਥਾਂ ਵਿਆਪਕ ਪਿਆਰੇ, ਭਰਮੇ, ਬੰਧਨੇ ਕਾਟੇ,
ਮੁਕੇ ਸਿਆਪੇ। ਫੁੱਲਾਂ ਅੰਦਰ ਵਾਸ ਜਿਵੇਂ ਹੈ ਰੂਪ ਨਾ ਕੋਈ ਦੇਖੇ,
ਹੈ ਵਿਸੇਖੇ। ਸ਼ੀਸ਼ੇ ਅੰਦਰ ਸਾਇਆ ਆਪਣੀ ਪਕੜਨ ਭੁਲ ਭੁਲੇਖੇ,
ਕਿਸੇ ਭੀ ਲੇਖੇ। ਇਓਂ ਰਵਿਆ ਨਿਰਗੁਣ ਸਾਰੇ, ਰਾਮਾ ਨੰਦ ਹਰ
ਅੰਤਰ ਸਰਬ ਨਿਰੰਤਰ। ਹੇ ਨਿਰਲੇਪ ਅਲੇਪ ਸੇ ਆਪੇ, ਬੈਠਾ ਰੂਪ
ਨਿਰੰਤਰ, ਜ਼ਰਹੇ ਮੰਤਰ। ਰਾਮ ਨਾਮ ਦਾ ਜਾਪ ਉਚੇਰਾ ਕਰਮ ਕਰੋੜਾਂ
ਕਟੇ, ਹਰ ਹਰ ਜਪੇ। ਵਡੀ ਵਾਹਿਗੁਰੂ ਦੀ ਜੋ ਪੂਜਾ, ਛਡੋ ਮੂਰਤ
ਵਟੇ, ਵਡੇ ਘਲੱਟੇ। ਉਸ ਦਿਨ ਓਸ ਥਾਂ ਚੇਲਿਆਂ ਕੋਲੋਂ ਪੂਜਾ ਪਥਰ
ਹਟਾਈ, ਕਹੀ ਸੁਣਾਈ। ਨਿਰਗੁਣ ਪੂਜਣ ਦੇ ਲਈ ਸੰਤੋ, ਸਰਗੁਣ
ਗੁਰੂ ਬਨਾਈ, ਹੋਰ ਨਾ ਕਾਈ। ਦੇਹ ਧਾਰੀ ਹੈ ਗੁਰੂ ਜੀਵ ਨੂੰ ਕਰਦਾ
ਹੈ ਉਜਿਆਲਾ, ਹੋਇ ਦਿਆਲਾ। ਜਿਵੇਂ ਰਵਿਦਾਸ ਮਿਲਿਆ ਸਾਨੂੰ
ਦਿਸੇ ਰਾਹ ਸੁਖਾਲਾ, ਦਿਸਾਓ ਨਿਰਾਲਾ। ਸਿਖੋਂ ਗੁਰੂ ਗੁਰੂ ਸਿਖ
ਚੇਲਾ, ਕਰੇ ਨਾਮ ਦਾ ਚਾਨਣ, ਜਵ ਗੁਰ ਬਾਲਨ। ਗੁਰਾਂ ਦੇਹ ਧਾਰੀ
ਨਾਮ ਦਸਕੇ, ਰੋਸ਼ਨ ਦੀਵੇ ਬਾਲਣ, ਹਰ ਥਾਂ ਚਾਨਣ। ਵੈਸ਼ਨੋ ਸਾਧੂ,

ਹੈਨ ਜਮਾਤੀ, ਰਾਮ ਨਾਮ ਜਾਪ ਜਪਦੇ, ਕਰਮਨ ਤਪਦੇ। ਠਾਕਰ ਪੂਜਾ ਦੇ ਛਡੇ ਝੇੜੇ ਐਵੇਂ, ਨਹੀਂ ਨੇ ਖਪਦੇ, ਰਾਮ ਨੇ ਰਟਦੇ। ਹਰ ਥਾਂ ਬਾਨੀ ਅੰਦਰ ਸਾਰੇ, ਨੀਚਾਂ ਮਾਣ ਦਿਵਾਏ, ਊਚ ਬਨਾਏ। ਕਾਲਾ ਸਿੰਘ ਜੀ ਫਰਸ਼ੋਂ ਚੁਕ ਕੇ, ਅਰਸ਼ੋਂ ਡੇਰੇ ਲਾਏ, ਤੇ ਚਮਕਾਂ ਪਾਏ।

## ਪਰਸੰਗ ਲੋਧੀ ਬਾਦਸ਼ਾਹ ਦਾ

ਪੰਦਰਾਂ ਸੌ ਪੰਜਤਾਲੀ ਵਿਚ ਸਕੰਦਰ ਲੋਧੀ ਬਾਦਸ਼ਾਹ ਨੇ ਹਿੰਦੁਸਤਾਨ ਵਿਚ ਜ਼ੁਲਮ ਕਰਨੇ ਬਾਹਮਣਾਂ ਨੇ ਝੂਠੀ ਰਪੋਟ ਦੇਣੀ, ਕਬੀਰ ਸਾਹਿਬ ਤੇ ਰਵਿਦਾਸ ਨੂੰ ਪਕੜਨਾ ਤੇ ਰਵਿਦਾਸ ਨੇ ਕੈਦੀ ਰਾਜਿਆਂ ਨੂੰ ਛਡਾਉਣਾ

ਬਾਦਸ਼ਾਹ ਸਕੰਦਰ ਸੀ ਜ਼ੁਲਮ ਕੀਤਾ, ਚੜ੍ਹਿਆ ਦਿਲੀਉਂ ਸੀ ਧੌਂਸਾ ਮਾਰ ਜ਼ੁਲਮੀ। ਕਾਜ਼ੀ ਸ਼ਰ੍ਹਾ ਦੇ ਨਾਲ ਸੁਆਨ ਸੀਗੇ, ਮੁਲਾਂ ਦਸਦੇ ਮਸਲੇ ਪੁਕਾਰ ਜ਼ੁਲਮੀ। ਮੰਦਰ ਢਾਹ ਮਸੀਤਾਂ ਬਨੌਣ ਕਾਜ਼ੀ, ਹਿਦ ਵਿਚ ਮਚੀ ਹਾਹਾਕਾਰ ਜ਼ੁਲਮੀ। ਕਤਲ ਕੀਤੇ ਹਿੰਦੂ ਮੁਸਲਮਾਨ ਕੀਤੇ, ਖੋਹੀਆਂ ਨਾਰੀਆਂ ਜੋ ਮੁਟਿਆਰ ਜ਼ੁਲਮੀ। ਛਤ੍ਰਵੰਸੀਆਂ ਦੇ ਛਤ੍ਰ ਖੋਹ ਲੀਨੇ, ਹਿੰਦੂ ਰਾਜਿਆਂ ਨੂੰ ਰਿਹਾ ਮਾਰ ਜ਼ੁਲਮੀ। ਮਥਰਾ ਅਜੁਦਿਆ ਅਰ ਪਰਾਗ ਤੋੜੀ, ਝੰਡਾ ਸਰਾਂ ਦਾ ਝੁਲੇ ਅਪਾਰ ਜ਼ੁਲਮੀ ਪਿੰਡਾਂ ਪਿੰਡਾਂ ਵਿਚ ਹਿੰਦੂ ਫੜੇ ਬਾਹਮਣ, ਲਈ ਆਉਂਦਾ ਸੀ ਵਿਚ ਬਿਗਾਰ ਜ਼ੁਲਮੀ। ਕਾਂਸ਼ੀ ਆ ਕੇ ਮੰਦਰ ਸੀ ਬਹੁਤ ਢਾਹੇ, ਕਈ ਕਰੇ ਮਸੀਤ ਉਸਾਰ ਜ਼ੁਲਮੀ। ਨਾਗਰਮਲ ਤੋਂ ਖਰਚਾ ਮੰਗ ਲਿਆ, ਇਕ ਲੱਖ ਤੇ ਨਬੇ ਹਜ਼ਾਰ ਜ਼ੁਲਮੀ। ਲੋਕਾਂ ਦੁਗਣੇ ਜੇਜੀਏ ਹਿੰਦੂਆਂ ਨੂੰ, ਲੈਂਦਾ ਹਰ ਥਾਂ ਪੈਸੇ ਕਰਾਰ ਜ਼ੁਲਮੀ। ਏਹੋ ਜੇਹੇ ਜ਼ੁਲਮੀ ਬਾਦਸ਼ਾਹ ਕੋਲੇ, ਦੇਂਦੇ ਅਰਜ਼ੀ ਨੇ ਬਾਹਮਣ ਮੁਕਾਰ ਜ਼ੁਲਮੀ। ਨਾਲ ਲੈ ਮੁਰਾਸੀ ਰਲਾ ਸਾਰੇ, ਮੁਸਲਮਾਨ ਨੇ ਬੇਰੁਜ਼ਗਾਰ ਜ਼ੁਲਮੀ। ਅਰਜ਼ੀ ਲਿਖੀ ਏ ਬਾਹਮਣਾ ਬੇਈਮਾਨਾਂ, ਪੰਦਰਾਂ ਸੌ ਪੰਤਾਲੀ ਵਿਚਕਾਰ ਜ਼ੁਲਮੀ। ਐਥੇ

ਭਗਤ ਕਬੀਰ ਜੋ ਸ਼ਰ੍ਹਾ ਛਡ ਕੇ, ਕਰੇ ਹਿੰਦੂਆਂ ਦੀ ਮਦਦਗਾਰ ਜ਼ੁਲਮੀਂ। ਮੁਸਲਮਾਨ ਦੇ ਨਿਤ ਵਿਰੁਧ ਬੋਲੇ, ਠਠੇ ਕਰੇ ਉਹ ਵਿਚ ਬਜ਼ਾਰ ਜ਼ੁਲਮੀ। ਇਕ ਭਗਤ ਰਵਿਦਾਸ ਕਹਾਂਵਦਾ ਹੈ, ਅਸਲ ਜਾਤ ਤੇ ਨੀਚ ਚੁਮਾਰ ਜ਼ੁਲਮੀ। ਹਿੰਦੂ ਧਰਮ ਦਾ ਏਹ ਨੁਕਸਾਨ ਕਰਦਾ, ਮਗਰ ਹੈਨ ਓਹਦੇ ਬਰਨ ਚਾਰ ਜ਼ੁਲਮੀ। ਬਾਦਸ਼ਾਹ ਤੂੰ ਏਹਨਾਂ ਨੂੰ ਪਕੜ ਮਾਰੀਂ, ਅਸੀਂ ਆਖਦੇ ਹਾਂ ਵਾਰ ਵਾਰ ਜ਼ੁਲਮੀ। ਲਿਖੀ ਭੇਜ ਅਰਜੀ ਅੰਗੂਠੇ ਲਾਂ ਕੇ ਤੇ, ਕੀਤਾ ਪਾਪ ਸੀ ਅਤਿਆਚਾਰ ਜ਼ੁਲਮੀ। ਮੁਸਲਮਾਨਾਂ ਦੇ ਉਲਟ ਕਬੀਰ ਬੋਲੇ, ਰਵਿਦਾਸ ਹਿੰਦੂਆਂ ਦਾ ਪਾਜ ਖੋਲਦੇ ਨੇ। ਕਾਲਾ ਸਿੰਘ ਨੂੰ ਫੜ ਕੇ ਕੈਦ ਕਰ ਲਉ, ਬਾਹਮਣ ਬੇਈਮਾਨ ਏਹੋ ਬੋਲਦੇ ਨੇ।

ਤਥਾ

ਕਰਾਮਾਤੀ ਰਵਿਦਾਸ ਚਮਾਰ ਵਡਾ, ਛਿਲੇ ਕਢ ਪਾਨੀ ਪੱਬਰ ਤਾਰ ਦਿੰਦਾ। ਪਾਨੀ ਵਿਚ ਤਰਦੇ ਪੱਬਰ ਸਦ ਲੈਂਦਾ, ਕਵਿਤਾ ਕਰੇ ਤੇ ਬਾਣੀ ਉਚਾਰ ਦਿੰਦਾ। ਰਾਜੇ ਰਾਣਿਆਂ ਦੀ ਮਤ ਮਾਰ ਦਿੰਦਾ, ਮਗਰ ਆਪਣੇ ਲਾ ਕੇ ਤਾਰ ਦਿੰਦਾ। ਹਿੰਦੂ ਪੰਡਤਾਂ ਨੂੰ ਮਗਰ ਲਾਉਣ ਖਾਤਰ, ਵਡੇ ਵਡੇ ਸਲੋਕ ਪੁਕਾਰ ਦਿੰਦਾ। ਦੂਰ ਦੇਸ ਪੰਜਾਬ ਦੇ ਮੁਲਕ ਅੰਦਰ, ਚਮਾਰ ਕੌਮ ਦਾ ਕਰ ਸਰਦਾਰ ਦਿੰਦਾ। ਕਰਾਮਾਤ ਵੀ ਉਹ ਵਿਖਾਲ ਦਿੰਦਾ, ਭੁਖੇ ਪਾਂਧੀਆਂ ਨਿਤ ਭੰਡਾਰ ਦਿੰਦਾ।

ਤਥਾ

ਸਾਡੀ ਤੇਰੇ ਅਗੇ ਫਰਿਆਦ ਸ਼ਾਹਾ ਰਵਿਦਾਸ ਭਗਤ ਨੂੰ ਫੜਕੇ ਮਾਰ ਦੇਵੇਂ। ਹਿੰਦ ਧਰਮ ਦੀ ਨੀਂਹ ਉਸਾਰ ਦੇਵੇਂ ਏਹਨਾਂ ਚੁਮਾਰਾਂ ਦਾ ਕਰ ਸੁਧਾਰ ਦੇਵੇਂ। ਏਹਨਾਂ ਉਤੇ ਧਰ ਕੋਈ ਭਾਰ ਦੇਵੇਂ, ਗਲ ਏਹਨਾਂ ਦੇ ਪਾ ਬਿਗਾਰ ਦੇਵੇਂ। ਹਕ ਏਹਨਾਂ ਦਾ ਸਭਹੀ ਮਾਰ ਦੇਵੇਂ ਗੰਗਾ ਜਮਨਾ ਤੋਂ ਕਰ ਜੀ ਪਾਰ ਦੇਵੇਂ। ਏਹ ਦੇਖ ਅਰਜੀ ਲੋਦੀ ਬਾਦਸ਼ਾਹ ਨੇ ਸ੍ਰੀ ਭਗਤ ਕਬੀਰ ਬੁਲਾ ਲਿਆ ਜੀ। ਕਾਲਾ ਸਿੰਘ ਦੇ ਕੜੀ ਤੇ

ਲਾ ਬੇੜੀ ਸ੍ਰੀ ਰਵਿਦਾਸ ਨੂੰ ਬੰਨ ਬਠਾ ਲਿਆ ਜੀ।

ਲੋਧੀ ਬਾਦਸ਼ਾਹ ਨੇ ਕਬੀਰ ਜੀ ਨੂੰ ਪੁਛਣਾ

ਕਿਹਾ ਨਾਲ ਹੰਕਾਰ ਦੇ ਬਾਦਸ਼ਾਹ ਨੇ ਮੁਸਲਮਾਨਾਂ ਦੀ ਲਈ ਨਾ ਮੱਤ ਤੈਨੇ। ਰਹਿਓਂ ਹਿੰਦੂਆਂ ਵਾਂਗ ਤੂੰ ਉਮਰ ਸਾਰੀ ਕੇਸ ਸੀਸ ਤੇ ਕਰੇ ਨਾ ਖਤ ਤੈਨੇ। ਨਾ ਹਿੰਦੂਆਂ ਵਿਚ ਨਾ ਹੈ ਮੋਮਨ ਕੀਤੀ ਨਵੀਂ ਰੀਤੀ ਬੌਰੀ ਮਤ ਤੈਨੇ। ਵਡੀ ਉਮਰ ਤੇਰੀ ਦੇਖ ਰਹਿਮ ਆਵੇ, ਦੀਨ ਕਬੂਲ ਲੈ ਰਖਣੀ ਪਤ ਤੈਨੇ।

ਜਬਾਬ ਸ੍ਰੀ ਕਬੀਰ ਜੀ (ਬਾਣੀ)

ਪੰਡਤ ਮੁਲਾਂ ਛਾਡੇ ਦੋਊ ॥ ਹਮਰਾ ਝਗੜਾ ਰਿਹਾ ਨਾ ਕੋਊ॥
ਪੰਡਤ ਮੁਲਾਂ ਜੋ ਲਿਖ ਦੀਆ ॥ ਛੋਡਿ ਚਲੇ ਹਮ ਕਿਛੂ ਨਾ ਲੀਆ ॥

ਏਹ ਸੁਣਕੇ ਭਗਤ ਦੇ ਵਾਕ ਲੋਧੀ ਦਿਲ ਮੇਂ ਬੜਾ ਹੈਰਾਨ ਪਰੇਸ਼ਾਨ ਹੋਇਆ। ਦਰਸ ਕਰਕੇ ਭਗਤ ਕਬੀਰ ਛਡੇ ਬਾਦਸ਼ਾਹ ਕਹਿੰਦੇ ਮੇਹਰਬਾਨ ਹੋਇਆ।

ਭਗਤ ਰਵਿਦਾਸ ਨੂੰ ਸਕੰਦਰ ਲੋਧੀ ਨੇ ਮੁਸਲਮਾਨ ਹੋਣ ਦੀ ਸਲਾਹ ਦੇਣੀ

ਭਗਤ ਵਲ ਰਵਿਦਾਸ ਦੇ ਦੇਖ ਆਖੇ, ਕਰੇ ਹਿੰਦੂਆਂ ਤਾਈਂ ਵੈਰਾਨ ਭਗਤਾ। ਹੋਕੇ ਜਾਤ ਛੋਟੀ ਏਹਨਾਂ ਪੰਡਤਾਂ ਤੋਂ ਨਿਤ ਕਰੇਂ ਤੂੰ ਕਥਾ ਵਖਿਆਨ ਭਗਤਾ। ਤਿਲਕ ਲਾਉਂਦਾ ਪੈਹਲੇ ਹੁਣ ਹਟ ਗਿਆ ਤੂੰ ਵਡਾ ਸ਼ਾਇਰ ਹੈ ਕਰੇ ਹੈਰਾਨ ਭਗਤਾ। ਉਮਰ ਬਿਰਧ ਤੇਰੀ ਤੈਨੂੰ ਆਖਦਾ ਮੈਂ ਜੇਕਰ ਹੋ ਜਾਵੇਂ ਮੁਸਲਮਾਨ ਭਗਤਾ। ਉਚੇ ਮੈਹਲਾਂ ਅੰਦਰ ਤੈਨੂੰ ਜਗ੍ਹਾ ਦੇਵਾਂ ਹਾਫਜ ਹੋਵੇਂ ਜੇ ਵਿਚ ਕੁਰਾਨ ਭਗਤਾ। ਤੇਰੇ ਸਾਥੀ ਕਬੀਰ ਨੇ ਸਚ ਕਹਿਕੇ ਪਾ ਦਿਤਾ ਹੈ ਸਚ ਦੇ ਰਾਹ ਮੈਨੂੰ। ਤੂੰਬੀ ਅਗਲੇ ਲੋਕ ਦੀ ਬਾਤ ਦਸੀਂ ਕਾਹਨੂੰ ਦੁਖ ਦੇਵਾਂ ਖਾਹਮਖਾਹ ਤੈਨੂੰ।

ਸ੍ਰੀ ਰਵਿਦਾਸ ਭਗਤ

ਮਹਿਲਾਂ ਮਾੜੀਆਂ ਧੌਲਰਾਂ ਬੇਗਮਾਂ ਜੋ ਸਾਬ ਦਿਸਦਾ ਰੱਬ ਬਣਾਇਆ ਜੋ। ਅੰਤ ਵੇਲੇ ਬਾਦਸ਼ਾਹੀ ਛਡ ਜਾਣੀ ਹੀਰੇ ਮੋਤੀ

ਜਵਾਹਰ ਤੇ ਮਾਇਆ ਜੋ। ਸਾਢੇ ਤਿੰਨ ਹਥ ਜਗਾ ਮਿਲੇ ਸਭ ਨੂੰ, ਐਵੇਂ ਝੂਠ ਦਾ ਬਾਦਰਾ ਪਾਇਆ ਜੋ। ਪੰਛੀ ਵਾਂਗ ਬੰਦੇ ਬਿਰਛ ਹੈ ਦੁਨੀਆ ਉਡ ਜਾਣ ਤੇ ਰਵੀ ਪ੍ਰਗਟਾਇਆ ਜੋ।ਸਣੇ ਬੇਗਮਾਂ,ਸਖੀਆਂ ਸੰਗੀਆਂ ਨੇ, ਅਗ ਲਾ ਕੇ ਚਿਖਾ ਚੜ੍ਹਾਇਆ ਜੋ। ਇਕੋ ਰਾਮ ਦਾ ਰਚਿਆ ਖੇਲ ਸਾਰਾ, ਝੂਠਾ ਦੇਖ ਲੈ ਇਹ ਸੰਸਾਰ ਸਾਰਾ। ਸੋਰਠ ਰਾਗ ਅੰਦਰ ਬਾਣੀ ਬੋਲ ਆਖਣ,ਲੋਦੀ ਹੋ ਗਿਆ ਠੰਡਾ ਠਾਰ ਸਾਰਾ।

ਰਾਗ ਸੋਰਠ ਬਾਣੀ ਸ੍ਰੀ ਭਗਤ ਰਵਿਦਾਸ ਜੀ ਕੀ

ਜਲ ਕੀ ਭੀਤ ਪਵਨ ਕਾ ਥੰਭਾ ਰਕਤੁ ਬੂੰਦ ਕਾ ਗਾਰਾ ॥ ਹਾਡ ਮਾਸ ਨਾੜੀ ਕੋ ਪਿੰਜਰ ਪਖੀ ਬਸੈ ਬਿਚਾਰਾ ॥ ੧ ॥ ਪ੍ਰਾਨੀ ਕਿਆ ਮੇਰਾ ਕਿਆ ਤੇਰਾ॥ ਜੈਸੇ ਤਰਵਰ ਪੰਖਿ ਬਸੇਰਾ ॥ ੧ ॥ ਰਹਾਉ ॥ ਰਾਖਹੁ ਕੰਧ ਉਸਾਰਹੁ ਨੀਵਾ ਸਾਢੇ ਤੀਨਿ ਹਾਥ ਤੇਰੀ ਸੀਵਾਂ ॥ ੨ । ਬੰਕੇ ਬਾਲਿ ਪਾਗ ਸਿਰ ਡੇਰੀ। ਇਹੁ ਤਨੁ ਹੋਇਗੋ ਭਸਮ ਕੀ ਢੇਰੀ ॥ ੩ ॥ ਊਚੇ ਮੰਦਰ ਸੁੰਦਰ ਨਾਰੀ ॥ ਰਾਮ ਨਾਮ ਬਿਨ ਬਾਜੀ ਹਾਰੀ ॥ ੪॥ ਮੇਰੀ ਜਾਤ ਕਮੀਨੀ ਪਾਤਿ ਕਮੀਨੀ ਓਛਾ ਜਨਮ ਹਮਾਰਾ ॥ ਤੁਮ ਸਰਨਾਗਤ ਰਾਜਾ ਰਾਮਚੰਦ ਕਹਿ ਰਵਿਦਾਸ ਚੁਮਾਰਾ ॥ ੫ । ੬ ।

ਬਾਦਸ਼ਾਹ ਨੇ ਬੇਨਤੀ ਕਰਨੀ

ਸੁਣਕੇ ਸ਼ਬਦ ਬਾਦਸ਼ਾਹ ਨਰਮ ਹੋਇਆ, ਕਹਿੰਦਾ ਹੋ ਗਿਆ ਦੂਰ ਗੁਮਾਨ ਸਾਰਾ। ਮਰਨਾ ਸਚ ਤੇ ਜੀਊਣਾ ਹੈ ਝੂਠ ਭਗਤਾਂ, ਰਾਜ ਰਹਿਣਾ ਨਾ ਅਮਨ ਅਮਾਨ ਮੇਰਾ। ਕਿਉਂ ਮੈਂ ਰੱਬ ਦੇ ਬੰਦਿਆਂ ਦੁਖ ਦਿਤੇ, ਦੂਰ ਹੋਇਆ ਹੰਕਾਰ ਗੁਮਾਨ ਮੇਰਾ। ਅਗੋ ਵਾਸਤੇ ਜ਼ੁਲਮ ਨਾ ਮੈਂ ਕਰਨਾ, ਜ਼ਾਲਮ ਆਖੇਗਾ ਨਾਮ ਜਹਾਨ ਮੇਰਾ। ਮੇਰੀ ਭੁਲ ਬਖਸ਼ੋ, ਭਗਤ, ਆਪ ਰਬ ਦੇ, ਰੂਪ ਰੱਬ ਦਾ ਤੁਸੀਂ ਭਗਵਾਨ ਬਾਬਾ। ਜ਼ੁਲਮ ਕਰਨ ਤੋਂ ਬਾਦਸ਼ਾਹ ਹਟ ਗਿਆ,ਝੁਕ ਲਗਾ ਹੈ ਸੀਸ ਨਵਾਨ ਬਾਬਾ।

ਭਗਤ ਜੀ ਨੇ ਬਾਦਸ਼ਾਹ ਤੋਂ ਕੈਦੀ ਛਡੌਣੇ

ਭਗਤ ਆਖਿਆ,ਜ਼ੁਲਮ ਤਾਂ ਮਾਫ ਹੋਏ,ਮੋੜੋ ਜੇਜੀਏ ਕਿਰਤੀਆਂ ਸਾਰਿਆਂ ਦੇ। ਨਜ਼ਰਾਨੇ ਮੋੜ ਦੇ ਰਾਜਿਆਂ ਰਾਣਿਆਂ ਦੇ, ਮੋੜੋ ਔਰਤਾਂ ਰਾਜ ਦੁਲਾਰਿਆਂ ਦੇ। ਬਿਗਾਰ ਛਡ ਦੇ ਬਾਹਮਣਾਂ ਹਿੰਦੂਆਂ

ਤੋਂ, ਗੁਣ ਕਰਦੇ ਨੇ ਔਗਣਾ ਭਾਰਿਆਂ ਦੇ। ਕੋਈ ਮੰਦਰ ਨਾ ਢਾਹੇ ਹਿੰਦੂਆਂ ਦਾ, ਅਦਲ ਕਰਨਾ ਹੋ ਹੁਸ਼ਿਆਰਿਆਂ ਦੇ। ਕਈ ਬਾਹਮਣ ਛਡਕੇ ਈਰਖਾ ਨੂੰ, ਸਿਖ ਹੋ ਗਏ ਵਾਂਗ ਪਿਆਰਿਆਂ ਦੇ। ਭੇਟਾ ਦੇ ਕੇ ਭਗਤ ਕਬੀਰ ਤਾਈਂ, ਮਾਣ ਕੀਤੇ ਸੀ ਭਗਤ ਪਿਆਰਿਆਂ ਦੇ। ਬਿਰਧ ਉਮਰ ਸੀ ਭਗਤ ਰਵਿਦਾਸ ਜੀ ਦੀ, ਕੀਤਾ ਦੇਸ ਤੇ ਏਹ ਉਪਕਾਰ ਸੀ ਜੀ। ਭਗਤ ਪਿਆਰਿਆਂ ਨਾਲ ਪਿਆਰ ਕਰਦੇ, ਨਾਲ ਦੁਸ਼ਮਣ ਕਰਨ ਸਤਿਕਾਰ ਸੀ ਜੀ।

### ਭਗਤ ਰਵਿਦਾਸ ਦਾ ਦੇਸ ਤੇ ਉਪਕਾਰ

ਧੰਨ ਧੰਨ ਰਵਿਦਾਸ ਜੀ ਸਰਬ ਆਖਣ, ਕੀਤਾ ਹਿੰਦੂਆਂ ਤੇ ਉਪਕਾਰ ਬਾਬਾ। ਇਕ ਸਾਲ ਦਾ ਮਾਮਲਾ ਮਾਫ ਕੀਤਾ, ਹੋਇਆ ਸ਼ਬਦ ਸੁਣ ਸ਼ਾਹ ਦਿਆਲ ਬਾਬਾ। ਛਡਾ ਦਿਤੇ ਬੁਗਾਰ ਜੋ ਵਿਚ ਆਏ, ਬਾਹਮਣ ਲੜਕੀਆਂ ਕਈ ਸਰਦਾਰ ਬਾਬਾ। ਮੰਦਰ ਬਣੇ ਕਈ ਢਾਹੇ ਹੋਏ ਜੇਹੜੇ, ਕੀਤਾ ਇਸ ਤਰ੍ਹਾਂ ਭਗਤ ਪਿਆਰ ਬਾਬਾ। ਲੋਧੀ ਦਿਲੀ ਨੂੰ ਵਾਪਸ ਹੋ ਗਿਆ ਸੀ, ਸਿਆਣੇ ਲਿਖ ਕੇ ਏਹ ਸੁਣਾਂਵਦੇ ਨੇ। ਦੋਹਾਂ ਭਗਤਾਂ ਨੂੰ ਛਡਿਆ ਬਾਦਸ਼ਾਹ ਨੇ, ਨਿਤ ਹਰੀ ਕੇ ਜਸ ਨੂੰ ਗਾਂਵਦੇ ਨੇ।

### ਸ੍ਰੀ ਕਬੀਰ ਭਗਤ,ਸ੍ਰੀ ਰਵਿਦਾਸ ਭਗਤ ਨੂੰ ਸ੍ਰੀ ਸਤਿਗੁਰੂ ਨਾਨਕ ਦੇਵ ਦਾ ਦਰਸ਼ਨ ਹੋਣਾ

ਪੰਦਰਾਂ ਸੌ ਤਿਹਤ੍ਰ ਸਾਲ ਮੇਂ, ਗੁਰੂ ਨਾਨਕ ਜੀ ਦਿਆਲਾ।
ਤਾਰੇ ਦੇਸ ਆਏ ਵਿਚ ਕਾਂਸ਼ੀ, ਮਰਦਾਨਾ ਤੇ ਸੰਗ ਬਾਲਾ।
ਸਤਿਨਾਮ ਦੇ ਜਾਪ ਜਪਾ ਕੇ, ਪਰੇਮ ਪਿਆਰ 'ਚ ਲਾਏ।
ਪਖੰਡ ਕਕਰਮ ਤੇ ਚੋਰੀ ਹਿੰਸਾ, ਸਭ ਹੀ ਦੀਓ ਛਡਾਏ।
ਪਟਨੇ ਸ਼ਹਿਰ ਤੋਂ ਚਲ ਸਤਿਗੁਰੂ, ਮਜ਼ਲੋ ਮਜ਼ਲ ਸੀ ਜਾਂਦੇ।
ਮੂਸੇ ਸ਼ਹਿਰ ਅੰਦਰ ਸਤਿਗੁਰੂ, ਜਾ ਡੇਰਾ ਸੀ ਲਾਂਦੇ।
ਕਾਂਸ਼ੀ ਜੀਤੋ ਬਾਰਾਂ ਕੋਸ ਤੇ, ਏਹੋ ਸ਼ਹਿਰ ਬਤਾਵਣ।
ਕਬੀਰ ਭਗਤ ਰਵਿਦਾਸ ਸਾਹਿਬ ਜੀ,ਆਕੇ ਦਰਸ ਪਾਵਣ।

ਉਮਰ ਗੁਰੂ ਸ੍ਰੀ ਨਾਨਕ ਦੇਵ ਦੀ, ਦਸਣ ਸਾਲ ਸੰਤਾਲੀ।
ਇਕ ਸੌ ਅਠਾਰਾਂ ਬਰਸ ਕਬੀਰੇ, ਆਜੂ ਬਿਰਧ ਸੰਭਾਲੀ।
ਇਕ ਸੌ ਦੋ ਬਰਸਾਂ ਤੋਂ ਉਪਰ, ਸ੍ਰੀ ਰਵਿਦਾਸ ਪਿਆਰੇ।
ਗੁਰੂ ਨਾਨਕ ਜੀ ਭਗਤ ਏਹ ਦੋਏ, ਰਜ ਰਜ ਕਰੇ ਦੀਦਾਰੇ।
ਪੰਦਰਾਂ ਦਿਨ ਐਥੇ ਗੁਰੂ ਜੀ, ਰਹੇ ਭਗਤਾਂ ਦੇ ਸਾਥੀ।
ਲਿਖਿਆ ਏਹ ਪ੍ਰਸੰਗ ਹੈ ਸਾਰਾ, ਕਬੀਰ ਭਗਤ ਦੀ ਸਾਖੀ।
ਮਿਲਕੇ ਬਚਨ ਕਰੇ ਜੋ ਭਾਈ, ਏਹਨਾਂ ਕਿਸੇ ਬਤਾਇਆ।
ਪ੍ਰੇਮ ਪਿਆਰ ਸਤਸੰਗ ਕਰਕੇ, ਫਿਰ ਚਾਲਾ ਗੁਰ ਪਾਇਆ।
ਰਵਿਦਾਸ ਭਗਤ ਕਾਂਸ਼ੀ ਆਏ, ਘਰ ਆਪਣੇ ਚਾਲੇ।
ਕਬੀਰ ਭਗਤ ਜੀ ਮਗਹਰ ਰਹਿੰਦੇ, ਚੇਲੇ ਬਹੁਤ ਸ਼ਬਾਲੇ।
ਮਗਹਰ ਪਿੰਡ ਗੋਰਖਪੁਰੇ ਜਿਲੇ ਮੇਂ ਹੈ ਮਸ਼ਹੂਰ ਟਿਕਾਨਾ।
ਪੰਦਰਾਂ ਸੌ ਪੰਜਤਰ ਅੰਦਰ, ਕੀਆ ਕਬੀਰ ਪਿਆਨਾ।
ਧਰਮਦਾਸ ਜੀ ਸਾਖੀ ਅੰਦਰ, ਇਹੋ ਭੇਦ ਬਤਾਇਆ।
ਏਹ ਪ੍ਰਸੰਗ ਪੜ੍ਹੋ ਪਰੇਮੀ, ਕਾਲਾ ਸਿੰਘ ਸੁਨਾਇਆ।

ਸ੍ਰੀ ਭਗਤ ਜੀ ਦਾ ਸਤਸੰਗ

ਸ੍ਰੀ ਭਗਤ ਰਵਿਦਾਸ ਜੀ ਘਰ ਰਹਿੰਦੇ, ਲੋਕ ਆਣ ਕਰਦੇ ਨਿਮਸ਼ਕਾਰ ਸਾਰੇ। ਇਕ ਦਿਨ ਮੇਲਾ ਸਤਸੰਗ ਦਾ ਸੀ, ਵੀਰਵਾਰ ਦਿਨ ਲੈਣਾ ਵਿਚਾਰ ਸਾਰੇ। ਹਰ ਅਠਵੇਂ ਦਿਨ ਹਮੇਸ਼ ਆ ਕੇ, ਸੰਗੀ ਸਿਖ ਸੀ ਕਰਨ ਦਿਦਾਰ ਸਾਰੇ। ਦਰਸ ਕਰਨ ਆਉਂਦੇ ਸੇਵਕ ਸੰਤ ਜਨ ਭੀ, ਕਈ ਆਂਵਦੇ ਲੋਕ ਚਮਾਰ ਸਾਰੇ। ਕਿਹਾ ਭਗਤ ਜੀ ਨੇ ਸਭ ਬਰਾਦਰੀ ਨੂੰ, ਬੈਠੇ ਵਿਚ ਸੀ ਹੋਰ ਪਰਵਾਰ ਸਾਰੇ। ਉਚੇ ਤਖਤ ਬੈਠੇ ਸੋਭਾ ਪਾਂਵਦੇ ਸੀ, ਦੀਵਾਨ ਵਿਚ ਬੈਠੇ ਬਰਨ ਚਾਰ ਸਾਰੇ।

ਸ੍ਰੀ ਭਗਤ ਜੀ ਦਾ ਕੌਮ ਨੂੰ ਉਪਦੇਸ਼ ਦੇਣਾ

ਭਗਤ ਹੁਕਮ ਦਿਤਾ ਸਤਿਸੰਗੀਆਂ ਨੂੰ, ਮੇਰੀ ਕੌਮ ਨੂੰ ਸਚ ਸੁਨਾਂਵਦਾ ਮੈਂ। ਜੇਹੜੇ ਲੋਕਾਂ ਨੇ ਜਲਮ ਸੀ [illegible]

ਆਖਦਾ ਸੁਣੋ ਬਤਾਂਵਦਾ ਮੈਂ। ਸਾਡੀ ਜਾਤਨੂੰ ਨੀਚ ਜੋ ਕਰਨ ਵਾਲਾ, ਲੋਦੀ ਸ਼ਾਹ ਨੂੰ ਨਾ ਦੇਖਣਾ ਚਾਂਹਵਦਾ ਮੈਂ। ਮੇਰੀ ਕੌਮ ਨੂੰ ਦਸਾਂ ਮੈਂ ਏਹ ਸ਼ਰਤਾਂ, ਹਾਂ ਨੀਵਿਓਂ ਊਚੇ ਬਨਾਂਵਦਾ ਮੈਂ। ਮੁਸਲਮਾਨ ਦਾ ਨਹੀਂ ਇਤਬਾਰ ਕਰਨਾ, ਮੇਰੀ ਬੰਸ ਨੂੰ ਸਚ ਸੁਨਾਂਵਦਾ ਮੈਂ। ਮੁਸਲਮਾਨ ਦਾ ਨਹੀਂ ਵਿਸਾਹ ਖਾਵੇ ਮੇਰੀ ਵੰਸ ਨਾ ਸਚ ਸੁਨਾਵਦਾ ਮੈਂ। ਮੁਸਲਮਾਨ ਔਰਤ ਜੇਹੜਾ ਘਰ ਪਾਵੇ, ਮੇਰੀ ਵੰਸ ਨਾ ਸਚ ਬਤਾਂਵਦਾ ਮੈਂ। ਮੁਸਲਮਾਨ ਮਰਾਸੀ ਦਾ ਅੰਨ ਖਾਵੇ, ਮੇਰੀ ਵੰਸ ਨਾ ਓਹ ਅਲਾਂਵਦਾ ਮੈਂ। ਮੁਸਲਮਾਨ ਦੇ ਨਾਲ ਜੇ ਪਿਆਰ ਪਾਵੇ, ਮੇਰੀ ਵੰਸ ਨਾ ਸਚ ਸੁਣਾਂਵਦਾ ਮੈਂ। ਦਾਰੂ ਮਾਸ, ਮੁਸਲਮਾਨ ਵੇਸਵਾ ਦੇ, ਜਾਵੇ ਵੰਸ ਨਾ ਮੇਰੀ ਸੁਣਾਵਦਾ ਮੈਂ। ਏਹ ਰਹਿਤ ਰਮਦਾਸੀਆਂ ਸਰਬ ਮੰਨੀ, ਦੇ ਖੈਰ ਮਰਾਸੀ ਨੂੰ ਪਾਂਵਦੇ ਨਹੀਂ। ਕਾਲਾ ਸਿੰਘ ਰਾਮਦਾਸੀਏ ਸਿਖ ਜੇਹੜੇ ਮੁਸਲਮਾਨਾਂ ਦੇ ਹਥਾਂ ਦਾ ਖਾਂਵਦੇ ਨਹੀਂ।

### ਬਾਬੇ ਜੀ ਦਾ ਸ਼ੁਭ ਉਪਦੇਸ਼

ਸੰਗਤ ਪਾਸ ਬਾਬੇ ਦਿਨ ਰਾਤ ਆਵੇ ਕਈ ਆਣਕੇ ਤੇ ਦਰਸ਼ਨ ਪਾਂਵਦੇ ਨੇ। ਰਹਿੰਦੀ ਭੀੜ ਹਮੇਸ਼ ਹਜ਼ੂਰ ਲਗੀ ਕਈ ਆਂਵਦੇ ਤੇ ਕਈ ਜਾਂਵਦੇ ਨੇ। ਸ਼ਬਦ ਹਰੀ ਕੀਰਤਨ ਨਿਤ ਕਥਾ ਹਰ ਕੀ ਸੁਬ੍ਹਾ ਸ਼ਾਮ ਦੀਵਾਨ ਲਗਾਂਵਦੇ ਨੇ। ਮੜ੍ਹੀ, ਗੁਗਾ, ਭੈਰੋਂ, ਭੂਤ, ਦੇਵ, ਦੇਵੀ, ਪਥਰ ਪੂਜਣੇ ਬੰਦ ਕਰਾਂਵਦੇ ਨੇ। ਵਰਤ ਪੂੰਨਿਆਂ ਕਾਸਤੀ ਰਖਣੇ ਨਹੀਂ ਅੰਨ ਛਡਣੇ ਪਖੰਡ ਉਡਾਂਵਦੇ ਨੇ। ਗੰਗਾ, ਗਿਆ ਜੀ ਫੁਲ ਨਾ ਗਤ ਕਰਨੀ, ਤੀਰਥ ਨਾਵਣ ਦਾ ਫਲ ਬਤਾਂਵਦੇ ਨੇ। ਅੰਮ੍ਰਿਤ ਵੇਲੇ ਉਠ ਜੋ ਨਿਤ ਨ੍ਹਾਵੇ ਅਠਸਠ ਦਾ ਫਲ ਸੁਣਾਂਵਦੇ ਨੇ। ਸਣ ਕੇਸ, ਹਮੇਸ਼ ਜੋ ਨੀਰ ਨਾਵੇ ਨਾਮ ਜਪਦੇ ਸੁਖ ਸੁਖਾਂਵਦੇ ਨੇ। ਨਹੀਂ ਭੇਖ ਪਖੰਡ ਦੇ ਰੰਗ ਪੌਣੇ, ਸਾਦੇ ਕਪੜੇ ਚਿਟੇ ਹੰਡਾਂਵਦੇ ਨੇ। ਦਾੜ੍ਹੀ, ਕੇਸ ਤੇ ਸੀਸ ਦਸਤਾਰ ਰਖੋ, ਜਟਾ ਜੂਟ ਦੀ ਰਹਿਤ ਰਖਾਂਵਦੇ ਨੇ। ਨੱਕ ਕੰਨ ਨ ਵਿੰਨਣੇ ਕੰਨਿਆਂ ਦੇ ਬੇਦੀ ਫੇਰਿਆਂ ਹਮਨ ਕਰਾਂਵਦੇ ਨੇ।

ਝਗੜੇ ਆਪਣੇ ਆਪ ਨਬੇੜ ਲੈਣੇ, ਲੜਨਾ ਕਿਸੇ ਨਾ ਗੁਸੇ ਹਟਾਂਵਦੇ ਨੇ। ਧਰਮ ਜੰਗ ਅੰਦਰ ਸ਼ਾਸਤਰ ਧਾਰ ਲੈਣੇ ਸੂਰੇ ਵਿਚ ਮਦਾਨ ਦੇ ਜਾਂਵਦੇ ਨੇ। ਦੇਸ਼ ਧਰਮ ਤੇ ਜੋ ਜ਼ੁਲਮ ਕਰੇ ਕੋਈ ਓਹਨੂੰ ਮਾਰਨਾ ਬੇਦ ਬਤਾਂਵਦੇ ਨੇ। ਜੀਵ, ਖਾਣ ਸੁਆਦ ਦੇ ਮਾਰਨਾ ਨਹੀਂ ਕਿਰਤ ਕਰਕੇ ਖਾਣਾ ਖੁਲਾਂਵਦੇ ਨੇ। ਨੀਤ ਰਖਣੀ ਸਾਫ ਸੁਚੇਤ ਰਹਿਣਾ, ਸੁਚ ਰਖਣੀ ਹੈ ਸਿਖਾਂ ਮੇਰਿਆਂ ਨੇ। ਰਹਿਤ ਰਖਣੀ ਸਾਧੇ ਹੀ ਵਿਆਹ ਕਰਨੇ, ਬੇਦੀ ਗਡਣੀ ਏਂ ਵਕਤ ਫੇਰਿਆਂ ਦੇ। ਨਹੀਂ ਸਦਣਾ ਪੰਡਤ ਪਾਧਿਆ ਨੂੰ ਦੁਖੀ ਕਰਿਆ ਏਹਨਾਂ ਲੁਟੇਰਿਆਂ ਨੇ। ਸਾਧੂ ਸੰਤ ਆਪੇ ਕਰਨ ਕਾਰਜਾਂ ਨੂੰ, ਮੇਰੇ ਹੁਕਮ ਮੰਨੇ ਵਿਚ ਡੇਰਿਆਂ ਨੇ। ਏਹ ਹੁਕਮ ਸੀ ਰਹਿਤ ਜੋ ਭਗਤ ਜੀ ਦੀ ਹੁਨ ਤਕ ਰੀਤੀ ਚਲੀ ਆ ਰਹੀ ਐ। ਕਾਲਾ ਸਿੰਘ ਰਵਿਦਾਸ ਦੀ ਕੌਮ ਸਾਰੀ, ਫੁਲ ਭਗਤ ਦੇ ਉਪਰ ਵਰਸਾ ਰਹੀ ਐ।

ਸ੍ਰੀ ਭਗਤ ਰਵਿਦਾਸ ਜੀ ਤੇ ਅੰਮ੍ਰਿਤ ਪ੍ਰਚਾਰ

ਬਾਬੇ ਦੇਸ ਪਰਦੇਸ ਮੇਂ ਕਰੇ ਦੌਰੇ, ਅੰਮ੍ਰਿਤ ਸੰਗਤਾਂ ਤਾਈਂ ਛਕਾਇਆ ਸੀ। ਚੋਰੀ ਯਾਰੀ ਠਗੀ ਬੁਤ ਪ੍ਰਸਤ ਪੂਜਾ ਤੇ ਪਖੰਡ ਦਾ ਨਾਸ ਕਰਾਇਆ ਸੀ। ਬਾਦਸ਼ਾਹ ਦੇ ਜ਼ੁਲਮ ਨੂੰ ਬੰਦ ਕੀਤਾ ਇਕੋ ਰਾਮ ਦਾ ਰੂਪ ਦਸਾਇਆ ਸੀ। ਰਾਣਾ ਕੁੰਭ, ਝਾਲਾਂ ਬਾਈ, ਮੀਰਾਂਬਾਈ ਕਰਮਾਂ ਬਾਈ ਨੂੰ ਅੰਮ੍ਰਿਤ ਛਕਾਇਆ ਸੀ। ਜੋ ਸਰਨ ਆਏ ਬਾਬੇ ਤਾਰ ਦਿਤੇ, ਨਰਕੋਂ ਜਾਣ ਤੋ ਦੇਸ ਬਚਾਇਆ ਸੀ। ਦੇਸਾਂ ਵਿਚ ਜਾ ਯਗ ਤੇ ਹਮਨ ਕਰਕੇ ਦੇਸ ਉਜੜਿਆ ਫੇਰ ਵਸਾਇਆ ਸੀ। ਫੈਦੇ ਹਮਨ ਕਰਕੇ ਦੇਸ ਹੋਏ ਸਾਰੇ, ਬੇਦਾਂ ਵਿਚ ਭੀ ਇੰਞ ਫਰਮਾਇਆ ਸੀ। ਅੰਨ ਧੰਨ ਗਊ ਦੁਧ ਦਹੀਂ ਬਹੁਤਾ ਬਾਰਸ਼ ਹੋਣ ਲਗੀ ਮਨ ਭਾਇਆ ਸੀ। ਧਰਮ ਕਰਮ ਪਵਿਤਰਾ ਕਰਨ ਲਗੇ ਪਖੰਡ ਕ੍ਰੋਧ ਹੰਕਾਰ ਭਜਾਇਆ ਸੀ। ਕੰਮ ਦੇਵਤਿਆਂ ਦੇ ਸਾਰੇ ਹੋਣ ਲਗੇ ਰੋਗ ਨਾਸ ਕਰ ਜਗ ਦਸਾਇਆ ਸੀ। ਬਦਲੇ ਸਤੇ ਹੀ ਜਾਣ ਸਕਾਓ ਧਾਰੇ ਪਿਆਰ

ਵਿਛੜਿਆਂ ਵਿਚ ਵਧਾਇਆ ਸੀ। ਕਾਲਾ ਸਿੰਘ ਜੀ ਹਮਨ ਵਿਚ ਬਹੁਤ ਫਾਇਦੇ ਬੇਦਾਂ ਵਿਚ ਇਉਂ ਹੈ ਫਰਮਾਇਆ ਸੀ।

ਚਰਨ ਅੰਮ੍ਰਿਤ ਤੇ ਖੰਡੇ ਦਾ ਅੰਮ੍ਰਿਤ

ਡਿਉਢਾ ਛੰਦ ॥ ਕਈ ਸੱਜਣ ਏਹ ਸ਼ੰਕਾ ਕਰਸਨ ਭਗਤਾਂ ਨਾ ਅੰਮ੍ਰਿਤ ਬਣਾਇਆ, ਕਿਸੇ ਬਤਾਇਆ। ਸ੍ਰੀ ਗੁਰੂ ਦਸਮੇਸ਼ ਬਿਨਾ ਹੈ ਨਾਹੀਂ ਕਿਸੇ ਤਾਈਂ ਛਕਾਇਆ, ਸਿੰਘ ਬਣਾਇਆ। ਵਿਚਾਰ ਸਹਿਤ ਓਹ ਪੜ੍ਹਨ ਗਰੰਥਾਂ ਅੰਮ੍ਰਿਤ ਬਣਿਆ ਆਦੀ ਕਟੇ ਉਪਾਧੀ। ਦੇਵ ਮੁਨੀ ਸਭ ਪੀਂਦੇ ਹੈਸਨ ਚਰਨ ਪਾਹੁਲ ਲੈ ਸਾਧੀ ਰੀਤੀ ਆਦੀ। ਬਾਣੀ ਭਜਨ ਤਸੀਰ ਜਲ ਮਿਠਾ ਪਾ ਕੇ ਚਰਨ ਬਨਾਵਣ, ਤੇ ਛਕਾਵਣ। ਸ਼ਾਂਤ ਭਰੀ ਸੀ ਸਿਖਿਆ ਦਿੰਦੇ ਸੀਤਲ ਚਿਤ ਕਰਾਵਣ, ਨਾਮ ਜਪਾਵਣ। ਐਪਰ ਦਸਮ ਗੁਰੂ ਜੀ ਮੇਰੇ ਸਾਜੇ ਪੰਜ ਪਿਆਰੇ, ਬਣੇ ਦੁਲਾਰੇ। ਬੀਰ ਰਸ ਦੀ ਲੋੜ ਪਾਈ ਹੈ ਭਾਰਤ ਦੇਸ ਮਝਾਰੇ,ਕਰੇ ਤਿਆਰੇ। ਰਾਜ ਜੋਗ ਵੀ ਪੰਥ ਵਿਚ ਹੈ ਜੋਧਾ ਪੰਥ ਬਣਾ ਕੇ, ਸਿੰਘ ਸਜਾ ਕੇ। ਜੁਲਮ ਦੇਸ ਤੋਂ ਦੂਰ ਹੈ ਕਰਨੇ ਖੰਡਾ ਢਾਲ ਚਲਾਕੇ, ਜੰਗ ਰਚਾ ਕੇ। ਪਟਣੇ ਸੈਹਰ ਦਾ ਜਨਮ ਧਾਰ ਗੁਰ ਸ੍ਰੀ ਅਨੰਦ ਪੁਰ ਆਇਓ, ਸ਼ੇਰ ਬਣਾਇਓ। ਅੰਮ੍ਰਿਤ ਤਿਆਰ ਕਰਨ ਦੀ ਖਾਤਰ ਬਾਟੇ ਖੰਡਾ ਪਾਇਓ, ਬਾਣੀ ਪੜ੍ਹਾਇਓ। ਦਇਆ ਰਾਮ ਤੇ ਧਰਮ, ਸਾਹਿਬ ਜੀ, ਮੋਹਕਮ, ਹਿੰਮਤ ਆ ਕੇ, ਸੀਸ ਕਟਾ ਕੇ। ਸੀਸ ਭੇਟ ਕਰਨ ਤਿਆਰ ਹੋਏ ਨੇ ਸਤਿਗੁਰ ਦਾ ਬਲ ਪਾ ਕੇ, ਅਮਰ ਬਣਾ ਕੇ। ਨਾਈ, ਛੀਂਬਾ, ਝਿਊਰ, ਖਤਰੀ, ਜਟ, ਜੋ ਪਹਿਲੇ ਦਸਦੇ, ਭਾਰਤ ਵਸਦੇ। ਅੰਮ੍ਰਿਤ ਖੰਡੇ ਵਾਲਾ ਛਕ ਕੇ ਸਿੰਘ ਬਹਾਦਰ ਹਸਦੇ,ਬੀਰ ਜੋ ਰਸ ਦੇ। ਦਇਆ ਸਿੰਘ ਜੀ, ਦਇਆ ਰਾਮ ਤੋਂ, ਧਰਮ ਤੋਂ ਧਰਮ ਸਿੰਘ ਬੋਲੇ, ਗਾਵੇ ਸੋਹੇਲੇ। ਮੋਹਕਮ ਚੰਦ ਤੇ, ਮੋਹਕਮ ਸਿੰਘ ਜੀ,ਸਾਹਿਬ, ਸਾਹਿਬ ਸਿੰਘ ਤੋਲੇ, ਬਡੇ ਅਮੋਲੇ। ਹਿੰਮਤ ਰਾਏ, ਹਿੰਮਤ ਸਿੰਘ ਜੀ, ਆਪਣੀ ਜਾਤ ਹਟਾਈ, ਭਰਮ ਗਵਾਈ। ਅੰਮ੍ਰਿਤ ਛਕਿਆ ਖੰਡੇ ਦਾ ਜਿਨ

ਬਣ ਗਏ ਇਕੋ ਭਾਈ, ਛੀਂਬਾ ਨਾਈ। ਸ੍ਰੀ ਦਸਮੇਸ਼, ਗੁਰੂ ਬਾਰਵੇਂ, ਏਹੋ ਅੰਮ੍ਰਿਤ ਬਣਾਇਆ, ਸਭ ਨੂੰ ਛਕਾਇਆ। ਸਤਿਗੁਰ ਮੇਰੇ ਜਾਤ ਪਾਤ ਦਾ ਝਗੜਾ ਸਭ ਮਿਟਾਇਆ, ਪ੍ਰੇਮ ਵਧਾਇਆ। ਅੰਮ੍ਰਿਤ ਖੰਡੇ ਵਾਲਾ ਛਕ ਕੇ ਭਜਨ ਰਹਿਤ ਜੋ ਧਾਰੇ ਕੁਲਾਂ ਨੂੰ ਤਾਰੇ। ਕਾਲਾ ਸਿੰਘ ਜੀ ਗੁਰੂ ਧਾਰੇ ਤੇ ਜਾਂਦੇ ਨੇ ਬਲਿਹਾਰੇ, ਮੇਰੇ ਪਿਆਰੇ।

### ਭਗਤ ਰਵਿਦਾਸ ਨੂੰ ਅਕਾਲ ਪੁਰਖ ਨੇ ਤੇ ਸਚ ਖੰਡ ਤੋਂ ਦੇਵਤਿਆਂ ਨੇ ਆਕੇ ਗੁਪਤ ਸੁਨੇਹਾ ਦੇਣਾ

ਪੂਰਨ ਪਰੀ ਪ੍ਰਮਾਤਮਾਂ ਆਪ ਪਹਿਲੇ, ਕੀਤਾ ਸ੍ਰੀ ਅਕਾਸ਼ ਪ੍ਰਕਾਸ਼ ਸਾਰੇ। ਆਏ ਦੇਵਤੇ ਫੁਲਾਂ ਦੇ ਹਾਰ ਲੈ ਕੇ, ਖੜੇ ਤੁਕਦੇ ਹੁੰਦੇ ਹਲਾਸ ਸਾਰੇ। ਬਰਸ ਇਕ ਸੌ ਚਾਰ ਦੀ ਉਮਰ ਹੋਈ, ਅਠਮਾਹਿ ਸੀਗੇ ਉਪਰ ਖਾਸ ਸਾਰੇ। ਸੰਮਤ ਪੰਦਰਾਂ ਸੌ ਪਜੰਤਰ੍ਹਾ ਸੀ, ਮਾਗ, ਮਾਸ, ਸੰਗਰਾਦ ਇਤਿਹਾਸ ਸਾਰੇ। ਲਛਮੀ ਸ੍ਰੀ ਨਰੈਣ ਜੀ ਆਪ ਆਏ, ਭਗਤ ਸ੍ਰੀ ਰਵਿਦਾਸ ਦੇ ਪਾਸ ਸਾਰੇ। ਗੁਪਤ ਗਲ ਦਸੀ ਤੁਸੀਂ ਆ ਜਾਣਾ, ਮੇਰੀ ਜੋਤ ਮੇਂ ਕਰਨਾ ਹੈ ਵਾਸ ਸਾਰੇ। ਗੁਪਤ ਹੁਕਮ ਸੁਣਕੇ ਭਗਤ ਖੁਸ਼ੀ ਹੋਏ, ਸਭ ਸੰਗਤ੍ਹਾਂ ਤਾਈਂ ਸੁਨਾਇਆ ਜੀ। ਬੇਗਮਪੁਰੇ ਨੂੰ ਅਸਾਂ ਨੇ ਕਲ ਟੁਰਨਾ, ਹੁਕਮ ਵਲੋਂ ਅਕਾਲ ਦੇ ਆਇਆ ਜੀ।

### ਸੇਵਕਾਂ ਦੀ ਅਰਜ

ਮਹਾਰਾਜ ਜੀ ਤੁਸਾਂ ਨੇ ਬਚਨ ਕੀਤਾ, ਸਾਡੇ ਦਿਲੋਂ ਤਾਂ ਭਰਮ ਗਵਾ ਜਾਵੋ। ਤੁਸੀਂ ਬੇਗਮਪੁਰੇ ਨੂੰ ਹੈ ਜਾਣਾ, ਸਿਖ ਮਤ ਦੇਕੇ ਸਮਝਾ ਜਾਵੋ। ਹੈਸੀ ਗੁਰੂ ਵਿਛੋੜੇ ਦਾ ਦੁਖ ਡਾਢਾ, ਕੋਈ ਬੰਨ ਚਪੂ ਠਿਲ ਪਾ ਜਾਵੋ। ਆਪ ਮਗਰੋਂ ਕਿਸਨੂੰ ਮੰਨੀਏ ਜੀ, ਸੀਸ ਅਸਾਂ ਦਾ ਕਿਤੇ ਝੁਕਾ ਜਾਵੋ। ਏਹ ਅਰਜ਼ ਕੀਤੀ ਹਥ ਜੋੜ ਸਿਖਾਂ, ਸ੍ਰੀ ਭਗਤ ਵਡੇ ਅਨੰਦ ਬੋਲਣ। ਕਾਲਾ ਸਿੰਘ ਜੀ ਦਸਦੇ ਭਗਤ ਸਾਹਿਬ, ਮੇਰੇ ਸ਼ਹਿਨਸ਼ਾਹ ਸ਼ਬਦ ਬੁਲੰਦ ਬੋਲਣ।

ਤਥਾ

ਏਹ ਮੁਢ ਕਦੀਮੀ ਦੀ ਰੀਤ ਹੈ ਜੀ, ਗੁਰੂ ਹੋਏ ਪੈਦਾ ਸਦਾ ਦੇਹ ਧਾਰੀ। ਦੇਹ ਧਾਰੀਏ ਗੁਰੂ ਬਿਨ ਰਾਤ ਹੈ ਨੀ, ਗੁਰੂ ਸੰਤ ਮਹਾਤਮਾਂ ਦੇਹ ਧਾਰੀ। ਦੇਹ ਧਾਰੀ ਗੁਰੂ ਭਰਮ ਨੂੰ ਦੂਰ ਕਰਦਾ, ਸਦਾ ਗੁਰੂ ਇਸ ਤਤ ਹੋਵੇ ਦੇਹ ਧਾਰੀ। ਪਰਉਪਕਾਰੀ ਸੰਤ ਨੇ ਦੇਹ ਧਾਰੀ, ਤੁਸੀਂ ਸੇਵ ਕਰਨੀ ਸੰਤਾਂ ਦੇਹ ਧਾਰੀ।

ਤਥਾ

ਬੇਗਮਪੁਰੇ ਹੈ ਅਸਾਂ ਨੇ ਚਲੇ ਜਾਣਾ, ਸਚ ਖੰਡ ਵਸੇ ਨਿਰੰਕਾਰ ਸੰਤੋ। ਪੰਜ ਸ਼ਬਦ ਧੁਨੀ ਅਨਹਦ ਬਾਜੇ, ਬਿਜਲੀ ਰੌਸ਼ਨੀ ਹੈ ਚਮਤਕਾਰ ਸੰਤੋ। ਸ਼ਹਿਰ ਵਤਨ ਅਨੰਦਪੁਰ ਵਾਸ ਸਾਡਾ, ਜਿਥੇ ਵਸੇ ਸਚਾ ਨਿਰੰਕਾਰ ਸੰਤੋ। ਓਥੇ ਫਿਕਰ ਸ਼ਰਮਿੰਦਗੀ ਨਹੀਂ ਘਾਟਾ, ਅਠੇ ਪਹਿਰ ਹੈ ਮੌਜ ਬਹਾਰ ਸੰਤੋ। ਨਹੀਂ ਟਿਕਟ ਕਰਾਇਆ ਮਕਾਨ ਕੋਈ ਨਾ, ਨਾ ਡਰ ਤੇ ਕਿਸੇ ਦਾ ਖੈ ਹੈ ਜੀ। ਕਾਲਾ ਸਿੰਘ ਏਹ ਸਚ ਦੀ ਬਾਤ ਆਖੇ, ਅਸੀਂ ਹੋ ਜਾਣਾ ਨਿਰਭੈ ਹੈ ਜੀ।

ਰਾਗ ਗਉੜੀ ਬਾਣੀ ਸ੍ਰੀ ਭਗਤ ਰਵਿਦਾਸ ਜੀ ਕੀ

ਬੇਗਮ ਪੁਰਾ ਸਹਿਰ ਕੋ ਨਾਉ ॥ ਦੂਖੁ ਅੰਦੋਹੁ ਨਹੀ ਤਿਹਿ ਠਾਉ ॥ ਨਾ ਤਸਵੀਸ
ਖਿਰਾਜੁ ਨ ਮਾਲੁ ॥ ਖਉਫੁ ਨ ਖਤਾ ਨ ਤਰਸੁ ਜਵਾਲੁ ॥ ੧ ॥ ਅਬ ਮੋਹਿ ਖੂਬ
ਵਤਨ ਗਹਿ ਪਾਈ ॥ ਊਹਾਂ ਖੈਰਿ ਸਦਾ ਮੇਰੇ ਭਾਈ ॥ ੧ ॥ ਰਹਾਉ ਕਾਇਮੁ
ਦਾਇਮੁ ਸਦਾ ਪਾਤਿਸ਼ਾਹੀ ॥ ਦੋਮ ਸੇਮ ਏਕ ਸੋ ਆਹੀ ॥ ਆਬਾਦਾਨੁ ਸਦਾ
ਮਸਹੂਰ ॥ ਊਹਾਂ ਗਨੀ ਬਸਹਿ ਮਾਮੂਰ ॥ ੨ ॥ ਤਿਉ ਤਿਉ ਸੈਲ ਕਰਹਿ ਜਿਉ
ਭਾਵੈ ॥ ਮਹਰਮ ਮਹਲ ਨ ਕੋ ਅਟਕਾਵੈ ॥ ਕਹਿ ਰਵਿਦਾਸ ਖਲਾਸ ਚਮਾਰਾ ॥
ਜੋ ਹਮ ਸਹਰੀ ਸੁ ਮੀਤੁ ਹਮਾਰਾ ॥ ੩ ॥ ੨ ॥ ੩ ॥

ਭਗਤ ਰਵਿਦਾਸ ਦਾ ਸਚ ਖੰਡ ਜਾਣਾ

ਇਹ ਸ਼ਬਦ ਨੂੰ ਭਗਤ ਉਚਾਰ ਬੋਲੇ, ਪ੍ਰਗਟ ਜੋਤ ਅਕਾਲ ਦਿਖਾਇਆ ਸੇ। ਬੈਠੇ ਦੇਵਤੇ ਫੁਲ ਬਿਬਾਨ ਅੰਦਰ, ਜੈ ਜੈ ਰਵਿਦਾਸ ਅਲਾਇਆ ਜੇ। ਜੈ ਹੋਵੇ ਰਵਿਦਾਸ ਦੀ ਜੈ ਹੋਵੇ, ਸੰਖ ਤੁਰੀਆਂ ਤੰਤ ਵਜਾਇਆ ਜੇ। ਰੂਹ ਭਗਤ ਦੀ ਵਿਚ ਬਿਬਾਨ ਜਾਂਦੀ, ਮਾਤ ਲੋਕ

ਤੋਂ ਜੈ ਹੀ ਗਾਇਆ ਜੇ। ਦੇਹ ਖਾਲੀ ਪਈ ਰਹੀ ਸੀ ਪਲੰਘ ਉਤੇ, ਦੇਖ ਸੇਵਕਾਂ ਜੈ ਸੁਨਾਇਆ ਜੇ। ਜਾ ਕੇ ਮਿਲੇ ਅਕਾਲ ਦੀ ਜੋਤ ਅੰਦਰ ਦੇਵ ਪੁਰੀ ਜੈਕਾਰ ਗੁੰਜਾਇਆ ਜੇ। ਪੰਜੇ ਤਤ ਮਿਲ ਗਏ ਜਾਇ ਤਤ ਅੰਦਰ, ਪਿਛੋਂ ਦੇਹੀ ਨੂੰ ਸਿਖਾਂ ਨੁਲਾਇਆ ਜੇ। ਦਹੀਂ ਸੁਧ ਜਲ ਨਾਲ ਇਸ਼ਨਾਨ ਕਰਕੇ ਚੰਦਨ ਕੇਸਰ ਲੈ ਛਣਕਾਇਆ ਜੇ। ਸੁੰਦਰ ਸੋਹਣੇ ਝਬਾਨ ਵਿਚ ਰਖ ਦੇਹ ਨੂੰ ਕਰ ਬੇਨਤੀ ਕੰਧੇ ਉਠਾਇਆ ਜੇ। ਕੀਰਤਨ ਕਰਨ ਵਾਲੇ ਸਤਸੰਗੀਆਂ ਨੇ ਸ਼ਬਦ ਮਾਰੂ ਪਰੇਮ ਦੇ ਗਾਇਆ ਜੇ। ਫੁਲ ਵਾਰਦੇ ਵਿਚ ਬਜਾਰ ਜਾਂਦੇ ਨਾਗਰ ਮਲ ਦੇ ਬਾਗ ਲਜਾਇਆ ਜੇ। ਮੁਸ਼ਕਪੁਰ ਚੰਦਨ ਦੀ ਚਿਖਾ ਉਤੇ ਦੇਹ ਭਗਤ ਦੀ ਤਾਈਂ ਹੈ ਪਾਇਆ ਜੇ। ਅਰਦਾਸ ਕਰਕੇ ਅਗਨ ਜਗਾ ਦਿਤੀ ਸਾਧ ਸਾਧ ਦੇ ਵਿਚ ਸਮਾਇਆ ਜੇ। ਅਗਨ ਦੇਵਤੇ ਦਾਹ ਸਰੀਰ ਕੀਤੇ ਸੇਵਕ ਘਰੀਂ ਮੁੜਕੇ ਜਸ ਗਾਇਆ ਜੇ। ਕੜਾਹ ਕੀਤਾ ਰਵਿਦਾਸ ਦੇ ਨਾਮ ਉਤੇ ਹੁਣ ਤਕ ਏਹੋ ਚਲੇ ਆਇਆ ਜੇ। ਸੰਮਤ ਪੰਦਰਾਂ ਸੌ ਪੰਜਤਰਾ ਸੀ ਮਾਗ ਬੁਧ ਸੰਗਰਾਂਦ ਸੀ ਭਾਇਆ ਜੇ। ਕਾਂਸ਼ੀ ਵਿਚ ਜਗਾ ਦੋਇ ਕਾਇਮ ਹੋਈਆਂ ਜਨਮ ਮੰਦਰ ਸਮਾਧ ਸਮਾਇਆ ਜੇ। ਦੋਏ ਜਗਾ ਅੰਦਰ ਸਾਧੂ ਸੰਤ ਰਹਿੰਦੇ ਡੇਰਾ ਪੰਡਤਾਂ ਨੇ ਆਕੇ ਪਾਇਆ ਜੇ।

ਤਥਾ

ਕਠ ਹੋਂਵਦਾ ਸਾਲ ਵਿਚ ਦੋ ਵਾਰੀ ਦਰਸ਼ਨ ਕਰਦੇ ਨੇ ਹਿੰਦੁਸਤਾਨ ਵਾਲੇ। ਪਹਿਲੇ ਹਾੜ ਸੰਗ੍ਰਾਂਦ ਦਾ ਜਨਮ ਮੇਲਾ ਦਰਸਨ ਜਾ ਕਰਦੇ ਬੁਧਾਵਾਨ ਵਾਲੇ। ਦੇਹਾਂਤ ਮੇਲਾ ਮਾਗ ਸੰਗਰਾਂਦ ਅੰਦਰ ਦਾਨੀਦਾਨ ਕਰਦੇ ਸੇਵਜਾਨ ਵਾਲੇ। ਕਾਲਾ ਸਿੰਘ ਕਈ ਸਾਧੂ ਦਰਸ ਕਰਦੇ ਕਾਂਸ਼ੀ ਸ਼ਹਿਰ ਅੰਦਰ ਦਰਸ ਪਾਨ ਵਾਲੇ।

ਵਿਚਾਰ ਕਵੀ ਵਲੋਂ

ਕਈ ਆਖਦੇ ਦੇਹੀ ਨੂੰ ਸ਼ੇਵਕਾਂ ਨੇ ਗੰਗਾ ਵਿਚ ਪਰਵੇਸ਼ ਸੀ

ਪਾ ਦਿਤਾ। ਨਾਲ ਗੰਗਾ ਜੀ ਦੇ ਗੰਗਾ ਰੂਪ ਹੋਏ ਕਈ ਆਖਦੇ ਅੱਗ ਜਲਾ ਦਿਤਾ। ਜਿਵੇਂ ਜੀ ਚਾਹੇ ਮੰਨ ਆਪ ਲੈਣਾ ਜਸ ਭਗਤ ਜੀ ਦਾ ...ਜਾਂ ਗਾ ਦਿਤਾ। ਕਾਲਾ ਸਿੰਘ ਗਿਆਨੀ ਨਾਮਧਾਰੀਏ ਨੇ ਜਸ ਸ੍ਰੀ ...ਵਿਦਾਸ ਲਿਖਾ ਦਿਤਾ।

ਕਵੀ ਵਲੋਂ ਚਲਦਾ ਸੰਸਾਰ

ਕਾਜ਼ੀ ਮੁਲਾਂ ਔਲੀਏ ਰਿਛੀ ਮੁਨੀ ਜੋ ਪੀਰ,
ਮੌਤ ਨਿਗਾਰਾ ਵਜਿਆ ਕੋਈ ਨਾ ਰਹੇ ਸਰੀਰ।

...ਬਿਰਛ ਨਾਲ ਲਗੇ ਪਤੇ ਕਈ ਵਾਰੀ ਝੜੇ ਨਵੇਂ ਆਏ ਕਈ ...ਰ ਦੇਖੋ। ਨਾਮ ਰਹੇ ਸਾਧੂ ਜਤੀ ਸਤੀ ਸੂਰੇ ਨਾਮ ਜਪ ਕੇ ਰਹੇ ...ਰ ਦੇਖੋ। ਬਰਮਾਂ ਬਿਸ਼ਨ ਮਹੇਸ਼ ਗਨੇਸ਼ ਆਦਿਕ ਗਏ ਜਗਤ ...ਂ ਚਲਨਹਾਰ ਦੇਖੋ। ਸਿਧ,ਬੀਰ,ਨਾਥ,ਰਿਛੀ,ਤਪੀ,ਨਾਰਦ,ਸਨਕ, ...ੰਦਨ ਭੀ ਹੋਏ ਉਡਾਰ ਦੇਖੋ। ਰਾਮਚੰਦ, ਲਛਮਣ, ਸੀਤਾ, ਹਨੂੰ, ...ਗਦ, ਸਗਰੀਵ ਨੇ ਛਡੇ ਕਰਾਰ ਦੇਖੋ। ਸ਼ਿਆਮ, ਰਾਧਕਾਂ, ਊਦੋ ਤੇ ਸਖੀਆਂ ਦੇ ਅੰਤ ਖੇਲ ਕਰ ਹੋਏ ਫੁਰਾਰ ਦੇਖੋ। ਰਾਜਾ ਬਿਕਰਮਾਜੀਤ ਕਰਨ ਰਾਜਾ ਧਰਮੀ ਜਾਏ ਬਸੇ ਹਰੀ ਦੁਆਰ ਦੇਖੋ। ਗੋਪੀ ਚੰਦ ਤੇ ਭਰਥਰੀ ਰਾਜਬੰਸੀ ਜੋਗੀ ਹੋਇਕੇ ਗਏ ਕਦਾਰ ਦੇਖੋ। ਕੈਰੋਂ ਪਾਂਡੂ ਖੂਨੀਆਂ ਜਮਾ ਕਰਕੇ ਰਹੇ ਜਗਤ ਨ ਹੋਇ ਨੇ ਛਾਰ ਦੇਖੋ। ਕਾਰੂ ਜਹੇ ਖਜ਼ਾਨਿਆਂ ਜਮਾਂ ਕਰਕੇ ਪੰਛੀ ਬਣ ਚਲੇ ਰਲੇ ਡਾਰ ਦੇਖੋ। ਈਸਾ, ਮੂਸਾ, ਮੁਹੰਮਦ ਤੇ ਮੌਤ ਅਗੇ ਚੀਕਾਂ ਮਾਰ ਤੁਰ ਗਏ ਅੰਤ ਹਾਰ ਦੇਖੋ। ...ਾ ਜਾਣ ਸਰਾਇ ਮੁਸਾਫਰਾਂ ਦੀ ਰਾਤ ਕਟ ਤੁਰ ਗਏ ਘੜੀ ਵਾਰ ...। ਜੇਹੜਾ ਆਇਆ ਓਸਨੇ ਚਲੇ ਜਾਣਾ ਸਦਾ ਜੀਂਵਦਾ ਜਗ ...ਰ ਦੇਖੋ। ਜਦੋਂ ਹੁਕਮ ਆਵੇ ਸਚੇ ਸਾਹਿਬ ਵਲੋਂ ਮੈਹਲ ਛਡ ...ਸ਼ਾਹ ਬਜ਼ਾਰ ਦੇਖੋ। ਦੇਹ ਮਿਟੀ ਵਿਚ ਮਿਟੀ ਹੋ ਜਾਂਦੀ ਪੁਜੇ ...ਾ ਰਾਮ ਦਰਬਾਰ ਦੇਖੋ। ਜਸ ਜੀਵਨਾ ਅਤੇ ਅਪਜਸ ਮਰਨਾ

ਕਿਹਾ ਗੀਤਾ ਸਲੋਕ ਮੁਝਾਰ ਦੇਖੋ। ਨਾਮ ਜਪਨ ਵਾਲੇ ਸਦਾ ਹੈ ਜੀਊਂਦੇ ਕਵੀ ਜੀਊਂਦੇ ਨੇ ਕਲਮ ਪਸਾਰ ਦੇਖੋ। ਇਕ ਰਾਮ ਜੀਊਂਦਾ ਇਕ ਸੰਤ ਜੀਊਂਦਾ ਰਹਿੰਦੇ ਭਗਤ ਜੀਊਂਦੇ ਸੰਸਾਰ ਦੇਖੋ। ਜਸ ਕਰਨ ਵਾਲੇ ਕਵੀ ਹੈਨ ਜੀਊਂਦੇ। ਜੀਊਂਦਾ ਕਾਲਾ ਸਿੰਘ ਬਰਸ ਹਜ਼ਾਰ ਦੇਖੋ।

ਗਰੰਥ ਕਰਤਾ ਦੀ ਜਾਣ ਪਛਾਣ

ਨੰਗਲ ਵਡਾ ਏਸ ਦੇਹ ਨੇ ਜਨਮ ਪਾਇਆ ਪਖੋਵਾਲ ਵ ਪਿੱਛਾ ਦਸਾਂਵਦਾ ਮੈਂ। ਜ਼ਿਲਾ ਲੁਧਿਹਾਨਾ ਬਾਰਾਂ ਕੋਸ ਹੈ ਮੈਂ ਥਾਣਾ ਡੇਹਲੋ ਤੇ ਹੈ ਸੁਣਾਂਵਦਾ ਮੈਂ। ਨਾਮਦੇਵ ਦ ਬੰਸ ਤੇ ਜਾਤ ਨਿਝਰ ਨਾਮਧਾਰੀਆ ਸਿੰਘ ਸਧਾਂਵਦਾ ਮੈਂ। ਕੰ ਕਿਰਤ ਮੇਰੀ ਪਿਤਲ ਕੈਂਹ ਘੜਨੀ ਦਸਾਂ ਨੌਹਾਂ ਦੀ ਕਿਰ ਕਰਾਂਵਦਾ ਮੈਂ। ਪਾਈ ਵਿਦਿਆ ਕਾਵਿ ਦੀ ਸੰਸਕ੍ਰਿਤੀ, ਅਰ ਫਾਰਸੀ ਇਲਮ ਨੂੰ ਪਾਂਵਦਾ ਮੈਂ। ਕਿਰਪਾ ਹੋਈ ਸਤਿਗੁਰੂ ਰਾਮ ਸਿ ਦੀ ਅਰਥ ਕਾਵਿ ਨੂੰ ਲਿਖ ਰਖਾਂਵਦਾ ਮੈਂ। ਲਿਖੇ ਪੁਸਤਕ ਹੈ ਪੰਜਾਬੀ ਅੰਦਰ ਸ਼ਬਦ ਸਿਧੇ ਸਾਧੇ ਲਿਖੀ ਜਾਂਵਦਾ ਮੈਂ। ਪੈਂਤੀ ਅਖ ਲਿਖੀ ਕਤਾਬ ਪਹਿਲਾਂ ਜ਼ੁਲਮ ਗੋਰਿਆਂ ਦਾ ਕੀਤਾ ਛੁਪਾਂਵਦਾ ਮੈਂ ਕਦਾ ਕੋਟਲੇ ਦੀ ਤੋਪ, ਜ਼ਾਲਮਾਂ ਦੀ ਸਿੰਘ ਹੋਇ ਸ਼ਹੀਦ ਬਤਾਂਵਦ ਮੈਂ। ਏਸ ਲਿਖਣ ਪਿਛੋਂ ਨਜਰ ਬੰਦ ਰਿਹਾ, ਰਿਹਾ ਆਪਣਾ ਜੀਵ ਬਤਾਂਵਦਾ ਮੈਂ। ਸ਼ਹੀਦ ਬਿਲਾਸ ਤੇ ਪੰਥ ਪ੍ਰਕਾਸ਼ ਰਚਿਆ ਨਾਮਧਾ ਪ੍ਰਸੰਗ ਬਣਾਂਵਦਾ ਮੈਂ। ਨਾਮਦੇਵ ਸਾਖੀ ਕਾਹਠ ਸ਼ਬਦ ਟੀਕਾ ਰ ਸੰਗਤਾਂ ਭੇਟ ਚੜ੍ਹਾਂਵਦਾ ਮੈਂ। ਏਨਾਂ ਛਪਣ ਵੇਲੇ ਦਿਕਤਾਂ ਪੇਸ਼ ਹੋਆ ਤਲਾਸ਼ੀ ਕਰਾ ਕਿਤਾਬਾਂ ਗੁਆਂਵਦਾ ਮੈਂ। ਪਿੰਡਾਂ ਵਿਚ ਸਤਾ ਸ ਕੈਮ ਕੀਤਾ ਅੰਮ੍ਰਿਤ ਕਰ ਪ੍ਰਚਾਰ ਛਕਾਂਵਦਾ ਮੈਂ। ਕਿਸੇ ਬ ਨਾਲ ਨ ਵੈਰ ਕਰਦਾ ਨਾਨਕ ਨਾਮ ਦਾ ਝੰਡਾ ਝੁਲਾਂਵ ਮੈਂ ਮਾਣ ਪੁੱਤ੍ਰ ਨੇ ਕਈਆਂ ਗਿਆਨੀਆਂ ਦੇ, ਗੁਰੂ ਘਰ ਅਰ

ਾਂਵਦਾ ਮੈਂ । ਲਿਖੇ ਹੋਰ ਪੁਸਤਕ ਗੁਰੂ ਘਰ ਵਾਲੇ ਕਈ ਸੁਸੈਟੀ ..ਚ ਫੜਾਂਵਦਾ ਮੈਂ । ਸੰਮਤ ਉਨੀ ਸੈ ਵਿਚ ਚੁਰਾਸੀਏ ਦੇ ਸਾਖੀ ਭਗਤ ਰਵਿਦਾਸ ਲਖਾਂਵਦਾ ਮੈਂ । ਕਤਕ ਪੂਰਨਮਾਸ਼ੀ ਲਿਖੀ ਗਈ ਸਾਖੀ ਬੁਧਵਾਰ ਨੂੰ ਭੋਗ ਸੀ ਪਾਵਦਾ ਮੈਂ । ਮੈ ਅੰਜਾਣ ਜੇ ਕੁਝ ਅਜੋਗ ਹੋਵੇ ਭੁਲ ਆਪਣੀ ਮਾਫ ਕਰਾਂਵਦਾ ਮੈਂ । ਕਾਲਾ ਸਿੰਘ ਸਾਰੇ ਸੰਤ ਖਾਲਸੇ ਨੂੰ ਸਤਿ ਸ੍ਰੀ ਅਕਾਲ ਗਜਾਂਵਦਾ ਮੈਂ ।

ਸਾਖੀ ਦਾ ਤੀਜੀ ਵਾਰ ਛਪਣਾ ਵਲੋਂ ਸੰਤ ਬਿਸ਼ਨ ਸਿੰਘ

ਸਾਖੀ ਛਪੀ ਪਹਿਲੇ ਸ਼ਬਦ ਕਾਵ ਟੀਕਾ, ਤੀਜੀ ਵਾਰ ਮੈਂ ਹੁਣ ਛਪਾਉਣ ਲਗਾ । ਕਵਿਤਾ ਲਿਖ ਕੇ ਲਫਜਾਂ ਦੀ ਸੁਧ ਕੀਤਾ ਕੁਝ ਆਪਣੀ ਬੁਧ ਰਲਾਉਣ ਲਗਾ । ਕਾਲਾ ਸਿੰਘ ਗਿਆਨੀ ਮੇ[illegible] ਪਿਤਾ ਹੈਸਨ ਬਿਸ਼ਨ ਸਿੰਘ ਮੈਂ ਪੁਤਰ ਸਦਾਉਣ [illegible] ਮੇਰਾ [illegible] ਬੂਟਾ ਸਿੰਘ ਕਵੀ ਚੰਗਾ, ਸਮੇਂ ਸਮੇਂ ਇਹ ਰੰ[illegible] ਕਵਿਤਾ ਕਰਨ ਦਾ ਮੁਢੋਂ ਖਿਆਲ ਸਾਨੂੰ ਪਿਤਾ ਪੁ[illegible] ਕੰਮ ਆਉਣ ਲਗਾ । ਬਹੁਤ ਸੰਗਤਾਂ ਦਾ ਪ੍ਰੇਮ ਦੇਖ [illegible] ਕਰਨ ਦਾ ਚਾਉ ਰਖਾਉਣ ਲਗਾ । ਸਾਧੂ ਸੰਤ ਮਹੰਤ ਰ[illegible] ਸਤਿ ਬਚਨ ਵਾਲੇ ਵਡੀ ਧੀਰ ਵਾਲੇ । ਸੋਹਣੇ ਪਿਆਰ ਵਾ[illegible] ਕਰਨ ਵਾਲੇ ਬਾਣੀ ਪੜ੍ਹਨ ਵਾਲੇ ਸੋਹਣੀ ਸ਼ੀਰ ਵਾਲੇ । ਸ[illegible] ਧਰਮੀ, ਗੁਰੂ ਸਿਖ ਕਰਮੀ ਸ਼ਾਂਤ ਮੂਰਤੀ ਠੰਢੀ ਤਸੀਰ ਵਾਲੇ । ਬਿਸ਼ ਸਿੰਘ ਪਿਆਰੇ ਸਾਰੇ ਜਗ ਵਾਲੇ ਨਾਮਧਾਰੀਏ ਸਿੰਘ ਤਸਵੀਰ ਵਾਲੇ ।

॥ ਸੰਪੂਰਨ ॥

# ਗਿ: ਕਾਲਾ ਸਿੰਘ ਜੀ (ਨਾਮਧਾਰੀ) ਦੇ
# ਰਚਿਤ ਪੁਸਤਕ

ਸ੍ਰੀ ਭਗਤ ਰਵਿਦਾਸ ਜੀ ਦੀ ਜਨਮਸਾਖੀ ੪੧ ਸ਼ਬਦਾਂ ਦਾ ਟੀਕਾ ੨॥)

ਸ੍ਰੀ ਭਗਤ ਨਾਮਦੇਵ ਜੀ ਦੀ ਜਨਮਸਾਖੀ ਬੈਂਤਾਂ ਵਿਚ ੬੧ ਸ਼ਬਦਾਂ ਦਾ ਟੀਕਾ, ਗਊ ਜਿੰਦਾ ਕਰਨੀ, ਦੇਹਰਾ ਫੇਰਨਾ ਆਦਿ ਪ੍ਰਸੰਗ। ੨॥)

ਨਾਮਧਾਰੀ ਪੰਥ ਪ੍ਰਕਾਸ਼—ਜਿਸਵਿਚ ਸਿੰਘਾਂ ਨੂੰ ਤੋਪਾਂ ਨਾਲ ਸ਼ਹੀਦ ਕੀਤਾ ਗਿਆ ਬਾਈ ਸੂਬਿਆਂ ਦਾ ਹਾਲ ਅਤੇ ਬੂਚੜਖਾਨੇ ਕਤਲ ਕਰਨ ਦਾ ਹਾਲ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਦੇਸ ਗਵਨ ਦਾ ਹਾਲ ਵੇਰਵੇ ਸਹਿਤ ਦਰਜ ਹੈ।

ਪੈਂਤੀਸ ਅਖਰੀ—ਇਸ ਵਿਚ ਅੰਗਰੇਜ਼ ਦੇ ਜ਼ੁਲਮਾਂ ਦਾ ਪੂਰਾ ਪੂਰਾ ਹਾਲ ਬੈਂਤਾਂ ਵਿਚ ਲਿਖਿਆ ਹੈ। ਛੇਵੀਂ ਵਾਰ ਛਪੀ ਹੈ। ॥)

ਕਰਾਂਵਦਾ ਜਿਸ ਵਿਚ ਨਾਮਧਾਰੀਆਂ ਨੇ ਅੰਮ੍ਰਿਤਸਰ, ਫਾਟਾ ਘੇਰ ਦੇ ਕੋਲ ਬੂਚੜਖਾਨੇ ਕਤਲ ਕਰਨੇ ਤੇ ਆਪ ਕੈਦ ਹੋ ਜਾਣਾ। ਇਹ ਪ੍ਰਸੰਗ ਬੈਂਤਾਂ ਵਿਚ ਲਿਖਿਆ ਹੈ।

ਮਜਲਾਸ ਰਾਏਕੋਟ—ਇਸਵਿਚ ਰਾਏਕੋਟ ਦੇ ਗੁਰਦਵਾਰਿਆਂ ਨੂੰ ਗਊਆਂ ਦੀ ਕਤਲਗਾਹ ਬਣੀ ਦੇਖ ਨਾਮਧਾਰੀ ਸਿੰਘਾਂ ਨੇ ਬੁਚੜਖਾਨੇ ਤੇ ਹਮਲਾ ਕਰਕੇ ਬੂਚੜਾਂ ਨੂੰ ਮਾਰਨਾ ਤੇ ਤਿੰਨ ਨਾਮਧਾਰੀ ਸਿੰਘਾਂ ਨੂੰ ਅੰਗਰੇਜ਼ ਨੇ ਫਾਂਸੀ ਦੇਕੇ ਸ਼ਹੀਦ ਕੀਤਾ ਤੇ ਦੋ ਸਿੰਘ ਹੋਰ ਬੇਦੋਸੇ ਲੁਧਿਆਣੇ ਦੇ ਸ਼ਹੀਦ ਕੀਤੇ ਗਏ। ਪੰਜਾਬੀ ਬੈਂਤਾਂ ਵਿਚ ਪੂਰਾ ਹਾਲ ਦਰਜ ਹੈ।

ਨੋਟ—ਪੁਸਤਕ ਦੇ ਖਰੀਦਾਰ ਕੋਲੋਂ ਡਾਕ ਮਸੂਲ ਵਖਰਾ ਲਿਆ ਜਾਵੇਗਾ।

ਪੁਸਤਕਾਂ ਮੰਗਵਾਣ ਦਾ ਪਤਾ—

**ਸੰਤ ਕ੍ਰਿਸ਼ਨ ਸਿੰਘ ਬੂਟਾ ਸਿੰਘ ਨਾਮਧਾਰੀ**

**ਨੰਗਲ ਬੜਾ ਡਾਃ ਪਖੋਵਾਲ ਜ਼ਿਲਾ ਲੁਧਿਹਾਣਾ**

